# ਨਾਮਧਾਰੀ ਇਤਿਹਾਸ

## (੧)

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ

ਸੰਤ ਇੰਦਰ ਸਿੰਘ 'ਚੱਕ੍ਰਵਰਤੀ'

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਨਾਮਧਾਰੀ ਇਤਿਹਾਸ

ਹਿਸਾ ਪਹਿਲਾ

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜੀਵਨ

ਸੰਤ ਇੰਦਰ ਸਿੰਘ ਚੱਕ੍ਰਵਰਤੀ

## ਦੂਜੀ ਵਾਰ ਦੀ

# ਭੂਮਿਕਾ

ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕੋਟਾਨ ਕੋਟ ਧਨਵਾਦ ਹੈ, ਜਿੰਨ੍ਹਾਂ ਦੀ ਅਪਾਰ ਕ੍ਰਿਪਾਲਤਾ ਸਦਕਾ ਪੁਸਤਕ 'ਨਾਮਧਾਰੀ ਇਤਿਹਾਸ'ਹਿਸਾ੧ ਦੀ ਦੂਜੀ ਛਾਪ ਦੀ–ਭੂਮਿਕਾ ਲਿਖਣ ਦਾ ਅਸੀਂ ਮਾਣ ਪ੍ਰਾਪਤ ਕਰਦੇ ਹਾਂ। ਇਹ ਪੁਸਤਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜਿਹਾ ਪ੍ਰਵਾਣਿਤ ਕੀਤਾ ਹੈ ਕਿ ਸ੍ਰੀ ਜੀਵਨ ਨਗਰ ਨਾਮਧਾਰੀ ਮਹਾਂ ਵਿਦਿਆਲਾ ਦੇ ਵਿਦਿਆਰਥੀਆਂ ਨੂੰ ਲਾਜ਼ਮੀ ਤੌਰ ਤੇ ਇਸੇ ਦੇ ਪੜ੍ਹਨ ਦੀ ਆਗਿਆ ਦਿਤੀ ਗਈ ਹੈ। ਇਸੇ ਵਾਸਤੇ ਹੀ ਸ੍ਰੀ ਸਤਿਗੁਰੂ ਜੀ ਉਚੇ–ਚਤਾ ਨਾਲ ਆਪਣੀ ਦੇਖ ਰੇਖ ਵਿਚ,ਇਸਨੂੰ ਪ੍ਰਕਾਸ਼ਤ ਕਰਵਾ ਰਹੇ ਹਨ।

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਇਤਿਹਾਸ ਅਜ ਤੀਕਰ ਅਨ੍ਹੇਰੇ ਵਿਚ ਹੀ ਪਿਆ ਲਗਾ ਆ ਰਿਹਾ ਹੈ। ਉਨ੍ਹਾਂ ਦਾ ਹੀ ਕਿਉਂ ਸਮੁਚੇ ਤੌਰ ਤੇ ਸਾਰਾ ਨਾਮਧਾਰੀ ਇਤਿਹਾਸ ਹੀ ਲੁਪਤ ਪ੍ਰਾਇ ਰਿਹਾ ਹੈ। ਇਸਦਾ ਕਾਰਨ ਵਿਦੇਸ਼ੀ ਹਕੂ-ਮਤ ਦੀ ਸਖਤੀ ਹੈ। ਸਰਕਾਰ ਨਹੀਂ ਸੀ ਚਾਂਹਦੀ ਕਿ ਅਹਿੰਸਾ ਪ੍ਰਿਅ, ਨਾਮਧਾਰੀ 'ਸੰਤਖਾਲਸਾ' ਜੀ ਨਾਲ ਕੀਤੇ ਉਸ ਦੇ ਜ਼ਾਲਮਾਨਾ ਸਲੂਕ ਥੀਂ ਜਨਤਾ ਆਮ ਪ੍ਰਚਿਤ ਹੋਵੇ। ਇਹੀ ਕਾਰਨ ਸੀ ਕਿ ਜੇ ਜ਼ਰਾ ਕੁ ਵੀ ਕੋਈ ਨਾਮਧਾਰੀ ਪੰਥ ਸੰਬੰਧੀ ਜਾਣਕਾਰੀ ਦੇਣ ਦਾ ਉਪਕ੍ਰਮ ਕਰਦਾ ਤਦ ਉਸ ਨੂੰ

ਬਿਨਾ ਅਦਾਲਤੀ ਨਾਟਕ ਰਚੇ ਦੇ ਕਾਰਾ ਗਾਰ ਵਿਚ ਡਕ ਦਿਤਾ ਜਾਂਦਾ। ਨਾਮਧਾਰੀ ਇਤਿਹਾਸ ਦੀਆਂ ਘਟਨਾਵਾਂ ਕਲਮ-ਵਧ ਕਰਨ ਦਾ ਜਤਨ ਉਨ੍ਹੀਂ ਦਿਨੀਂ ਬੜਾ ਮਹਿੰਗਾ ਪੈਂਦਾ ਸੀ ਜਿਹੜੇ ਸਜਨ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ, ਅੰਗਰੇਜ਼ੀ ਰਾਜ ਵਿਚ ਦਿਨੇ ਮਸਾਲਾਂ ਫੜ ਇਨਸਾਫ ਭਾਲਦੇ, ਅਜੇਹਿਆਂ ਨੂੰ ਲੁਧਿਆਣਾ ਦੀ ਕਚਹਿਰੀ ਵਿਚੋਂ ਡੇਢ ਸਾਲ ਲਈ ਜਿਹਲ ਭੇਜਕੇ, ਕਲੇਜਾ ਠੰਢਾ ਕੀਤਾ ਤੇ ਇਨਸਾਫ ਦੀ ਵੰਨਗੀ ਦਸੀ ਜਾਂਦੀ। ਜਦ ਜ਼ਰਾ ਕੁ ਜਿੰਨੀ ਗਲ ਨੂੰ ਬਰਦਾਸ਼ਤ ਨਾ ਕਰਦਿਆਂ ਸ਼ਾਂਤਿ ਪ੍ਰਿਯ ਸੰਤ ਬਾਬਾ ਸੰਤੋਖ ਸਿੰਘ ਜੀ ਨਾਲ ਅਜਿਹਾ ਵਰਤਾਉ ਕੀਤਾ ਗਿਆ ਤਦ ਹੋਰ ਕਿਸੇ ਨਾਲ ਕੀ ਨਹੀਂ ਸੀ ਹੋ ਸਕਦਾ ?

ਇਹੋ ਕਾਰਨ ਸੀ ਜਦ ਸਤਿਜੁਗ ਦਾ 'ਬਸੰਤ-ਅੰਕ' ਸਾਲ ੧੯੯੨ ਪ੍ਰਕਾਸ਼ਤ ਕੀਤਾ ਗਿਆ ਸੀ ਤਾਂ ਮੇਰਾ ਲੇਖ 'ਅਪੂਰਵ ਬਲੀਦਾਨ' ਬ੍ਰਦਾਸ਼ਤ ਨਾ ਕਰਦਿਆਂ ਉਸ ਨੂੰ ਜਬਤ ਕਰ ਲਿਆ ਗਿਆ ਅਤੇ 'ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ' ਤੋਂ ੪੦੦੦) ਦੀ ਜ਼ਮਾਨਤ ਮੰਗ ਅਤੇ ਜ਼ਬਤ ਕਰਕੇ ਇਨਸਾਫ਼ ਦਾ ਸਬੂਤ ਦਿਤਾ। ਭਾਵੇਂ ਉਸ ਵਿਚ ਕੋਈ ਵੀ ਅਤ ਕਥਨੀ ਨਹੀਂ, ਸਗੋਂ ਅਸਲੀਅਤ ਭਰੀ ਸਚਾਈ ਨੂੰ ਵੀ ਬਹੁਤ ਨਰਮੀ ਭਰੇ ਸ਼ਬਦਾਂ ਤੇ ਲਹਿਜੇ ਵਿਚ ਹੀ ਬਿਆਨ ਕੀਤਾ ਸੀ। ਅਜਿਹੀਆਂ ਮੁਸ਼ਕਲਾਂ ਕਰਕੇ ਹੀ ਸਹੀ-ਸਹੀ ਨਾਮਧਾਰੀ ਇਤਿਹਾਸ ਜਨਤਕ ਹਥਾਂ ਵਿਚ ਦਿਤਾ ਨਾ ਜਾ

ਸਕਿਆ ਅਤੇ ਬਹੁਤ ਸਾਰੀਆਂ ਪਰੰਪਰਾਗਤ ਸੀਨੇ ਬ-ਸੀਨੇ ਚਲੀਆਂ ਆ ਰਹੀਆਂ ਇਤਿਹਾਸਕ ਘਟਨਾਵਾਂ ਅੰਕਿਤ ਕੀਤੀਆਂ ਨਾ ਜਾ ਸਕੀਆਂ।

ਸ੍ਰੀ ਗੁਰੂ ਬਾਲਕ ਸਿੰਘ ਜੀ ਕਿਉਂਕਿ "ਸੀਮਾਂ ਪ੍ਰਾਂਤ" ਵਿਚ ਅਵਿਤਰਿਤ ਹੋਏ ਸਨ ਉਨ੍ਹਾਂ ਦੀਆਂ ਬਹੁਤ ਸਾਰੀਆਂ ਇਤਿ-ਸਕ ਸਾਖੀਆਂ ਉਧਰ ਹੀ ਖਤਮ ਹੋਕੇ ਭੁਲ ਵਿਸਰ ਗਈਆਂ। ਨਾਮਧਾਰੀ ਇਤਿਹਾਸ ਹਿਸਾ ੧. ਪ੍ਰਕਾਸ਼ਤ ਹੋ ਚੁਕਣ ਪਿਛੋਂ ਸ੍ਰੀ ਮਾਨ ਮਸਤਾਂ ਦੇ ਸਰਦਾਰ ਸ੍ਰੀ ਬਾਬਾ ਬੈਂਕਾ ਜੀ ਦੀ ਇਹ ਭਵਿਖਤ ਇਤਹਾਸਕ ਮਹਾਨ ਘਟਨਾ ਮੇਰੀ ਅਖੋਂ ਪ੍ਰੋਖੇ ਹੀ ਰਹੀ ਮੈਨੂੰ ਤਦ ਪਤਾ ਲਗਾ, ਜਦ ਮੇਰੇ ਸਨਮਾਨ ਯੋਗ ਮਿਤਰ ਤੇ ਸਾਥੀ ਸ੍ਰੀ ਮਾਨ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਸ੍ਰੀ ਬਾਬਾ ਵਜ਼ੀਰ ਸਿੰਘ ਜੀ ਹਜ਼ਰੋਂ, ਜੋ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਪੋਤਰੇ,ਆਹਲਾ ਆਚਰਣ ਵਾਲੇ ਸਿਖੀ ਸਿਦਕਭਰੋਸੇ ਦੇ ਮਾਲਿਕ ਅਤੇ ਚੀਨੀ ਵਾਲੇ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨਾਂ ਦੇ ਪਰਮ ਪ੍ਰੀਤਵਾਨ ਤੇ ਸਨੇਹੀ ਸਨ, ਉਨ੍ਹਾਂ ਇਹ ਸਤਰਾਂ ਲਿਖਕੇ ਸ੍ਰੀ ਆਲਿਮ ਜੀ ਨੂੰ ਭੇਜੀਆਂ ਅਤੇ ਉਨ੍ਹਾਂ ਇਨ੍ਹਾਂ ਨੂੰ ਵਿਸਤ੍ਰਿਤ ਕਰਕੇ ਆਪਣੀ ਰਾਇ ਦੇ ਨਾਲ ਸਤਿ-ਜੁਗ ਦੇ ਖਾਸ ਨੰਬਰ ਵਿਚ ਪ੍ਰਕਾਸ਼ਤ ਕਰਵਾਇਆ। ਮੈਂ ਵੀ ਇਹ ਪ੍ਰਸੰਗ ਸ੍ਰੀ ਅਟੱਲ ਪ੍ਰਤਾਪੀ ਸਤਿਗੁਰੂ ਜੀ ਤੋਂ ਸਰਵਣ ਕੀਤਾ ਸੀ ਪਰ ਫਿਰ ਵੀ ਸਮਰਣ ਨਾ ਰਖ ਸਕਿਆ।

ਇਹ ਭਵਿਖਤ ਨਾਲ ਸੰਬੰਧਤ ਵਾਕਿਆ ਹੈ, ਜਿਸਦਾ ਅਖਰ ਅਖਰ ਸਚ ਤੇ ਸਹੀ ਹੋਇਆ ਹੈ। ਇਸਨੂੰ ਅਸੀਂ

ਧਨਵਾਦ ਸਹਿਤ ਪਾਠਕਾਂ ਦੀਦ੍ਰਿਸ਼ਟੀ ਗੋਚਰ ਕਰਦੇ ਹਾਂ ਭਾਵੇਂ ਦੇਹ ਕਰਕੇ ਅਜ ਸਾਡੇ ਵਿਚ ਇਹ ਦੋਵੇਂ ਵਿਅਕਤੀ ਨਹੀਂ ਪਰ ਫਿਰ ਵੀ ਉਨ੍ਹਾਂ ਦੀ ਪਾਵਨ ਯਾਦ ਨਹੀਂ ਭੁਲ ਸਕਦੀ। ਉਹ ਵਾਰਤਾ ਜਾਂ ਪ੍ਰਸੰਗ ਏਹ ਹੈ :—

'ਨਾਮਧਾਰੀ ਪੰਥ ਦੇ ਬਾਲਮੀਕ ਸ੍ਰੀ ਮਾਨ ਬਾਬਾ ਬੈਂਕਾ ਜੀ ਲਬਾਲਬ'ਇਸ ਨੂੰ ਅਸੀਂ ਸ੍ਰੀ ਆਲਿਮ ਜੀਦੇ ਨਾਮ ਹੇਠ ਹੀ ਪੁਸਤਕ ਦੇ ਅੰਤ ਵਿਚ ਧੰਨਵਾਦ ਸਹਿਤ ਦੇ ਰਹੇ ਹਾਂ। ਭਾਵੇਂ ਸਾਨੂੰ ਵੀ ਇਸਦੀ ਖੋਜ ਹੋ ਚੁਕੀ ਸੀ ਫਿਰ ਵੀ ਆਲਿਮ ਜੀ ਦੀ ਯਾਦ ਦਿਲ ਵਿਚ ਵਸਾਂਦਿਆਂ ਉਨ੍ਹਾਂ ਦੇ ਨਾਂ ਹੇਠ ਹੀ ਇਹ ਲੇਖ ਜਿਓਂ ਦਾ ਤਿਉਂ ਦਿਤਾ ਜਾ ਰਿਹਾ ਹੈ।

ਅੰਤ ਵਿਚ ਅਸੀਂ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਜਗ-ਜੀਤ ਸਿੰਘ ਜੀ ਦੇ ਬਹੁਤ ੨ ਧੰਨਵਾਦੀ ਹਾਂ ਜਿੰਨਾਂ ਦੀ ਅਪਾਰ ਕਿਰਪਾ ਦੁਆਰਾ ਸਾਨੂੰ ਇਹ 'ਪਿਉ ਦਾਦੇ ਦਾ ਖਜਾਨਾ' ਪ੍ਰਾਪਤ ਹੋਇਆ ਹੈ। ਜੇ ਸਰੀਰ ਸਵਸਥ ਰਿਹਾ ਅਤੇ ਏਸੇ ਤਰਾਂ ਪ੍ਰੇਰਣਾ ਮਿਲਦੀ ਰਹੀ ਤਦ 'ਨਾਮਧਾਰੀ ਇਤਿਹਾਸ ਦਾ ਦੂਜਾ ਹਿਸਾ' 'ਨਾਮਧਾਰੀ ਇਤਿਹਾਸ ਦੀ ਰੂਪ ਰੇਖਾ' ਦੇ ਨਾਂ ਹੇਠ ਬਹੁਤ ਛੇਤੀ ਸੇਵਾ ਵਿਚ ਪੇਸ਼ ਕਰ ਸਕਾਂਗੇ।

ਸ੍ਰੀ ਭੈਣੀ ਸਾਹਿਬ
੧੨ ਹਾੜ ੨੦੨੨.

ਸੰਤ ਇੰਦਰ ਸਿੰਘ
ਚਕ੍ਰਵਰਤੀ



ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ ਯਦੀ ਨਰਨਾਰੀ ਲੈ ਅਪਾਰੀ ਭਵ ਤੈ ਤਰੇ ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ ।
ਐਪੈ ਗੁਰੂ ਦਸਮ ਦਰਸ ਦੈ ਜੋ ਕਹਿਯੋ ਤਾਂਹ ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ ।
ਯਾਂਹ ਹੇਤ ਤਾਂਹ ਨਾਂਮ ਔਰ ਕਾਂਹ ਮਾਂਹ ਨਿਜ ਸ਼ਕਤ ਰਖਾਈ ਗੁਰੂ ਵਾਕ ਦਿਢਬੇ ਧਰੇ ।

"ਪੰਥ ਪ੍ਰਕਾਸ਼ ਗਯਾਨੀ ਗਯਾਨ ਸਿੰਘ ਜੀ"

੧ ਓ ਸਤਿਗੁਰ ਪ੍ਰਸਾਦਿ ।

# ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ

# ਬਾਲ ਜੀਵਨ

ਪੰਜਾਬ ਦੇ ਪੱਛਮੀ ਭਾਗ ਅਰਥਾਤ ਪੋਠੋਹਾਰ, ਜਿਲਾ ਅਟਕ ਵਿਖੇ ਇਕ ਸਰਵਾਲਾ* ਨਾਮ ਗ੍ਰਾਮ ਹੈ। ਜਿਸ ਵਿਚ ਬੱਤਰੇ ਜ਼ਾਤੀ ਦੇ ਅਰੋੜੇ ਸਿੱਖ ਬਾਬਾ ਦਯਾਲ ਸਿੰਘ ਜੀ ਨਿਵਾਸ ਕਰਦੇ ਸਨ, ਓਹਨਾਂ ਦੇ ਘਰ, ਮਾਤਾ ਭਾਗਭਰੀ ਜੀ ਦੀ ਪਵਿਤਰ ਕੁਖ ਦੁਆਰਾ ਫੱਗਨ ਸੁਦੀ

---

*੨੨ ਮਾਘ ਸੰਮਤ ੧੯੯੬ ਸਤਿਜੁਗ ਦੇ ਬਸੰਤ ਨੰਬਰ ਦੇ ਆਪਣੇ 'ਗੁਰ ਅਵਤਾਰ' ਲੇਖ ਵਿਚ ਮੈ ਪੰਥ ਪ੍ਰਕਾਸ਼ ਦੇ ਅਧਾਰ ਤੇ ਬਿਨਾ ਕਿਸੇ ਸੁਤੰਤ੍ਰ ਖੋਜਦੇ !

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ ਛੋਈ ਨਾਮੀ ਪਿੰਡ ਵਿਖੇ ਲਿਖਿਆ ਸੀਪਰ ਓਸਤੋਂ ਪਿਛੋਂ ਮੈਨੂੰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਸਬੰਧੀ ਦੋ ਹਸਤ ਲਿਖਤ ਪੁਸਤਕ ਮਿਲੇ, ਏਹਨਾਂ ਵਿਚੋਂ ਇਕ ਸੰਮਤ ੧੯੫੪ ਵਿਚ ਰਾਵਲਪਿੰਡੀ ਦੇ ਭਗਤ (ਬਾਬੇ ਸਾਈਂ ਸਾਹਿਬ) ਦੇ ਖਾਨਦਾਨ ਵਿਚੋਂ ਭਗਤ ਭਾਈ ਬਿਸ਼ਨ ਦਾਸ ਜੀ ਦਾ ਲਿਖਿਆ ਹੋਯਾ ਹੈ, ਜੋ ਮੇਰੀ ਨਿਗਾਹ ਵਿਚ ਪੰਥ ਪ੍ਰਕਾਸ਼ ਨਾਲੋਂ ਜ਼ਿਆਦਾ ਮਹੱਤਵ ਰਖਦਾ ਹੈ,ਕਿਉਂਕਿ ਇਕ ਤੇ ਸਾਂਈ ਜਵਾਹਰ ਜੀ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਸਮਕਾਲੀਨ (ਹਾਣੀ) ਹੋਏ ਹਨ

੧੫ (ਪੂਰਨ ਮਾਸੀ) ਸੰਮਤ ੧੮੪੧ ਬਿ: ਨੂੰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਅਵਤਾਰ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਏਹਨਾਂ ਵਾਕਾਂ ਨੂੰ ਸਫਲ ਕਰਨ ਲਈ ਹੋਯਾ, ਜੋ ਆਪ ਜੀ ਨੇ ਆਲਿਮ ਸਿੰਘ ਜੀ ਦੇ ਪੁਛਣ ਤੇ ਉਚਾਰਨ ਕੀਤੇ ਸਨ:—

"ਆਲਿਮ ਸਿੰਘ ਬੰਦ ਕਰ ਦੋਇ।
ਕਿਹਾ ਕਿ ਦਰਸਨ ਭੀ ਤੁਮ ਹੋਇ।'

ਦੂਜਾ ਸਾਈਂ ਜੀ ਨੂੰ ਸਤਿਗੁਰਾਂ ਦੀ ਹਜ਼ੂਰੀ ਵਿਚ ਰਹਿਣ ਦਾ ਸਮਾ ਵੀ ਚੰਗਾ ਮਿਲਿਆ ਹੈ, ਤੀਜੇ ਮੈਂ ਆਪ ਵੀ ਹਜਰੋਂ ਸਾਹਿਬ, ਕੈਮਲਪੁਰ ਸਰਵਾਲਾ ਆਦ ਗ੍ਰਾਮਾਂ ਵਿਖੇ ਫਿਰਕੇ ਤਸਦੀਕ ਕੀਤੀ ਏ ਨਾਲ ਹੀ ਸਤਿਗੁਰੂ ਜੀ ਦੇ ਪਰਗਟ ਹੋਨ ਦਾ ਸੰਮਤ ੧੮੫੬ ਬਿਕ੍ਰਮੀ ਜੋ ਗਯਾਨੀ ਜੀ ਨੇ ਪੰਥ ਪ੍ਰਕਾਸ਼ ਵਿਚ ਦਿਤਾ ਹੈ ਸਹੀ ਨਹੀਂ. ਕਿਉਂਕਿ ਮੈਂ ਜਦੋਂ ਇਤਿਹਾਸਕ ਖੋਜ ਲਈ ਸੰਮਤ ੧੯੮੮ ਵਿਚ, ਕੈਮਲਪੁਰ, ਹਜਰੋਂ ਸਾਹਿਬ ਸਰਵਾਲਾ ਛੋਈ ਆਦ ਨਗਰਾਂ ਵਿਚ ਗਿਆ ਸਾਂ ਤਾਂ ਮੈਨੂੰ ਇਕ ਹਸਤ ਲਿਖਤ ਪੁਸਤਕ, ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਸਬੰਧੀ ਪ੍ਰਾਪਤਿ ਹੋਈ ਜਿਸ ਵਿਚ ਸਤਿਗੁਰੂ ਜੀ ਦਾ ਅਵਤਾਰ ਸੰਮਤ ੧੮੪੧ ਬਿਕ੍ਰਮੀ ਸਰਵਾਲੇ ਵਿਖੇ ਹੋਯਾ ਲਿਖਿਆ ਹੈ ਜੋ ਦੂਜੇ ਲੇਖਕਾਂ ਨਾਲੋਂ ਵਧੇਰੇ ਪ੍ਰਮਾਣੀਕ ਅਤੇ ਸਹੀ ਹੈ।

ਏਸ ਵੇਲੇ ਕੈਮਲਪੁਰ ਵਿਚ ਸਤਿਗੁਰੂ ਬਾਲਕ ਸਿੰਘ ਜੀ ਦੇ ਚਾਚੇ ਦੇ ਪੁਤਰ ਭਾਈ ਨਿਹਾਲ ਸਿੰਘ ਜੀ ਦੇ ਸਪੁਤ੍ਰ ਭਾਈ ਭਾਗ ਸਿੰਘ ਜੀ ਮੌਜੂਦ ਹਨ ਜੋ ਸਤਿਗੁਰਾਂ ਦੇ ਹਜਰੋਂ ਚਲੇ ਜਾਣ ਪਿਛੋਂ ਓਸੇ ਮੁਸ਼ਤ੍ਰਕਾ ਮਕਾਨ ਸਰਵਾਲੇ ਵਿਚ ਹੀ ਰਹੇ ਪਰ ਹੁਣ ਕੁਝ ਅਰਸੇ ਤੋਂ ਸਰਵਾਲਾ ਛਡਨ ਤੇ ਓਸ ਮਕਾਨ ਦੀ ਜ਼ਮੀਨ ਪਿੰਡ ਦੇ

ਦੋਹਿਰਾ—ਕਹਿਓ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚ ਬੋ, ਰਾਮ ਸਰੋਵਰ ਜੋਇ।
ਬੇਰ ਗਿਆਰਵੀਂ ਹਮ ਚਲ ਆਵਹਿ।
ਤਿਸਤੇ ਕੋਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰੋਂ ਸੰਭਾਲਨ ਮੈ ਤਿਸ ਬੇਰੀ।
(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ਪਵੀਂ ਅੰਸੂ ੩੮

ਜਨਮ ਸਮੇ ਮਾਤਾ ਜੀ ਨੂੰ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਦੀਦਾਰ ਹੋਇਆ। ਜੇਹਾ ਕਿ ਜਗਤ ਦੀ ਮਰਯਾਦਾ ਹੈ ਮਾਤਾ ਪਿਤਾ ਨੂੰ ਵਧਾਈਆਂ ਮਿਲਨ ਲਗੀਆਂ ਕਿਸੇ ਨੂੰ ਕੀ ਪਤਾ ਸੀ, ਅਤੇ ਕੌਨ ਜਾਨਦਾ ਸੀ ਜੋ ਇਹ ਬਾਲਕ, ਜੋ ਬਾਬਾ ਦਯਾਲ ਸਿੰਘ ਜੀ ਦੇ ਘਰ ਬਾਲਕ ਰੂਪ ਹੋਕੇ ਪ੍ਰਕਾਸ਼ਮਾਨ ਹੋਯਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਖਾਲਸੇ ਦੀ ਰਖਯਾ* ਲਈ ਵਾੜ ਸਿਧ ਹੋਵੇਗਾ। ਬਾਲਕ

---

ਮਾਲਕਾਂ ਦੇ ਕਬਜ਼ੇ ਵਿਚ ਆਈ ਹੋਈ ਹੈ ਏਹ ਥਾਂ ਅਜ ਤੀਕ ਭਾਈ ਸਾਹਿਬ ਜੀ (ਸਤਿਗੁਰੂ ਬਾਲਕ ਸਿੰਘ ਜੀ) ਦੇ ਘਰ ਦੇ ਨਾਉਂ ਤੋਂ ਪੁਕਾਰਿਆ ਜਾਂਦਾ ਹੈ ਜਿਸਨੂੰ ਓਸ ਪਿੰਡ ਦੇ ਬਿਰਧ ਮੁਸਲਮਾਨ ਪ੍ਰਵਾਨ ਕਰਦੇ ਹੋਏ ਤਸਦੀਕ ਕਰਦੇ ਹਨ। ਏਹ ਪਿੰਡ ਸਾਰਾ ਮੁਸਲਮਾਨਾਂ ਦਾ ਹੈ ਏਥੇ ਕੱਲਾ ਘਰ ਗੁਰੂ ਜੀ ਦਾ ਹੀ ਸਿਖਾਂ ਦਾ ਸੀ।

*ਜਿਸ ਹਸਤ ਲਿਖਤ ਜਨਮ ਸਾਖੀ ਦਾ ਜ਼ਿਕਰ ਅਸੀਂ ਪਿਛੇ ਕਰ ਆਏ ਹਾਂ ਏਸ ਜਨਮ ਸਾਖੀ ਵਿਚ ਲਿਖਿਆ ਹੈ ਕਿ:—"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੌਤਕ ਰਚਾਨ ਸਮੇਂ ਸਿਖਾਂ ਅਰਜ਼ ਕੀਤੀ।"

ਦੀ ਸੁੰਦਰ ਅਰ ਮੋਹਨੀ ਮੂਰਤੀ ਦੀ ਦਮਕ ਅਤੇ ਮਸਤਕ ਦਾ ਤੇਜ ਵੇਖਕੇ ਸਿਆਣੇ ਪੁਰਸ਼ ਕਿਆਸ ਕਰਦੇ ਕਿ ਏਹ ਬਾਲਕ ਬੜੇ ਉਤਮ ਭਾਗਾਂ ਵਾਲਾ, ਤੇਜਸਵੀ ਅਰ ਪ੍ਰਤਾਪ ਪੁੰਜ ਹੋਵੇਗਾ। ਪੰਡਤ ਅਤੇ ਜੋਤਸ਼ੀਆਂ ਨੇ ਲਗਨ ਮਹੂਰਤ ਸੋਧ ਕੇ ਦਸਿਆ ਕਿ:-ਬਾਬਾ ਦਯਾਲ ਸਿੰਘ ਜੀ ਆਪਦਾ ਏਹ ਪੁਤਰ ਕੋਈ ਸਾਧਾਰਨ ਬਾਲਕ ਨਹੀਂ, ਏਸਦਾ ਨਛੱਤਰ, ਏਸਤੀ ਹਸਤ ਰੇਖਾ ਅਤੇ ਮਸਤਕ ਦੀ ਝਲਕ ਏਹ ਸੂਚਨਾ ਪਈ ਦੇਂਦੀਏ ਕਿ ਏਹਨਾਂ ਨੂੰ ਜਗਤ ਗੁਰੂ ਈਸ੍ਵਰ ਅਵਿਤਾਰ ਮੰਨਕੇ ਜਗਤ ਵਿਖੇ ਪੂਜਿਆ ਜਾਵੇਗਾ।*

---

'ਜੀ ਸਚੇ ਪਾਤਸ਼ਾਹ ਜੀ ਨਾਮ ਦੇਨ ਵਾਲਾ ਕੇਹੜਾ ਗੁਰੂ ਹੋਸੀ। ਜੇਹੜਾ ਸਾਨੂੰ ਰਸਤੇ ਪਾਸੀ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਭੇਦ ਸਮਝਾਸੀ ਅਤੇ ਸਾਡੇ ਪਾਪੀ ਜੀਵਾਂ ਦਾ ਉਧਾਰ ਕਰਸੀ, ਤਾਂ ਦਸਮੇ ਪਾਤਸ਼ਾਹ ਕਹਿਆ ਸਿਖੋ ਸੁਣੋ ਦਸਨਾਂ ਨਹੀਂ ਸੀ, ਪਰ ਤੁਸਾਂ ਪੁਛਿਆ ਹੈਵੇ. ਹੁਣ ਨਾਮ ਦੇਣੇ ਵਾਲਾ ਗੁਰੂ ਇਕ ਸ਼ਹਿਰ ਸਰਵਾਲਾ ਹੋਸੀ ਓਸ ਵਿਚ ਅਵਤਾਰ ਧਾਰਸੀ ਤੇ ਭਜਨ ਵੀ ਦੇਸੀ ਕਲ ਭੰਜਨ ਦਾ ਭੰਡਾਰਾ ਓਸਦੇ ਹੱਥ ਹੋਸੀ।'

*ਗੁਰਿੰਡਨਾਮਹ (ਏਹ ਹਸਤ ਲਿਖਤ ਪੁਸਤਕ ਬੜਾ ਪੁਰਾਤਨ ਹੈ ਕਈ ਸਜਨਾਂ ਕੋਲ ਦੇਖੇ ਗਏ ਹਨ, ਏਹ ਪੁਸਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ) ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਕਿ:-

"ਜਾਮੇ ਧਾਰੇ ਦਸ ਗੁਰੂ ਨਵਸਤ ਕਲਾ ਸੁਧਾਰ। ਗੁਪਤ ਗਿਆਂਦੁਵਾਂ ਖੇਲਸੀ ਕੋਇਕ ਪਾਵੈ ਪਾਰ।" ਹੁਣ ਇਕ ਏਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਗੁਰੂ ਜੀ ਨੇ ਅਰੋੜਿਆਂ ਦੇ ਘਰ ਜਾਮਾਂ ਕਿਉਂ

ਜਿਸ ਬੰਨੇ ਏਹ ਆਪਣੀ ਸਵਾਭਾਵਕ ਦ੍ਰਿਸ਼ਟੀ ਤੱਕਨਗੇ, ਮਿਟੀ ਸਵਰਨ ਅਤੇ ਬਿਖ ਅੰਮ੍ਰਤ ਹੋ ਜਾਸੀ। ਅਨੇਕ ਜੀਆਂ ਨੂੰ ਭਵ ਸਾਗਰ ਥੀਂ ਪਾਰ ਉਤਾਰਨ ਲਈ ਏਹ ਬਾਲਕ ਖੇਵਟ ਰੂਪ ਹੋਸੀ। ਇਸਤ੍ਰਾਂ ਦੀ ਮਹਿਮਾਂ ਕਰਕੇ ਪੰਡਤਾਂ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਅਤੇ ਆਖਨ ਲਗੇ, ਧੰਨ ਹਾਂ ਅਸੀਂ ਅਤੇ ਧੰਨ ਹਨ ਸਾਡੇ ਭਾਗ, ਜਿੰਨ੍ਹਾਂ ਨੂੰ ਅਜ ਈਸ਼ਵਰ ਅਵਤਾਰ ਦੇ ਦਰਸ਼ਨ ਬਾਲਿ ਅਵਸਥਾ ਵਿਚ ਹੋਏ ਹਨ। ਪੰਡਤਾਂ ਦੀ ਜ਼ਬਾਨੀ ਅਤੇ ਜਨਮ ਸਮੇ ਸ੍ਰੀ ਗੁਰੂ ਨਾਨਕ ਦੇਵ

---

ਧਾਰਨ ਕੀਤਾ ? ਇਸ ਪ੍ਰਸ਼ਨ ਦਾ ਉਤਰ ਸ੍ਰੀ ਗੁਰੂ ਨਾਨਕ ਦੇਵ ਜੀ ਅਜਿਤੇ ਰੰਧਾਵੇ ਨਾਲ ਗੋਸ਼ਟ ਕਰਦਿਆਂ ਹੋਇਆਂ ਆਪ ਹੀ ਦੇ ਗਏ ਹਨ:–

ਤਾਂ ਅਜ਼ਿਤੇ ਰੰਧਾਵੇ ਅਰਦਾਸ ਕੀਤੀ। ਹੇ ਸਚੇ ਪਾਤਸ਼ਾਹ ਜੀ ਫੇਰ ਸਿਖ ਕਿਸਦੀ ਪੈਰੀਂ ਪੈਣਗੇ ਤੇ ਕਿਉਂ ਕਰ ਵਰਤਾਰਾ-ਵਰਤੇਗਾ। ਫੇਰ ਗੁਰੂ ਆਪਣੇ ਘਰ ਜਾਮਾਂ ਲੈਣਗੇ ਕਿ ਹੋਰ ਵਰਤਨਗੇ। ਤਾਂ ਬਚਨ ਹੋਇਆ ਭਾਈ ਅਜਿਤਯਾ ਜਿਥੇ ਸਬਦ ਮੇਹਰਵਾਨ ਹੁੰਦਾ ਹੈ ਤਿਥੇ ਹੀ ਬਖਸ਼ੇਗਾ। ਕਿਆ ਘਰ ਕਿਆ ਬਾਹਰ ਆਦਿ ਜੁਗਾਦੀ ਗੁਰੂ ਚੇਲੇ ਦੀ ਹੈ ਤੇ ਬਚਾ ਅਜ਼ਿੱਤਯਾ ਤੈਂ ਜੋ ਪੁਛਿਆ ਹੈ ਕਿਉਂ ਵਰਤਾਰਾ ਵਰਤੇਗਾ ਸੋ ਭੀ ਜਦ ਦਸਵਾਂ ਜਾਮਾਂ ਹੋਵੇਗਾ ਗਿਆਰ੍ਹਵਾਂ ਗੁਪਤ ਵਰਤੇਗਾ।

[ਜਨਮ ਸਾਖੀ ਭਾਈ ਬਾਲਾ ਸੰਮਤ ੧੯੫੨ ਵਿਚ ਰਾਇ ਸਾਹਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇ ਖਾਨੇ ਲਹੌਰ ਵਿਚ ਛਪੀ।)

ਜੀ ਦੇ ਦਰਸ਼ਨ, ਆਪਣੇ ਪੁਤਰ ਦਾ ਭਾਗ ਅਤੇ ਜਸ ਸੁਣਕੇ ਸ੍ਰੀ ਮਾਤਾ ਭਾਗ ਭਰੀ ਜੀ ਅਤੀ ਪ੍ਰਸੰਨ ਹੁੰਦੇ ਹੋਏ ਆਪਣੇ ਧੰਨ ਭਾਗ ਸਮਝਦੇ । ਬਾਬਾ ਦਯਾਲ ਸਿੰਘ ਜੀ ਅਤੇ ਪਰਵਾਰ ਦੇ ਦੂਜੇ ਜੀਵ, ਆਪਣੀ ਕੁਲ ਦਾ ਜਸ ਅਰ ਕੀਰਤੀ ਸੁਣਕੇ ਫੁਲੇ ਜਾਮੇ ਵਿਚ ਨਹੀਂ ਸਮਾਂਦੇ । ਇਸ ਖੁਸ਼ੀ ਵਿਚ ਅਤਿੱਥੀਆਂ ਭਿਖਾਰੀਆਂ ਅਤੇ ਲਾਗੀਆਂ ਨੂੰ ਮਨ ਭਾਂਦੇ ਦਾਨ ਦਿਤੇ। ਸਾਧੂ, ਸੰਤ, ਗਰੀਬ ਅਤੇ ਬ੍ਰਾਹਮਣਾਂ ਨੂੰ ਭੰਡਾਰੇ ਦਿਤੇ । ਸਭ ਪਰਵਾਰ ਨੇ ਇੱਕਤ੍ਰ ਹੋਕੇ ਖੁਸ਼ੀਆਂ ਮਨਾਈਆਂ। ਨਾਮ ਰਖਨ ਦੀ ਪੁਰਾਤਨ ਮਰਯਾਦਾ ਅਨੁਸਾਰ ਧਰਮਸ਼ਾਲਾ ਪ੍ਰਸ਼ਾਦ ਕਰਾਕੇ-'ਬਿਸਰ ਗਈ ਸਭ ਤਾਤ ਪਰਾਈ।' ਤੁਕਦੇ ਪਹਿਲੇ ਅਖਰ ਦੇ ਅਧਾਰ ਤੇ ਬਾਲਕ ਸਿੰਘ ਰਖਿਆ । ਸਮੇਂ ਅਨੁਸਾਰ ਆਪ ਦਿਨੋ ਦਿਨ ਪੂਰਨਮਾਂ ਦੇ ਚੰਨ ਵਾਂਗ ਪ੍ਰਫੁਲਤ ਹੁੰਦੇ ਗਏ। ਆਪ ਜੀ ਦੀ ਲੀਲ੍ਹਾ ਸੁਭਾਵ ਅਤੇ ਹੋਰ ਸਾਰੇ ਲੱਖਣ ਸਮੂੰਹ ਬਾਲਕਾਂ ਨਾਲੋਂ ਅਸਲੋਂ ਹੀ ਅੜਰੇ ਸਨ। ਅਤੇ ਉਕੇ ਹੀ ਵਚਿਤ੍ਰ ਸਨ। ਰੋਣ ਦਾ ਨਾਉਂ ਤੀਕ ਨਹੀਂ ਸਨ ਜਾਣਦੇ। ਜਿਥੇ ਬੈਠਣਾਂ ਚੁਪ ਬੈਠੇ ਰਹਿਣਾਂ ਅਤੇ ਜਿਸ ਬੰਨੇ ਧਿਆਨ ਹੋ ਜਾਵੇ ਇਕ ਟੱਕ ਵੇਂਹਦਿਆਂ ਰਹਿਣਾਂ। ਜਦੋਂ ਬੋਲਨ ਲਗੇ, ਅਜੇਹੀਆਂ ਮਿਠੀਆਂ, ਤੋਤਲੀਆਂ, ਰਹੱਸ ਜਨਕ ਗਲਾਂ ਕਰਨੀਆਂ ਜੋ ਸੁਣਨ ਵਾਲਿਆਂ ਹੈਰਾਨ ਰਹਿ ਜਾਣਾ । ਅਠਾਂ ਵਰ੍ਹਿਆਂ ਦੀ ਉਮਰਾ ਵਿਚ ਹੀ ਆਪ ਜੀ ਨੇ ਗੁਰਮੁਖੀ ਅਤੇ ਲੰਡੇ ਪੜ੍ਹ ਲਏ। ਆਪ ਜੀ ਦੀ ਰਹਿਣੀ, ਬਹਿਣੀ ਅਤੇ

ਕਹਿਣੀ, ਕਰਨੀ ਵੇਖਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਲ ਜੀਵਨ ਚੇਤੇ ਆ ਜਾਂਦਾ। ਕਈ ਲੋਕੀਂ ਤਾਂ ਆਖ ਵੀ ਦੇਂਦੇ ਸਨ ਕਿ ਭਾਈ ਏਹ ਬਾਲਕ ਤਾਂ ਸਾਡੇ ਨਗਰ ਵਿਚ, ਸ੍ਰੀ ਗੁਰੂ ਨਾਨਕ ਪ੍ਰਗਟ ਹੋਯਾ ਹੈ। ਸਾਰੀਆਂ ਚਾਲੀਆਂ ਸ੍ਰੀ ਗੁਰੂ ਨਾਨਕ ਵਾਲੀਆਂ ਹੀ ਪ੍ਰਤੀਤ ਹੁੰਦੀਆਂ ਹਨ। ਘਰ ਥੀਂ ਲੋੜ ਅਨੁਸਾਰ ਮਾਤਾ ਜੀ ਦੀ ਅਖ ਬਚਾਕੇ ਪਦਾਰਥ ਲੈ ਜਾਣੇ ਅਤੇ ਲੋਕਾਂ ਨੂੰ ਆਖਣਾਂ ਕਿ ਭਾਈ ਅਸੀਂ ਧਨ ਬੀਜਨ ਚਲੇ ਹਾਂ। ਬਹੁਤਾ ਹੋਕੇ ਉਗੇਗਾ, ਵਧੇਗਾ, ਫੁਲੇਗਾ। ਓਹ ਪਦਾਰਥ ਅਨਾਥ ਬਾਲਕਾਂ ਨੂੰ ਵੰਡ ਦੇਨਾ। ਮਾਤਾ ਪਿਤਾ ਜੀ ਨੂੰ ਪਤਾ ਲਗਨ ਤੇ ਜਦ ਉਹਨਾਂ ਨੇ ਨਾਰਜ ਹੋਣਾਂ ਤਾਂ ਆਪਨੇ ਨਿਰਭੈਤਾ ਸਹਿਤ ਉਤ੍ਰ ਦੇਣਾ ਕਿ-'ਪਿਤਾ ਜੀ ! ਜਿਵੇਂ ਕ੍ਰਿਸਾਣ ਪੈਲੀ ਵਿਚ ਇਕ ਮਣ ਅਨਾਜ ਬੀਜਕੇ ਅਨੇਕਾਂ ਮਣ ਪੈਦਾ ਕਰ ਲੈਂਦਾ ਹੈ, ਏਸੇਤ੍ਰਾਂ ਜੇ ਅਸੀਂ ਇਸਨੂੰ ਗ੍ਰੀਬਾਂ ਦੇ ਤਨ ਰੂਪ ਖੇਤ ਵਿਚ ਬੀਜਾਂਗੇ ਤਾਂ ਏਹ ਸਹੰਸਰ ਗੁਣਾਂ ਵਧੀਕ ਹੋਕੇ ਪ੍ਰਫੁਲਤ ਹੋਵੇਗਾ। ਏਸਤ੍ਰਾਂ ਦੇ ਬਚਨ ਸੁਣਕੇ ਮਾਤਾ ਪਿਤਾ ਪ੍ਰਸੰਨ ਵੀ ਹੁੰਦੇ ਹਨ ਅਤੇ ਔਖੇ ਵੀ। ਪਰਸੰਨ ਤਾਂ ਏਸ ਲਈ ਹੁੰਦੇ ਹਨ ਕਿ ਜਯੋਤਸ਼ੀਆਂ ਦੇ ਬਚਨ ਪੂਰੇ ਹੁੰਦੇ ਹੋਏ ਨਜ਼ਰ ਆ ਰਹੇ ਹਨ ਅਤੇ ਔਖੇ ਇਸ ਲਈ ਹੁੰਦੇ ਹਨ ਕਿ ਘਰ ਉਜੜਦਾ ਹੈ। ਆਪ ਜੀ ਦੀ ਬਥੇਰੀ ਰਾਖੀ ਰਖਦੇ ਅਤੇ ਅਗਯਾਨ ਵਸ ਹੋਕੇ ਕਈ ਵਾਰ ਘੂਰ ਵੀ ਦਿੰਦੇ ਪਰ ਗੁਰੂ ਜੀ ਕਦੀ ਕਦਾਈਂ ਆਪਣਾ ਦਾਉ ਚਲਾ ਹੀ ਜਾਂਦੇ। ਬਾਲਕਾਂ ਦੀਆਂ ਅਨੇਕਾਂ ਪੰਗਤਾਂ ਲੁਆਕੇ ਆਪ ਅਗੇ ਸਬਦ

ਪੜ੍ਹਦੇ ਅਤੇ ਓਨ੍ਹਾਂ ਨੂੰ ਪਿਛੇ ਪੜ੍ਹਾਂਦੇ। ਅਜੇਹੀਆਂ ਲੀਲਾਂ ਕਰਦੇ ਮਾਨੋਂ ਮਾਤਾ ਜਸ਼ੋਧਾਂ ਦਾ ਪਯਾਰਾ ਦੇਵਕੀ ਨੰਦਨ ਅਨੰਦ, ਕੰਦ ਭਗਵਾਨ ਸ੍ਰੀ ਕ੍ਰਿਸ਼ਨ ਚੰਦਰ ਸਰਵਾਲੇ ਵਿਚ ਅਵਤਾਰ ਧਾਰਕੇ ਆਪਣੇ ਗੁਆਲ ਬਾਲਕਾਂ ਨਾਲ ਖੇਲ ਰਿਹਾ ਹੈ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਂਗ ਆਪ ਜੀ ਦਾ ਡੇਰਾ ਵੀ ਕਦੀ ਮੜ੍ਹੀਆਂ ਵਿਚ ਅਤੇ ਕਦੀ ਕਬਰਾਂ ਵਿਚ ਲਗਾ ਹੀ ਰਹਿੰਦਾ। ਘਰ ਦਾ ਕਾਜ ਵਿਹਾਰ ਕਰਨ ਦੇ ਯੋਗ ਹੁੰਦੇ ਹੋਯਾਂ ਤਕਕੇ ਕਦੀ ਕਦੀ ਪਿਤਾ ਜੀ ਆਖ ਤਾਂ ਦਿੰਦੇ ਪਰ ਅੰਤ ਨਿਰੁਤਰ ਹੋਕੇ ਚੁਪ ਹੋ ਜਾਂਦੇ। ਕੋਈ ਆਂਹਦਾ ਕਿ ਦਿਆਲ ਸਿੰਘ ਦਾ ਪੁਤਰ ਕਮਲਾ ਹੋ ਗਿਆ ਹੈ। ਕੋਈ ਆਂਹਦਾ ਜੋ ਏਸ ਨੂੰ ਕੁਝ ਚੰਬੜ ਗਿਆ ਹੈ। ਸ੍ਰੀ ਗੁਰੂ ਨਾਨਕ ਵਾਂਗ ਵੈਦਾਂ ਮੁਊਲਾਣਿਆਂ ਨੇ ਬਥੇਰਾ ਜ਼ੋਰ ਲਾਯਾ ਪਰ ਗੁਰੂ ਜੀ ਦੀ ਤਬੀਯਤ (ਸੁਭਾਵ) ਵਿਚ ਕੋਈ ਤਬਦੀਲੀ ਨਾ ਹੋਈ। ਓਹ ਰੋਗ ਕੋਈ ਅਜੇਹਾ ਤਾਂ ਹੈ ਹੀ ਨਹੀਂ ਸੀ ਜਿਸਨੂੰ ਦੁਨੀਆਵੀ ਵੈਦ ਨਾੜੀਆਂ ਤੇ ਉਂਗਲਾਂ ਧਰਕੇ ਲਭ ਲੈਂਦੇ ਅਤੇ ਜੜੀਆਂ ਬੂਟੀਆਂ ਨਾਲ ਦੂਰ ਕਰ ਦਿੰਦੇ। ਅਤੇ ਨਾ ਹੀ ਓਹ ਅਜੇਹਾ ਕੋਈ ਜਿੰਨ, ਭੂਤ ਹੀ ਸੀ ਜੋ ਮਾਂਦ੍ਰੀਆਂ ਮੁਲਾਣਿਆਂ ਦੇ ਉਪਚਾਰ ਨਾਲ ਦੂਰ ਹੋ ਜਾਂਦਾ। ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਵੇਦਨ ਕੋਈ ਅਜੇਹੀ ਨਹੀਂ ਸੀ ਜੋ ਵੈਦਿਕ ਪੋਥੀਆਂ ਦੇ ਨੁਖਸਿਆਂ ਨਾਲ ਦੂਰ ਹੋ ਜਾਂਦੀ। ਓਹ ਕਲੇਜੇ ਦੀ ਕਰਕ ਕੋਈ ਐਸੀ ਵੈਸੀ ਨਹੀ ਸੀ ਜੋ ਕਿਸੇ ਦੁਨੀਆਵੀ ਢੰਗ, ਜੰਤ੍ਰ, ਮੰਤ੍ਰ ਟੂਣੇ ਟਾਮਣ ਨਾਲ

ਦੂਰ ਹੋ ਜਾਂਦੀ। ਹਾਰਕੇ ਵੈਦਾਂ ਅਤੇ ਮਾਂਦ੍ਰੀਆਂ ਨੇ ਆਖ ਦਿਤਾ ਕਿ ਬਾਲ ਦੀ ਬੀਮਾਰੀ ਸਾਡੀ ਸਮਝ ਥੀਂ ਬਾਹਰ ਹੈ। ਵਿਚ ਵਿਚ ਅਜੇਹੇ ਵੀ ਕਈ ਲੋਕੀਂ ਸਨ ਜੋ ਬਾਬਾ ਦਯਾਲ ਸਿੰਘ ਜੀ ਨੂੰ ਆਖਦੇ ਕਿ ਬਾਬਾ ਤੂੰ ਕਿਉਂ ਐਵੇਂ ਫਿਕਰ ਪਿਆ ਕਰਨਾ ਹੈਂ ਏਹ ਤੇਰਾ ਪੁਤਰ ਕਿਸੇ ਦੁਨੀਆਵੀ ਰੋਗ ਨਾਲ ਗ੍ਰਸਤ ਨਹੀਂ ਸਗੋਂ ਤੂੰ ਖੁਸ਼ ਹੋ ਅਤੇ ਨਿਸਚਾ ਕਰ ਕਿ ਤੇਰਾ ਪੁਤਰ ਹਜਾਰਾਂ ਤੇ ਲਖਾਂ ਮਾਨਸਿਕ ਬੀਮਾਰੀਆਂ ਦੇ ਦੂਰ ਕਰਨ ਲਈ ਸਚਾ ਵੈਦ ਪਰਗਟ ਹੋਯਾ ਹੈ। ਸਤਿਗੁਰੂ ਜੀ ਦਿਨੇ ਰਾਤ ਸਮਾਧੀ ਲਾਕੇ ਨਾਮ ਅਭਿਆਸ ਵਿਚ ਅਜੇਹੇ ਲੀਨ ਹੁੰਦੇ ਕਿ ਤਨ ਬਦਨ ਦੀ ਸੁਧ ਵਿਸਰ ਜਾਂਦੀ। ਚਾਰ ਪਹਿਰ ਅਖੰਡ ਸਮਾਧੀ ਲਗੀ ਰਹਿੰਦੀ। ਆਪ ਜੀ ਦਾ ਮਨ ਸਿਦੀਵ ਕਾਲ ਹੀ ਵੈਰਾਗੀ ਰਹਿੰਦਾ। ਜਦ ਕਿਸੇ ਭੌਰ ਨੂੰ ਫੁਲ ਉਤੇ ਮੰਡਰਾਂਦਾ ਤਕਦੇ ਤਾਂ ਬੇਹਬਲ ਹੋ ਉਠਦੇ, ਆਪ ਜੀ ਦੇ ਵੈਰਾਗੀ ਦਿਲ ਵਿਚ ਵੈਰਾਗ ਦਾ ਹੜ੍ਹ ਬਹਿ ਟੁਰਦਾ। ਓਸੇ ਭੌਰੇ ਨੂੰ ਸੰਬੋਧਨ ਕਰਦੇ ਹੋਏ ਆਂਹਦੇ ਕਿ-'ਹੇ ਫੁਲ ਦੀ ਮਕਰੰਦ ਵਿਚ ਮਤੇ ਹੋਏ ਸ਼ੈਦਾਈ ਭਵਰ ਛੀ ਤੈਨੂੰ ਪਤਾ ਨਹੀਂ ਜੋ ਤੇਰੇ ਸਿਰ ਉਤੇ ਵੀ ਕਾਲ ਏਸਤਰਾਂ ਹੀ ਗੂੰਜਰਾਂਦਾ ਹੈ ਪਿਆ। ਇਸ ਫੁਲ ਦੀ ਖੁਸ਼ਬੋ ਵਿਚ ਮਗਨ ਹੋਕੇ ਉਸ ਦਾਤਾਰ, ਸਿਰਜਨ ਹਾਰ ਦੀ ਯਾਦ ਤੋਂ ਨਾ ਫੁਰਮਾਨ ਨਾ ਹੋ! ਨਹੀਂ ਤੇ ਯਾਦ ਰਖ ਬਿਨਾ ਗੁਰ ਸ਼ਬਦ ਥੀਂ ਤੂੰਵੀਂ ਜਮ ਦੀਆਂ ਚੋਟਾਂ ਖਾਵੇਂਗਾ ਅਤੇ ਤੇਰਾ ਕੋਈ ਵੀ ਸਹਾਇਕ ਤੈਨੂੰ ਬਚਾ ਨਹੀਂ ਸਕੇਗਾ, ਛੁਡਾ ਨਹੀਂ

ਸਕੇਗਾ।' ਏਸਤ੍ਰਾਂ ਦੇ ਬਚਨ ਕਰਦੇ ਲਿੱਲਾਂ ਮਾਰਨ ਲਗ ਪੈਂਦੇ ਅਤੇ ਆਪਣੇ ਮਨ ਨੂੰ ਆਂਹਦੇ-'ਹੇ ਮਨ! ਤੂੰ ਵੀ ਤੇ ਏਸ ਭਵਰ ਵਾਂਗ ਸੰਸਾਰ ਸੁਮਨ (ਫੁਲ) ਦੀ ਮਕਰੰਦ ਤੇ ਮਸਤ ਹੋ ਆਪਣੇ ਜੀਵਨ ਦੀ ਅਸਲੀਯਤ ਨੂੰ ਉਕਾ ਹੀ ਭੁਲਾਈ ਬੈਠਾ ਹੈਂ। ਕੀ ਤੈਨੂੰ ਯਾਦ ਨਹੀਂ ਜੋ ਤੇਰਾ ਕੀ ਇਕਰਾਰ ਸੀ! ਅਤੇ ਤੂੰ ਕੀ -ਕਰਨ ਲਈ ਦੁਨੀਆਂ ਤੇ ਆਇਆ ਸੈਂ। ਬਸ ਇਸਤਰਾਂ ਦੇ ਬਚਨਾ ਨਾਲ ਬਾਬਾ ਜੀ ਦੇ ਮਨ ਦੀ ਅਜੇਹੀ ਹਾਲਤ ਹੋ ਜਾਂਦੀ ਜੋ ਆਪ ਜੀ ਨੂੰ ਧਨ, ਧਾਮ, ਘਰ, ਬਾਰ, ਖਾਣਾ ਪੀਣਾਂ, ਸੌਣਾ, ਹਸਨਾ, ਖੇਡਨਾ, ਮਾਤ ਪਿਤਾ ਆਦਿ ਸਭ ਭੁਲ ਜਾਂਦੇ।

## ਗੁਰੂ ਜੀ ਦੇ ਬਾਉਂ ਅਕਾਲ ਪੁਰਖ ਨੇ ਸਰਪ ਰੂਪ ਧਾਰ ਘਰ ਦੀ ਰਖਵਾਲੀ ਕਰਨੀ

ਏਹਨਾਂ ਕੌਤਕਾਂ ਵਿਚ ਹੀ ਆਪ ਜੀ ਦੀ ਉਮਰਾ ਬਾਰਾਂ ਸਾਲ ਦੀ ਹੋ ਗਈ ਇਕ ਦਿਨ ਮਾਤਾ ਜੀ ਨੇ ਕਿਹਾ ਪੁਤਰ ਮੈਂ ਜਲ ਭਰਨ ਚਲੀ ਹਾਂ ਘਰ ਦੀ ਰਖਵਾਲੀ ਤੁਸਾਂ ਕਰਨੀ। ਆਪ ਸਤਿਬਚਨ ਕਹਿਕੇ ਘਰ ਬਹਿ ਗਏ! ਮਾਤਾ ਜੀ ਜਲ ਭਰਨ ਲਈ ਚਲੇ ਗਏ ਪਿਛੋਂ ਆਪ ਸਮਾਧੀ ਵਿਚ ਲੀਨ ਹੋ ਗਏ। ਅਕਾਲ ਪੁਰਖ ਨੇ ਸੋਚਿਆ ਕਿ ਮਾਤਾ ਆਕੇ ਨਰਾਜ ਨਾਂ ਹੋਵੇ ਅਤੇ ਘਰ ਵਿਚ ਕੁਤੇ ਨ ਵੜ ਜਾਵਨ, ਜਾਂ ਕੋਈ ਚੀਜ ਨ ਚੁਰਾ ਲੈ ਜਾਵੇ, ਬਿਰਦ ਪਾਲ, ਅਕਾਲ ਸਰਪ ਦਾ ਰੂਪ ਧਾਰ ਦਲੀਜਾਂ ਉਤੇ ਬੂਹੇ ਦੇ ਵਿਚਕਾਰ ਆ

ਬੈਠੇ। ਜਦ ਮਾਤਾ ਜੀ ਜਲ ਲੈਕੇ ਆਏ ਤਾਂ ਕੀ ਵੇਖਦੇ ਹਨ ਕਿ ਬਾਬਾ ਜੀ ਬੇਸੁਧ ਹਨ ਅਤੇ ਬੂਹੇ ਦੇ ਵਿਚਕਾਰ ਸਰਪ ਫਨ ਖਲਾਰੀਂ ਬੈਠਾ ਹੈ। ਮਾਤਾ ਜੀ ਏਹ ਦੇਖ ਪੜੋਸ ਦੇ ਘਰ ਗਏ ਅਤੇ ਸਾਰਾ ਹਾਲ ਹੈਰਾਨ ਹੋਕੇ ਦਸਿਆ। ਸੁਣਕੇ ਜਦੋਂ ਲੋਕੀਂ ਆਏ ਤਾਂ ਕੀ ਵੇਖਦੇ ਹਨ ਕਿ ਸਪ ਦਾ ਤਾਂ ਕੋਈ ਪਤਾ ਨਹੀਂ ਜੋ ਕਿਥੇ ਗਿਆ ਪਰ ਬਾਬਾ ਜੀ ਓਸੇ ਤਰਾਂ ਹੀ ਬੇਸੁਧ ਪਏ ਹਨ। ਲੋਕਾਂ ਨੇ ਸਮਝਿਆ ਕਿ ਆਪ ਨੂੰ ਸਰਪ ਡਸ ਗਿਆ ਹੈ ਉਸਦੇ ਜ਼ੈਹਰ ਦੇ ਅਸਰ ਨਾਲ ਹੀ ਆਪ ਬੇਸੁਧ ਹਨ। ਆਪ ਜੀ ਨੂੰ ਹੋਸ਼ ਵਿਚ ਲਿਆਨ ਲਈ ਬਹੁਤ ਸਾਰੇ ਉਪਚਾਰ ਕੀਤੇ ਗਏ, ਮੁਲਾਂ ਅਤੇ ਮਾਂਦ੍ਰੀ ਸਦਵਾਕੇ ਜੰਤਰ, ਮੰਤਰ, ਟੂਣੇ, ਟਾਮਨ ਕਰਵਾਏ, ਪਰ ਆਪ ਜੀ ਉਤੇ ਕਿਸੇ ਦਾ ਕੁਝ ਵੀ ਅਸਰ ਨਾ ਹੋਇਆ ਅਤੇ ਆਪਨੇ ਅੱਖ ਨਾ ਹੀ ਝਮਕੀ। ਮਾਤਾ ਜੀ ਬੜੀ ਚਿੰਤਾ ਕਰਨ । ਪਿਤਾ ਬਾਬਾ ਦਯਾਲ ਸਿੰਘ ਜੀ ਘਰ ਨਹੀਂ ਸਨ, ਓਹਨਾਂ ਨੇ ਛੋਈ ਨਗਰ ਵਿਖੇ ਦੁਕਾਨ ਕੀਤੀ ਹੋਈ ਸੀ, ਓਥੇ ਹੀ ਰਹਿੰਦੇ ਸਨ। ਆਮ ਲੋਕੀਂ ਏਹ ਨਿਸਚਾ ਕਰ ਬੈਠੇ ਕਿ ਬਸ ਅਜ ਦਯਾਲ ਸਿੰਘ ਦਾ ਪੁਤਰ ਬਚਦਾ ਨਹੀਂ। ਜਦ ਸਾਰੇ ਉਪਚਾਰ ਕਰ ਕਰਾਕੇ ਬਸ ਹੋ ਗਏ ਤਾਂ ਡੇਢ ਪਹਿਰ ਮਗਰੋਂ ਆਪ ਜੀ ਨੇ ਸਮਾਧੀ ਖੋਲੀ, ਸਭ ਨੇ ਲਖ, ਲਖ ਸ਼ੁਕਰ ਮਨਾਏ ਅਤੇ ਮਾਤਾ ਭਾਗਭਰੀ ਨੂੰ ਚੁਫੇਰਿਓਂ ਵਧਾਈਆਂ ਮਿਲਨ ਲਗੀਆਂ। ਮਾਤਾ ਜੀ ਨੇ ਬੜੇ ਪਯਾਰ ਅਤੇ ਸਨੇਹ ਨਾਲ ਪੁਛਿਆ ਪੁਤ ਕਿਥੇ ਪੀੜ ਹੁੰਦੀਏ, ਤੈਨੂੰ ਸਰਪ ਨੇ ਡੰਗ ਤੇ ਨਹੀਂ ਨਾ

ਮਾਰਿਆ। ਆਪ ਜੀ ਨੇ ਸਜਲ ਨੇਤ੍ਰਾਂ ਨਾਲ ਜਵਾਬ ਦਿਤਾ ਕਿ ਮਾਤਾ ਜੀ–'ਲਾਗੀ ਹੋਇ ਸੁਜਾਨੈ ਪੀਰ। ਰਾਮ ਭਗਤ ਅਨੀਆਲੇ ਤੀਰ।' ਮਾਤਾ ਜੀ ਸਾਨੂੰ ਤੇ ਪਤਾ ਨਹੀਂ ਜੋ ਸਰਪ ਕਦ ਆਯਾ ਅਤੇ ਕਿਥੇ ਡੰਗ ਮਾਰਿਆ, ਕਦ ਚਲਿਆ ਗਿਆ। ਏਹ ਸੁਣ, ਮਾਤਾ ਜੀ ਨੇ ਆਪ ਜੀ ਨੂੰ ਸਾਰੀ ਗਲ ਦਸੀ। ਆਪ ਜੀ ਨੇ ਮੁਸਕ੍ਰਾਂਦਿਆਂ ਉਤਰ ਦਿਤਾ-'ਮਾਤਾ ਜੀ ਏਹ ਸਭ ਓਸ ਕਰਨ ਹਾਰ ਕਰਤਾਰ ਦੇ ਆਪਣੇ ਹੀ ਚੋਜ ਹਨ, ਆਪ ਏਸ਼ ਤਰਾਂ ਦੇ ਚਮਤ ਕਾਰ ਦੇਖ ਘਬਰਾਯਾ ਨ ਕਰੋ ਏਹ ਸਭ ਓਸ ਪਯਾਰੇ ਦੇ ਹੀ ਚੋਜ ਹਨ, ਸਾਡੀ ਰਖਿਆ ਲਈ ਹੀ ਓਸਨੂੰ ਏਹ ਕਰਨੇ ਪੈਂਦੇ ਹਨ, ਜਿਸਨੇ ਸੈਨ ਦੇ ਬਾਉਂ ਰਾਜੇ ਦੀਆਂ ਮੁਠੀਆਂ ਭਰੀਆਂ, ਨਾਮਦੇਵ ਦੀ ਛੰਨ ਤਿਆਰ ਕੀਤੀ, ਧੰਨੇ ਦੇ ਵਛੇ ਚਾਰੇ, ਓਸਨੇ ਹੀ ਅਜ ਸਰਪ ਰੂਪ ਧਾਰ ਤੇਰੇ ਘਰ ਦੀ ਰਖਵਾਲੀ ਕੀਤੀ। ਆਪ ਕੋਈ ਵੀ ਫਿਕਰ ਨਾ ਕੀਤਾ ਕਰੋ। ਕੋਈ ਵੀ ਸ਼ਕਤੀ ਅਜੇਹੀ ਨਹੀਂ ਜੋ ਸਾਡਾ ਵਾਲ ਵਿੰਗਾ ਕਰ ਸਕੇ। ਇਸਤਰਾਂ ਆਪ ਜੀ ਦਾ ਅਨੇਕ ਲੀਲ੍ਹਾ ਅਤੇ ਚੋਜ ਕਰਦਿਆਂ ਬਾਲ ਜੀਵਨ ਸਮਾਪਤਿ ਹੋਇਆ।

—:o:—

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਿਲਾਪ
# ਗੁਰ ਮੰਤਰ-ਗੁਰਿਆਈ

ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਏਸਤਰਾਂ ਦੇ ਕੌਤਕ ਦੇਖ, ਅਤੇ ਰੱਬੀ ਰੰਗ ਵਿਚ ਤਕ ਸਰਵਾਲਾ ਨਿਵਾਸੀ ਅਸਚਰਜ ਪਏ ਹੁੰਦੇ ਹਨ। ਇਤਨੀ ਅਲਪ ਆਯੂ ਵਿਚ ਅਰਥਾਤ ੧੨ ਸਾਲ ਦੀ ਉਮਰਾ ਵਿਚ ਇਸਤ੍ਰਾਂ ਦੇ ਕੌਤਿਕ ਨਿਹਾਰ ਅਤੇ ਰੱਬੀ ਰੰਗਤ ਦੇ ਮਨੋਹਰ ਦ੍ਰਿਸ਼ਯ ਵੇਖ ਵੇਖ ਕੇ ਲੋਕਾਂ ਹੈਰਾਨ ਹੋ ਰਹੇ ਹਨ ਅਤੇ ਸਭਨਾਂ ਘਰਾਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਦੈਵੀ ਗੁਣਾਂ ਦਾ ਹੀ ਚਰਚਾ ਹੈ। ਕੀ ਜਵਾਨ, ਅਤੇ ਕੀ ਬਿਰਧ, ਕੀ ਇਸਤ੍ਰੀ ਅਤੇ ਕੀ ਪੁਰਸ਼ ਸਾਰੇ ਹੀ ਆਪਨੂੰ ਕੋਈ ਕਰਨੀ ਵਾਲਾ ਮਹਾਂ ਪੁਰਖ ਸਮਝਕੇ ਆਦਰ ਅਤੇ ਸਤਿਕਾਰ ਦੀ ਨਿਗਾਹ ਨਾਲ ਤਕਦੇ ਹਨ। ਇਸਤਰਾਂ ਗੁਰੂ ਜੀ ਦਾ ਏਹ ਬਾਲ ਜੀਵਨ ੧੨ ਸਾਲ ਦੀ ਅਵਸਥਾ ਤੇ ਪੁਜਕੇ ਸਮਾਪਤਿ ਹੋਯਾ। ਹੁਨ ਤੀਕ ਆਪਨੇ ਪੁਰਾਤਨ ਮਰਯਾਦਾ ਅਨੁਸਾਰ ਕੋਈ ਗੁਰੂ ਧਾਰਨ ਨਹੀਂ ਸੀ ਕੀਤਾ ਅਤੇ ਏਸ ਦਾ ਆਪਨੂੰ ਸਦਾਵ ਹੀ ਖਯਾਲ ਰਹਿੰਦਾ। ਅਤੇ ਆਪ ਦੀ ਉਮਰ ਜੁਆਨ ਹੋ ਗਈ ਸ੍ਰੀਮਾਨ ਬਾਬਾ ਦਯਾਲ ਸਿੰਘ ਜੀ ਨੇ ਛੋਈ ਨਾਮੀ ਪਿੰਡ ਵਿਖੇ ਹੱਟੀ ਪਾ ਲਈ ਸੀ। ਇਸ ਲਈ ਕਈ ਵਾਰੀ ਸ੍ਰੀ ਗੁਰੂ ਬਾਲਕ ਸਿੰਘ ਜੀ ਪਿਤਾ ਜੀ ਪਾਸ ਛੋਈ ਜਾਂਦੇ। ਇਕ ਦਿਨ ਸਵੇਰੇ ਉਠਕੇ ਜਦੋਂ ਗੁਰੂ ਬਾਲਕ ਸਿੰਘ ਜੀ ਸਰਵਾਲੇ ਤੋਂ ਛੋਈ ਨੂੰ ਜਾ

ਰਹੇ ਸਨ। ਰਸਤੇ ਵਿਚ ਜਿਥੇ ਹਰੋ ਨਦੀ ਅਤੇ ਦਰਿਆ ਸਿੰਧ ਦਾ ਸੰਗਮ (ਮਿਲਾਪ) ਹੁੰਦਾ ਹੈ, ਏਹ ਅਸਥਾਨ ਬੜਾ ਮਨੋਹਰ ਅਤੇ ਰਮਣੀਕ ਹੈ, ਸੌਂਹੇਂ ਛੋਈ ਦੇ ਪਹਾੜ ਦਾ ਵਚਿਤ੍ਰ ਨਜਾਰਾ ਹੈ, ਕੁਦਰਤ ਦੇ ਰਸੀਆਂ ਲਈ ਏਹ ਥਾਂ ਇਕ ਅਦਭੁਤ ਹੈ। ਬਦੋ ਬਦੀ ਚਿਤ ਬ੍ਰਿਤੀ *ਸਥਿਤ ਹੋਕੇ ਅਕਾਗਰ ਹੋ ਭਜਨ ਵਿਚ ਲੀਨ ਹੋ ਜਾਂਦੀ ਹੈ। ਸੁਬਾਹ ਦਾ ਚੌਥਾ ਪਹਿਰ, ਸੁਰਤ ਵਾਲੇ ਗੁਰੂ ਬਾਲਕ ਸਿੰਘ ਜੀ, ਜਦੋਂ ਏਸ ਦਰਿਆ ਤੇ ਹਾਂ ਜੀ:--'ਤਿਨਾਂ ਦਰੀਆਵਾਂ ਸਿਉ ਦੋਸਤੀ।' ਰਖਨ ਵਾਲੇ ਗੁਰੂ ਬਾਲਕ ਸਿੰਘ ਜੀ ਜਦ ਏਥੇ ਅਪੜੇ ਤਾਂ ਝਟ ਬਿਰਤੀ ਸਤਿਗੁਰ ਚਰਨਾ ਨਾਲ ਜਾ ਜੁੜੀ। ਚੌਂਕੜਾ ਮਾਰ ਬੈਠੇ। ਇਤਨੇ ਵਿਚ ਆਪ ਕੀ ਵੇਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜਾਂ ਸਿੰਘਾਂ ਸਮੇਤ ਘੋੜੇ ਤੇ ਸਵਾਰ ਹੋਏ ਸੌਹੇਂ ਆਨ ਖਲੋਤੇ ਹਨ। ਬਾਬਾ ਜੀ ਨੇ ਝਟ ਉਠ ਵਾਗ ਫੜ ਲਈ। ਨਦਰੀ ਨਦਰ ਨਿਹਾਲ ਕਰਨ ਵਾਲੇ ਚੋਜੀ ਦਸਮੇਸ਼ ਪਾਤਸ਼ਾਹ ਹਸੂੰ ਹਸੂੰ ਕਰਦੇ ਘੋੜੇ ਤੋਂ ਉਤਰ ਆਸਨ ਤੇ ਬਰਾਜਮਾਨ ਹੋ ਗਏ। ਬਾਬਾ ਜੀ ਨੇ ਚਰਨਾਂ ਪਰ ਨਮਸ਼ਕਾਰ ਕਰਕੇ ਪ੍ਰਾਰਥਨਾ ਕੀਤੀ ਕਿ ਹੇ ਦੀਨ ਦਯਾਲ

---

*ਸੰਮਤ ੧੯੯੮ ਚੇਤ੍ਰ ਮਹੀਨੇ ਜਦੋਂ ਮੈਂ ਇਤਹਾਸਕ ਖੋਜ ਵਾਸਤੇ ਏਸ ਅਲਾਕੇ ਵਿਚ ਗਯਾ ਸਾਂ ਤਾਂ ਮੈਨੂੰ ਮੇਰੇ ਕੈਮਲਪੁਰੀ ਸਜਨਾਂ ਨੇ ਏਹ ਸਥਾਨ ਖਾਸ ਤੌਰ ਤੇ ਦਖਾਯਾ ਸੀ ਜਿਸਦਾ ਦਿਲਕਸ਼ ਨਜ਼ਾਰਾ ਅਜੇ ਵੀ ਮੇਰੀਆਂ ਅੱਖੀਆਂ ਦੇ ਸੌਹੇਂ ਝਲਕਾਰੇ ਮਾਰਦਾ ਪਿਆ ਫਿਰਦਾ ਹੈ।—'ਚਕ੍ਰਵਰਤੀ'

ਜੀ ! ਆਪ ਜੀ ਦਾ ਤੇਜਸਵੀ ਭਾਲ, ਧਨੁਸ਼ਬਾਨ, ਜਿਗਾ ਕਲਗੀ, ਸਵੈਤਬਾਜ ਦੇਖ ਮੈਨੂੰ ਏਹ ਨਿਸਚਾ ਪਿਆ ਹੁੰਦਾ ਹੈ ਕਿ ਆਪ ਜੀ ਦੀ ਪ੍ਰਮ ਪਾਵਨ ਵਯੱਕਤੀ ਓਹੋ ਹੀ ਹੈ ਜਿਸਦਾ ਹਾਲ ਨਿਕੇ ਹੁੰਦਿਆਂ ਤੋਂ ਮੇਰੇ ਪਿਤਾ ਜੀ ਮੈਨੂੰ ਸੁਣਾਯਾ ਕਰਦੇ ਸਨ, ਅਤੇ ਜਿਸਦੀ ਏਹ ਅਲੌਕਿਕ ਮੂਰਤੀ ਮੇਰੇ ਹਿਰਦੇ ਪਟਲ (ਦਿਲ ਦੇ ਤਖਤੇ) ਤੇ ਅੰਕਿਤ ਹੋਈ ਪਈ ਏ। ਕਿਉਂ ਜੀ ! ਦਸੋ ਨਾ ਜੀ ! ਆਪ ਓਹੋ ਹੀ ਹੋ ਨਾ ਜੀ। ਹਾਂ, ਹਾਂ ! ਓਹੀ ਤੇ ਹੋ। ਹੋਰ ਦੁਨੀਆਂ ਦਾ ਬੰਦਾ ਕਦੀ ਅਜੇਹਾ ਹੋਯਾ ਏ। ਆਪ ਜੀ ਦੇ ਪ੍ਰਮ ਪਵਿਤ੍ਰ ਦਰਸ਼ਨ ਕਰਕੇ ਮੈਂ ਅਜ ਕ੍ਰਿਤਾਰਥ ਹੋ ਗਿਆ ਹਾਂ। ਆਪ ਜੀ ਦਾ ਪ੍ਰਮ ਪਵਿਤ੍ਰ ਨਾਉਂ ਕੀ ਏ ? ਅਤੇ ਹੁਨ ਕਿਸ ਪਾਸੇ ਦੇ ਤ੍ਰਿਆਰੇ ਕੀਤੇ ਹਨ ? ਕਿਧਰੋਂ ਆਏ ਹੋ ? ਅਤੇ ਹੁਨ ਤੀਕ ਕਿਥੇ ਵਿਚਰਦੇ ਰਹੇ ਹੋ ? ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਮੁਖਥੀਂ ਫੁਰਮਾਯਾ--'ਮੇਰੇ ਪਯਾਰੇ ਪ੍ਰੀਤਵਾਨ ਮੈਂ ਓਹੀ ਹਾਂ ਜਿਸਦੀ ਤੂੰ ਅਜ ਤੀਕ ਅਰਾਧਨਾਂ ਕਰਦਾ ਆਇਆ ਹੈਂ ਮੈਂ ਓਹੀ ਹਾਂ ਜਿਸਦਾ ਵਰਨਨ ਤੈਂ ਕਰ ਦਿਤਾ ਹੈ, ਠੀਕ ਮੇਰਾ ਹੀ ਨਾਉਂ ( ਗੁਰੂ ) ਗੋਬਿੰਦ ਸਿੰਘ ਹੈ। ਸਾਡਾ ਅਜ ਤੀਕ ਏਸਤ੍ਰਾਂ ਵਿਚਰਨਾਂ ਇਕ ਗੁਪਤ ਭੇਦ ਸੀ ਜਿਸਦੇ ਪ੍ਰਗਟ ਕਰਨ ਦੀ ਕੋਈ ਲੋੜ ਨਹੀਂ ਅਤੇ ਨਾ ਹੀ ਏਹ ਪੁਛਨਾਂ ਚਾਹੀਦਾ ਹੀ ਹੈ। ਸਾਰਾਂਸ਼ ਏਹ ਹੈ ਕਿ ਪੰਥ ਦੇ ਉਧਾਰ ਅਤੇ ਸੇਵਕਾਂ ਦੀ ਮੁਕਤੀ ਨਮਿਤ ਹੁਣ ਤੀਕ ਗੁਪਤ ਹੋਇ ਵਰਤੇ ਹਾਂ। ਸੋ ਆਓ ਅਜ ਆਪਨੂੰ ਗੁਰੂ

ਮੰਤਰ ਅਤੇ ਗੁਰਿਆਈ ਦੀ ਸੌਪਨਾਂ ਕਰਕੇ ਆਪਣੇ ਪੂਰਵਿਕ (ਪਿਛੇ ਕਥਨ ਕੀਤੇ) ਵਾਕਾਂ ਅਤੇ ਪ੍ਰਤੱਗਯਾ ਨੂੰ ਪੂਰਨ ਕਰੀਏ। ਇਸਦੇ ਨਾਲ ਹੀ ਅਸੀਂ ਏਹ ਭੀ ਸੂਚਿਤ ਕਰ ਦੇਣਾਂ ਚਾਂਹਦੇ ਹਾਂ ਕਿ ਆਪ ਨੂੰ ਗੁਰ-ਮੰਤ੍ਰ ਅਤੇ ਗੁਰਿਆਈ ਦੀ ਸੌਂਪਣਾਂ ਕਰਕੇ ਬਹੁਤ ਸ਼ੀਘਰ ਅਸੀਂ ਭੈਣੀ ਗ੍ਰਾਮ ਵਿਚ ਬਾਬੇ ਜਸਾ ਸਿੰਘ ਰਾਮਗੜ੍ਹੀਏ ਦੇ ਘਰ ਅਵਤਾਰ ਧਾਰਨ ਕਰਾਂਗੇ ਅਤੇ ਓਸੇ ਚੋਲੇ ਵਿਚ ਅਸੀਂ ਆਪਣਾ ਨਾਉਂ ਰਾਮ ਸਿੰਘ ਰਖਾਕੇ ਆਪ ਜੀ ਦੇਦਰਸ਼ਨ ਕਰਕੇਆਪਦੇਪਾਸੋਂਗੁਰਤਾ ਲਵਾਂਗੇ। ਏਨੇ ਬਚਨ ਕਰਨ ਥੀਂ ਪਸਚਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਾਲਕ ਸਿੰਘ ਜੀ ਨੂੰ ਗੁਰ ਮੰਤ੍ਰ ਸੁਣਾ ਦਿਤਾ ਅਤੇ ਆਪਨੇ ਆਸਨ ਤੇ ਬਠਾ ਪੰਜ ਪੈਸੇ ਤੇ ਨਰੀਯੇਲ ਰਖਕੇ ਮੱਥਾ ਟੇਕ ਗੁਰਤਾ ਅਰਪਣ ਕਰਕੇ ਆਪ ਵਿਦਾ ਹੋ ਗਏ *ਗੁਰੂ ਬਾਲਕ ਸਿੰਘ ਜੀ ਕਿੰਨਾ ਚਿਰ ਸਮਾਧੀ ਵਿਖੇ ਸਥਿਤ ਰਹੇ ਅਰ ਫਿਰ ਛੋਈ ਆਕੇ, ਜੋ ਬਾਰਤਾ, ਗੁਰੂ ਦਰਸ਼ਨ, ਗੁਰ ਮੰਤ੍ਰ ਅਤੇ ਗੁਰਿਆਈ ਦੀ ਬੀਤੀ ਸੀ ਪਿਤਾ ਜੀ ਨੂੰ ਸਭ ਕਹਿ ਸੁਣਾਈ। ਆਪ ਜੀ ਨੇ ਏਥੇ ਸਰਵਾਲੇ ਅਤੇ ਛੋਈ ਵਿਖੇ ਬਹੁਤ ਚਿਰ ਨਿਵਾਸ ਕੀਤਾ। ਨਾਮ ਦਾਨ, ਇਸ਼ਨਾਨ ਅਤੇ ਗੁਰ ਸਿਖੀ ਦੀ ਮਰਯਾਦਾ ਮੁੜ ਇਸਥਿਤ ਕੀਤੀ। ਆਪ ਜੀ ਦੇ ਬੜੇ ਭਾਈ ਮੰਨਾ ਸਿੰਘ ਜੀ ਨੇ ਹਜਰੋਂ

*ਸ਼ੰਕਾ ਸਮਾਧਾਨਤਾ ਲਈ ਦੇਖੋ ਸਤਿਜੁਗ ਦਾ ਬਸੰਤ ਨੰਬਰ ਸੰਮਤ ੧੯੮੬ 'ਗੁਰੂ ਪਦ ਪ੍ਰਕਾਸ਼' ਕ੍ਰਿਤ ਸੰਤ ਨਿਧਾਨ ਸਿੰਘ ਜੀ 'ਆਲਿਮ'।

ਵਿਖੇ ਦੁਕਾਨ ਕਰ ਲਈ ਸੀ, ਸੋ ਆਪ ਵੀ ਹਜਰੋਂ ਵਿਖੇ ਹੀ ਜਾ ਪ੍ਰਵੇਸੇ। ਗਯਾਨੀ ਗਯਾਨ ਸਿੰਘ ਜੀ ਨੇ ਇਸਨੂੰ ਇਉਂ ਤਸਦੀਕ ਕਰਦਿਆਂ ਹੋਯਾਂ ਲਿਖਿਆ ਹੈ ਕਿ:-

ਸੰਮਤ ਪਚਾਸੀਏ ਮੈਂ ਹਜਰੋਂ ਗ੍ਰਾਮ ਮਾਂਹਿ,
ਭਾਈ ਤਾਹਿਕੇ ਦੁਕਾਨ ਆਇ ਤਹਾ ਜੋ ਕਈ।
ਯਾਹ ਹੇਤ ਬਾਲਕ ਮ੍ਰਗੇਸ ਭੀ ਵਿਸ਼ੇਸ਼ ਤਾਂਹਿ,
ਆਇਕੈ ਦੁਕਾਨ ਕੀਨ ਕ੍ਰਿਤ ਕਰਕੇ ਖਈ।
ਤਾਹਕੇ ਪ੍ਰਤਾਪ ਕਰ ਹਜਰੋਂ ਅਮਾ ਪਵਰ,
ਭਯੋ ਸਮ ਔਧ ਤਰ ਮੰਦਤਾ ਬਿਲੈ ਗਈ।
ਭਏ ਲੋਗ ਵਡਭਾਗੀ ਭਗਤੀ ਮੈਮਤਿ ਪਾਗੀ,
ਸੰਤ ਸੰਗ ਮਾਹਿ ਜਾਗੀ ਸੰਤ ਸੇਵ ਹੂ ਠਈ।
(ਪੰਥ ਪ੍ਰਕਾਸ਼ ਐਡੀਸ਼ਨ ਦੂਜੀ)

ਆਪ ਜੀ ਦੇ ਹਜਰੋਂ ਜਾਣ ਨਾਲ ਸਤਿ ਸੰਗ ਦਾ ਪ੍ਰਵਾਹ ਚਲ ਪਿਆ। ਹੁਣ ਆਪ ਜੀ ਦਾ ਸਾਰਾ ਹੀ ਪ੍ਰਵਾਰ ਹਜਰੋਂ ਰਹਿਨ ਲਗ ਪਿਆ।

—:o:—

## ਹਜਰੋਂ ਵਿਖੇ ਨਾਮ ਅਭਿਆਸ

ਹਜਰੋਂ ਜਾਕੇ ਆਪ ਜੀ ਨੇ ਭਜਨ ਅਤੇ ਬਾਣੀ ਤੇ ਅਜੇਹਾ ਜੋਰ ਦਿਤਾ ਜੋ ਇਕ ਸਵਾਸ ਵੀ ਖਾਲੀ ਬਿਰਥਾ ਨ ਜਾਨ ਦੇਵਨ। ਦਿਨੇ ਰਾਤ ਇਕ ਰਸ ਨਾਮ ਅਭਿਆਸ ਵਿਚ ਮਗਨ ਰਹਿਣ। ਰਾਤੀਂ ਜੇ ਨੀਂਦਰ ਆ ਪਵੇ ਤਾਂ

ਕੇਸ ਕਿਲੀ ਨਾਲ ਬੰਨ੍ਹ ਲਿਆ ਕਰਨ। ਅਠੀਂ ਪਹਿਰੀਂ ਥੋੜਾ ਜੇਹਾ ਦੁਧ ਤੇ ਚਾਵਲਾਂ ਦਾ ਅਹਾਰ ਕਰਨ। ਚਾਲੀ ਦਿਨਾਂ ਪਿਛੋਂ ਇਕ ਦਿਨ ਬਾਹਰ ਨਿਕਲੇ । ਇਕ ਮਨੁਖ ਨੇ ਅਰਜ਼ ਕੀਤੀ ਕਿ ਮਹਾਰਾਜ ਮੈਂ ਮਲੀਨ ਹਾਂ। ਹੁਕਮ ਹੋਯਾ ਜਾ ਬਖਸ਼ਿਆ।

ਇਸਤ੍ਰਾਂ ਭਜਨ ਕਰਦਿਆਂ ਅਕਾਲ ਪੁਰਖ ਦਾ ਸਾਖਯਾਤ ਦਰਸ਼ਨ ਹੋਇਆ । ਵਰ ਮੰਗਨ ਲਈ ਹੁਕਮ ਹੋਯਾ ਤਾਂ ਆਪ ਜੀ ਨੇ ਅਭੇਦਤਾ ਹੀ ਮੰਗੀ।

ਬਾਬਾ ਸ਼ਾਮ ਸਿੰਘ ਜੀ, ਜੋ ਆਪ ਜੀ ਦੇ ਚਾਚਾ ਲਗਦੇ ਸਨ, ਨੂੰ ਆਖਣ ਲਗੇ ਕਿ ਚਾਚਾ ਜੀ ਸੰਨ੍ਹ ਲਾਨ ਲਗੇ ਸਾਂ ਪਰ ਦਰਾ ਹੀ ਖੁਲ ਗਿਆ ਹੈ। ਜਿਸ ਸੁਖ ਦੀ ਪ੍ਰਾਪਤੀ ਲਈ ਕੋਈ ਉਪਾ ਨਹੀਂ ਸੀ ਸੁਝਦਾ ਓਹ ਸ੍ਰੀ ਦਸਮੇਸ਼ ਪਾਤਸ਼ਾਹ ਆਪ ਹੀ ਪ੍ਰਦਾਨ ਕਰ ਗਏ। ਇਕ ਦਿਨ ਏਕਾਂਤ ਬੈਠੇ ਭਜਨ ਕਰ ਰਹੇ ਸਨ ਕਿ ਇਕ ਮਹਾ ਭਿਆਨਕ ਸਰਪ ਆਪ ਜੀ ਦੇ ਅਗੇ ਆ ਖਲੋਤਾ ਫਿਰ ਓਸਦਾ ਸਿਰ ਮਨੁਖ ਜੇਹਾ ਹੋ ਗਿਆ ਪਰ ਧੜ ਸਰਪ ਦਾ ਹੀ ਰਿਹਾ ਬਾਬਾ ਜੀ ਆਖਨ ਲਗੇ ਕਿ ਇਉਂ ਚੋਜ ਕਰ ਕਰ ਕਿਉਂ ਡਰਾਂਦੇ ਹੋ, ਜੋ ਤੁਹਾਡਾ ਅਸਲੀ ਰੂਪ ਹੈ ਓਹ ਕਿਉਂ ਨਹੀਂ ਪ੍ਰਗਟ ਕਰਦੇ? ਕਿਉਂ ਦੀਦਾਰ ਨਹੀਂ ਕਰਾਂਦੇ। ਇਸਤ੍ਰਾਂ ਬੇਨਤੀ ਕਰਨ ਤੇ ਚਤਰ ਭੁਜ ਰੂਪ ਧਾਰਕੇ ਦੀਦਾਰ ਦਿਤਾ। ਫਿਰ ਓਸ ਰੂਪ ਥੀਂ ਇਕ ਜੋਤ ਪੈਦਾ ਹੋ ਗਈ ਜੋ ਬਾਬਾ ਜੀ ਦੇ ਮੁਖ ਰਾਹੀਂ ਅੰਦਰ ਪ੍ਰਵੇਸ਼ ਕਰ

ਗਈ। ਬਚਨ ਕੀਤਾ ਕਿ ਮੇਰਾ ਨਿਜ ਰੂਪ ਏਹ (ਜੋਤ) ਹੀ ਹੈ ਇੰਵ ਆਪ ਜੀ ਨਾਲ ਅਕਾਲ ਪੁਰਖ ਅਭੇਦ ਹੋਏ ਅਤੇ ਆਪ ਨੂੰ ਜੋਤਿ ਸਰੂਪ ਬਣਾਇਆ।

—:o:—

# ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਅਤੇ ਸਾਂਈਂ ਜਵਾਹਰ ਜੀ ਦਾ ਮਿਲਾਪ

ਇਕ ਦਿਨ ਹਜਰੋਂ ਵਿਚ ਸ਼ਹਿਰ ਦਾ ਇਕ ਪ੍ਰਤਿਸ਼ਠ ਸਜਨ ਚੜ੍ਹਾਈ ਕਰ ਗਿਆ ਓਸਦੇ ਨਾਲ ਸਤਿਗੁਰੂ ਜੀ ਵੀ ਗਏ ਅਤੇ ਸਾਂਈਂ ਜਵਾਹਰ ਜੀ ਵੀ ਗਏ। ਏਹ ਸਾਂਈਂ ਜਵਾਹਰ ਜੀ ਰਾਵਲ ਪਿੰਡੀ ਨਿਵਾਸੀ ਆਹਲੂਵਾਲੀਆ ਜਾਤੀ ਦੇ ਰਤਨ ਸਨ, ਹਜਰੋਂ ਵਿਖੇ ਸਾਂਈਂ ਸਾਹਿਬ ਜੀ ਦੀ ਸ਼ਰਾਬ ਦੀ ਦੁਕਾਨ ਸੀ। ਸਾਂਈਂ ਜੋ ਗ੍ਰਹਸਤੀ ਹੁੰਦੇ ਹੋਏ ਵੀ ਪੂਰਨ ਇੰਦਰੇ ਜਿਤ ਸੰਜਮੀ ਅਤੇ ਅਤੀਤ ਸਨ। ਸ਼ਰਾਬ ਦੀ ਦੁਕਾਨ ਕਰਦੇ ਸਨ ਪਰ ਜੇ ਕੋਈ ਖਰੀਦਨ ਔਂਦਾ ਤਾਂ ਓਸਨੂੰ ਬੜੇ ਪ੍ਰੇਮ ਨਾਲ ਆਖਨ ਭਾਈ ਏਹ ਸ਼ਰਾਬ ਖਾਨਾਂ ਖਰਾਬ ਨੂੰ ਨਾ ਪੀਆ ਕਰ, ਏਹ ਮਨੁਖ ਦਾ ਬਿਵਹਾਰ ਅਤੇ ਪ੍ਰਮਾਰਥ ਦੋਏ ਵਗਾੜ ਦਿੰਦੀ ਹੈ! ਜੇ ਮੰਨ ਜਾਇ ਤਾਂ ਵਾਹ ਭਲਾ ਨਹੀਂ ਤੇ ਆਖਦੇ ਕਿ ਓਇ ਭਲਿਆ ਲੋਕਾ ਆਹ ਲੈ ਸ਼ਰਾਬ ਪੀ ਲੈ ਅਤੇ ਏਹ ਪੈਸੇ ਆਪਣੇ ਬਾਲ ਬਚੇ ਲਈ ਲੈ ਜਾ ਜੇ ਫੇਰ ਵੀ ਨਾ ਮੰਨੇ ਤਾਂ ਸ਼ਰਾਬ ਦਾ ਮੂਲ ਲੈਂਦੇ। ਮਿਰਤਕ ਦਾ ਅੰਤਮ ਸੰਸਕਾਰ

ਕਰਕੇ ਜਦੋਂ ਲੋਕੀਂ ਇਸ਼ਨਾਨ ਪਾਣੀ ਆਦਿ ਲਈ ਤੁਰੇ ਤਾਂ ਏਹ ਦੋਏ ( ਸਤਿਗੁਰੂ ਜੀ ਅਤੇ ਸਾਂਈਂ ਜਵਾਹਰ ਜੀ ) ਇਕੋ ਖੂਹ ਤੇ ਇਸ਼ਨਾਨ ਕਰਨ ਲਈ ਗਏ। ਇਸ਼ਨਾਨ ਪਾਣੀ ਕਰਕੇ ਸਾਂਈਂ ਜਵਾਹਰ ਜੀ ਹਟੀ ਉਤੇ ਜਾ ਬੈਠੇ। ਸਤਿਗੁਰੂ ਜੀ ਵੀ ਸਾਂਈਂ ਸਾਹਿਬ ਦੀ ਹਟੀ ਤੇ ਚਲੇ ਗਏ। ਸਾਈਂ ਜੀ ਨੇ ਨਿੰਮਰਤਾ ਸਹਿਤ ਕਹਿਆ ਕਿ:- 'ਮਹਾਰਾਜ ਅਜ ਮੈਂ ਅਭਾਗੇ ਤੇ ਬੜੀ ਕਿਰਪਾ ਕੀਤੀ ਹੈ, ਜੋ ਆਪ ਆਕੇ ਦੀਦਾਰ ਬਖਸ਼ਿਆ ਹੈ, ਆਪ ਜੀ ਨੇ ਪਾਵਨ ਚਰਨਾਂ ਨਾਲ ਮੇਰੀ ਇਸ ਮਹਾਨ ਭ੍ਰਸ਼ਟ ਮਦਰਾ ਦੀ ਦੁਕਾਨ ਨੂੰ ਪਵਿਤਰ ਕੀਤਾ ਹੈ, ਕ੍ਰਿਪਾ ਕਰਕੇ ਦਾਸ ਨੂੰ ਹੁਕਮ ਕਰੋ ਜੋ ਆਪ ਕੀ ਚਾਂਹਦੇ ਹੋ ਤਾਂਕਿ ਮੈਂ ਆਪ ਜੀ ਦੇ ਹੁਕਮ ਦੀ ਜਲਦੀ ਪਾਲਨਾ ਕਰਾਂ ਕਿਉਂਕਿ ਆਪ ਜੀ ਦਾ ਮੇਰੀ ਏਸ ਹਟੀ ਉਤੇ ਬੈਠਨਾ ਸੋਭਦਾ ਨਹੀਂ। ਲੋਕੀਂ ਆਪ ਜੀ ਦੀ ਨਿੰਦਾ ਕਰਨਗੇ, ਕਿ ਬਾਬਾ ਜੀ ਕਲਾਲ ਖਾਨੇ ਬੈਠੇ ਹੋਏ ਸਨ।' ਏਹ ਸੁਣਕੇ ਸਤਿਗੁਰਾਂ ਕਹਿਆ ਕਿ--'ਸਾਂਈਂ ਜੀ! ਸਾਨੂੰ ਤਾਂ ਇਉਂ ਭਾਸਿਆ ਹੈ ਜੋ ਆਪ ਸਾਈਂ ਦੇ ਨਜ਼ਦੀਕ ਵਸਦੇ ਹੋ। ਇਸ ਕਰਕੇ ਆਪ ਜੀ ਦੇ ਕੋਲ ਕੇਵਲ ਦਰਸ਼ਨ ਕਰਨ ਲਈ ਆਏ ਹਾਂ!' ਸਾਂਈਂ ਜੀ ਨੇ ਅਗੋਂ ਅਧੀਨਗੀ ਨਾਲ ਕਹਿਆ ਕਿ:- "ਮਹਾਰਾਜ ਮੈਂ ਤਾਂ ਤੁਛ ਜੇਹਾ ਆਦਮੀ ਸ਼ਰਾਬ ਵੇਚਨ ਵਾਲਾ ਕਲਾਲ ਹਾਂ ਮੇਰਾ ਦਰਸ਼ਨ ਕਰਕੇ ਆਪ ਕੀ ਕਰੋਗੇ! ਆਪ ਤਾਂ ਅਗੇ ਹੀ ਪਰੀ ਪੂਰਨ ਹੋ। ਹੁਣ ਲੁਕੋ ਨਾ ਪ੍ਰਗਟ

ਹੋਵੋ। ਦਰਸ਼ਨ ਲਾਇਕ ਤਾਂ ਆਪ ਹੋ ਜਿੰਨ੍ਹਾਂ ਦੇ ਦਰਸ਼ਨ ਨਾਲ ਕੋਟਾਂ ਪਾਪਾਂ ਦਾ ਭਾਰ ਦੂਰ ਹੋਕੇ ਉਧਾਰ ਹੋ ਜਾਂਦਾ ਹੈ। ਆਪ ਸਾਖਯਾਤ ਨਿਰੰਕਾਰ ਦੀ ਜੋਤਿ ਹੋ ਐਵੇਂ ਮੇਰੇ ਜੇਹੇ ਸੰਸਾਰੀ ਜੀਆਂ ਨੂੰ ਭੁਲੇਖੇ ਵਿਚ ਨਾ ਪਾਓ।

"ਸਾਂਈਂ ਜੀ ਨੇ ਫੇਰ ਅਰਜ ਕੀਤੀ ਕਿ ਮਹਾਰਾਜ ਆਪ ਜੇਹੜਾ ਭਜਨ ਕਰਦੇ ਹੋ ਓਹ ਕੀਏ ? ਸਤਿਗੁਰਾਂ ਕਹਿਆ-'ਸਾਂਈਂ ਜੀ ! ਜੋ ਗੁਰੂ ਸਾਹਿਬਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ ਅਸੀਂ ਓਹੀ ਭਜਨ ਕਰਦੇ ਹਾਂ।'

ਏਸਤਰਾਂ ਦੇ ਬਚਨ ਬਿਲਾਸ ਕਰਕੇ ਸਤਿਗੁਰੂ ਜੀ ਘਰ ਆ ਗਏ। ਮਾਤਾ ਜੀ ਨੇ ਪੁਛਿਆ ਪੁਤਰ ਏਨੀ ਦੇਰ ਕਰਕੇ ਆਏ ਹੋ ? ਕਿਥੇ ਰਹੇ ? ਸਤਿਗੁਰਾਂ ਕਹਿਆ:-- "ਮਾਤਾ ਜੀ ਇਕ ਸਾਂਈਂ ਜਵਾਹਰ ਨਾਮੀ ਰਾਵਲ ਪਿੰਡੀ ਦੇ ਸਜਨ ਏਥੇ (ਹਜਰੋਂ) ਸ਼ਰਾਬ ਦੀ ਦੁਕਾਨ ਕਰਦੇ ਹਨ। ਆਪ ਲੁਕਵੇਂ ਸਾਧੂ ਹਨ, ਸੰਤ ਸਰੂਪ, ਭਜਨ ਦਾ ਰੂਪ ਹਨ।' ਇਸਤਰਾਂ ਦੇ ਬਚਨ ਸੁਣਕੇ ਮਾਤਾ ਜੀ ਪ੍ਰੇਮ ਪ੍ਰਸੰਨ ਹੋ ਗਏ।

--...ooo...--

# ਅਕਾਲ ਪੁਰਖ ਦਾ ਦਰਸ਼ਨ ਅਤੇ ਨਾਮ ਪ੍ਰਚਾਰ ਲਈ ਹੁਕਮ

ਇਕ ਦਿਨ ਸ੍ਰੀ ਸਤਿਗੁਰੂ ਜੀ ਸਮਾਧੀ ਲਾਈ ਬੈਠੇ ਸਨ। ਨਿਰਗੁਣ ਬ੍ਰਹਮ (ਅਕਾਲ ਪੁਰਖ) ਦੀ ਉਪਾਸ਼ਨਾ ਵਿਚ ਅਜੇਹੇ ਲੀਨ ਹੋਏ ਕਿ ਆਪਾ ਭਾਵ ਵਿਸਰਕੇ ਤਦ ਰੂਪ ਵਿਚ ਲੀਨ ਹੁੰਦੇ ਹੋਏ ਮਗਨ ਹੋ ਗਏ। ਭਗਤੀ ਦੇ ਵਸ ਭਗਵਾਨ ਦੀ ਸਨਾਤਨ ਨੇਤ ਹੈ ਆਪ ਜੀ ਦੀ ਕਰਮ ਨਿਸ਼ਠਾ ਅਤੇ ਨਿਸਵਾਰਥ ਭਗਤੀ ਦੇਖਕੇ ਅੰਤ੍ਰਯਾਮੀ ਚਤਰ ਭੁਜ ਰੂਪ ਹੋ ਸਾਖਯਾਤ ਆ ਦਰਸ਼ਨ ਦਿਤਾ। ਬਾਬਾ ਜੀ ਨੇ ਆਸਨ ਤੇ ਬਠਾਕੇ ਚਰਨ ਬੰਦਨਾਂ ਕੀਤੀ। ਨਿਰੰਕਾਰ ਹੁਕਮ ਕੀਤਾ ਕਿ-"ਅਸੀਂ ਤੁਹਾਨੂੰ ਜਗਤ ਦੇ ਉਧਾਰ ਅਤੇ ਸਿਖ ਰੂਪ ਮੁਰਝਾ ਚੁਕੀ ਫੁਲਵਾੜੀ ਨੂੰ ਸਰ ਸਬਜ਼ ਅਤੇ ਸੁਰਜੀਤ ਕਰਨ ਲਈ ਭੇਜਿਆ ਹੈ। ਤੁਸੀਂ ਆਪ ਨਾਮ ਜਪੋ ਅਤੇ ਸੰਸਾਰ ਨੂੰ ਜਪਾਵੋ। ਹੁਨ ਪ੍ਰਗਟ ਹੋਵੋ। ਤੁਸੀਂ ਤੇ ਭਜਨ ਵਿਚ ਲੀਨ ਹੁੰਦੇ ਹੋਏ ਆਪ ਹੀ ਬਦੇਹ ਹੋ ਜਾਂਦੇ ਹੋ, ਸੰਗਤਾਂ ਦਾ ਕੀ ਹਾਲ। ਏਹਨਾਂ ਦਾ ਉਧਾਰ ਕੌਨ ਕਰੇਗਾ।'

ਬਾਬਾ ਜੀ ਨੇ ਨਿੰਮਰਤਾ ਸਹਿਤ ਗਦ ਗਦ ਕੰਠ ਹੋਕੇ ਬੇਨਤੀ ਕੀਤੀ ਕਿ-"ਹੇ ਦੀਨ ਦਯਾਲ, ਮੇਰੀ ਸਦੀਵ ਕਾਲ ਏਹ ਮੰਗ ਹੈ, ਜੋ ਤੇਰੇ ਚਰਨਾ ਨਾਲੋਂ ਮੇਰੀ ਲਿਵ (ਪ੍ਰੀਤ) ਕਦੇ ਵੀ ਨਾ ਟੁਟੇ। ਮੈਂ ਸਦੀਵ ਕਾਲ ਹਾਵਰ ਚਰਨਾਂ ਵਿਖੇ ਹੀ ਰਵ੍ਹਾਂ। ਵਿਛੜਾਂ ਨਾਂ। ਆਪ ਜੀ ਨੇ ਜੋ ਭਜਨ

ਦੇਣਦਾ ਹੁਕਮ ਕੀਤਾ ਹੈ, ਏਹ ਕਿਸੇ ਹੋਰਸ ਨੂੰ ਕਰ ਦਿਓ। ਮੇਰੇ ਕੋਲੋਂ ਏਡੀ ਵਡੀ ਪੰਡ ਚਾਈ ਨਹੀਂ ਜਾਂਦੀ।' ਨਿਰੰਕਾਰ ਕਹਿਆ ਕਿ--'ਏਸ ਸਮੇ ਸੰਸਾਰ ਉਤੇ ਹੋਰ ਕੋਈ ਨਹੀਂ, ਜਿਸ ਨੂੰ ਮੈਂ ਏਸ ਦਾਤ ਦੀ ਸੌਂਪਨਾਂ ਕਰਾਂ। ਨਾਲੇ ਤੁਹਾਡੇ ਉਤੇ ਸ੍ਰੀ ਦਸਮੇਸ਼ ਜੀ ਦੀ ਕਿਰਪਾ ਹੋਈ ਹੋਈ ਹੈ। ਓਹ ਤੁਹਾਨੂੰ ਆਪਣੇ ਥਾਂ ਕਾਇਮ* ਕਰ ਗਏ ਹਨ। ਭਾਵੇਂ ਏਹ ਗੁਰਤਾ ਤੁਹਾਡੇ ਪਾਸ ਕੇਵਲ ਇਮਾਨਤ ਹੈ, ਜਿਸਦੀ ਚੀਜ ਹੈ ਓਹ ਆਪ ਥੋੜਿਆਂ ਦਿਨਾਂ ਨੂੰ ਸੰਭਾਲ ਲਵੇਗਾ, ਪਰ ਓਨਾਂ ਚਿਰ ਏਹ ਕਾਰਜ ਤੁਹਾਨੂੰ ਹੀ ਸੰਭਾਲਨਾ ਪਵੇਗਾ। ਮੈਂ ਤੇਰੇ ਮੁਖ ਥੀਂ ਹੀ ਸੰਸਾਰ ਨੂੰ ਭਜਨ ਦੁਆਣਾਂ ਹੈ। ਏਹ ਭਜਨ ਦਾ ਖਜਾਨਾਂ (ਭਗਤੀ ਭੰਡਾਰ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਨੂੰ ਸੌਂਪ ਗਏ ਹਨ। ਜਿੰਨਾਂ ਚਿਰ ਇਸਦੇ ਵਾਰਸ ਠਾਕਰ ਜੀ ਨਹੀਂ ਔਂਦੇ ਓਨਾਂ ਚਿਰ ਤਕੜੇ ਹੋਕੇ

*ਤੇਥੇ ਏਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜਦੋਂ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘਜੀ ਗੁਰਿਆਈ ਗਦੀ ਸ੍ਰੀ ਗੁਰੂ ਗ੍ਰੰਥ ਸਾਹਿਬਨੂੰਦੇ ਗਏ ਹਨ ਅਤੇ ਆਪਣੇ ਥਾਂ ਕਾਇਮ ਕਰ ਗਏ ਹਨ ਫਿਰ ਓਹਨਾਂ ਨੇ ਗੁਰੂ ਬਾਲਕ ਸਿੰਘ ਜੀ ਨੂੰ ਆਪਣੇ ਥਾਂ ਕਾਇਮ ਕਿਵੇਂ ਕੀਤਾ। ਇਸਦੇ ਪ੍ਰਮਾਣ ਵਿਚ ਸਜਨ ਏਹ ਦੋਹਰਾ ਪੜ੍ਹਕੇ ਸੁਣਾਯਾ ਕਰਦੇ ਹਨ ਕਿ:-

'ਆਗਯਾ ਭਈ ਅਕਾਲ ਕੀ ਤਬੈ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਕੀ ਦੇਹ।
ਜਿਨਕਾ ਹਿਰਦਾ ਸੁਧ ਹੈ ਖੋਜ ਸਬਦ ਮੈ ਲੇਹ।'

ਵਰਤਾਓ।'

ਏਹ ਬਚਨ ਸੁਣਕੇ ਸਤਿਗੁਰਾਂ ਬੇਨਤੀ ਕੀਤੀ ਕਿ-'ਪਤਿਤ ਪਾਵਨ ! ਮੈਨੂੰ ਏਹ ਦਾਨ ਦਿਓ ਜੋ ਮੇਰਾ ਮਨ ਨਾ ਵਧੇ। ਨਾਲ ਹੀ ਆਪ ਜੀ ਨੇ ਸਿਦੀਵ ਕਾਲ ਹੀ ਮੇਰੇ ਅੰਗ ਸੰਗ ਰਹਿਣਾਂ।'

ਸ੍ਰੀ ਨਿਰੰਕਾਰ ਜੀ ਕਹਿਆ-'ਆਪਦਾ ਮਨ ਨਹੀਂ ਵਧ ਸਕੇਗਾ, ਅਸੀਂ ਦਰਸ਼ਨ ਦਿਆਂਗੇ ਹੁਨ ਤਕੜੇ ਹੋਕੇ ਭਜਨ ਦਸੋ ਅਤੇ ਸੰਸ਼ਾਰ ਸਾਗਰ ਦੀ ਮਹਾ ਭਿਆਨਕ ਬ-ਵਾਨਲ ਅਗਨਿ ਵਿਚ ਸੜ ਬਲ ਰਹੇ ਜੀਆਂ ਨੂੰ ਸ਼ਾਂਤਿ ਪ੍ਰਦਾਨ ਕਰੋ।' ਏਹ ਆਖਦੇ ਹੋਏ ਅੰਤਰਯਾਮੀ, ਅਕਾਲ ਪੁਰਖ ਜੀ ਗੁਪਤ ਹੋ ਗਏ। ਬਾਬਾ ਜੀ ਆਪਣੇ ਦਿਲ ਵਿਚ

---

ਏਹਨਾਂ ਦੋਹਰਿਆਂ ਉਤੇ ਹੀ ਓਹਨਾ ਸਜਨਾਂ ਦਾ ਸਾਰਾ ਦਾਰੋਮਦਾਰ ਹੈ। ਭਾਵੇਂ ਏਹ ਦੋਹਰੇ ਕਿਸੇ ਵੀ ਗੁਰੂ ਜੀ ਦੇ ਮੁਖਵਾਕ ਨਹੀਂ ਅਤੇ ਨਾ ਹੀ ਏਹ ਕਿਤੇ ਦਸਮ ਗੁਰੂ ਜੀ ਨੇ ਲਿਖੇ ਹੀ ਹਨ। ਫਿਰ ਵੀ ਅਨਪੜ੍ਹ ਅਤੇ ਅਨਭੋਲ ਸਿਖਾਂ ਨੂੰ ਗਲਤ ਰਸਤੇ ਪਾਨ ਲਈ ਏਹਨਾਂ ਨੂੰ ਦਸਮ ਗੁਰੂ ਜੀ ਦੇ ਹੀ ਆਖਕੇ ਪ੍ਰਚਾਰਿਆ ਜਾਂਦਾ ਹੈ। ਹਾਲਾਂਕਿ ਆਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਂ ਗਲ ਹੀ ਕੀ ਏ।

ਏਹ ਦੋਹਰੇ ਤਾਂ ਕਿਸੇ ਪੁਰਾਤਨ ਸਿਖ ਇਤਹਾਸ ਵਿਚ ਵੀ ਨਹੀਂ ਮਿਲਦੇ। ਏਥੇ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਫੇਰ ਏਹ ਕਿਸ ਲਿਖੇ ਅਤੇ ਕਿਵੇਂ ਪ੍ਰਚਲਿਤ ਹੋਏ ? ਹੁਨ ਅਸਾਂ ਕੁਝ ਇਸ ਵਿਸ਼ੇ ਤੇ ਹੀ ਵਿਚਾਰ ਕਰਕੇ ਰੋਸ਼ਨੀ ਪਾਣੀ ਹੈ। ਤਾਂਕਿ ਅਸਲੀ ਵਾਕਯਾਤ ਦਾ ਖੋਜੀ ਸਜਨਾਂ ਨੂੰ ਪਤਾ ਲਗ ਸਕੇ। ਪਹਿਲੀ ਗਲ ਤਾਂ ਏਹ ਹੈ ਕਿ

ਦਲੀਲਾਂ ਕਰਨ ਲਗੇ ਕਿ ਹੁਣ ਤੇ ਏਹ ਪੰਡ ਜਰੂਰ ਹੀ ਸਿਰਤੇ ਚਾਣੀ ਪਏਗੀ ਕਿਉਂਕਿ ਸ੍ਰੀ ਦਸਮੇਸ਼ ਜੀ ਹੁਕਮ ਕਰ ਗਏ ਹਨ ਅਤੇ ਅਕਾਲ ਪੁਰਖ ਨੇ ਕਈ ਵਾਰ ਪ੍ਰਤਖ ਦਰਸ਼ਨ ਦੇਕੇ ਅਤੇ ਕਈ ਵਾਰੀ ਅਕਾਸ਼-ਬਾਣੀ (ਇਲਹਾਮ) ਦੁਆਰਾ ਹੁਕਮ ਕੀਤਾ ਹੈ, ਜੋ ਸੰਸਾਰ ਨੂੰ ਨਾਮ ਜਪਾਓ। ਏਹ ਵਿਚਾਰ ਕਰਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਨਾਮ ਦਾ ਭੰਡਾਰ ਖੋਲ੍ਹ ਦਿਤਾ ਅਤੇ ਹੋਕਾ ਦੇ ਦਿਤਾ ਕਿ ਆਵੇ ਜਿਸ ਨਾਮ ਲੈਕੇ ਸੰਸਾਰ ਸਾਗਰ ਥੀਂ ਪਾਰ ਹੋਣਾ ਹੈ। ਏਹ ਸੁਣਕੇ ਹਜਰੋਂ ਨਿਵਾਸੀ ਅਤੇ ਹੋਰ ਬਾਹਰ ਦੇ ਨਾਮ ਅਭਿਲਾਖੀ, ਸਿਖ ਹਜਾਰਾਂ ਦੀ ਗਿਣਤੀ ਵਿਚ ਔਨ ਲਗ ਪਏ। ਆਪ ਜਿਸਨੂੰ ਭਜਨ ਦਸਦੇ ਨਾਲ ਏਹ ਰਹਿਤਾਂ ਰਖਨ ਦਾ ਹੁਕਮ ਕਰਦੇ।

---

ਜਦ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਰਬਾਦ ਅਤੇ ਬੇਦਾਦ ਹੋਈ ਹੋਈ ਸਿਖੀ, ਸਿਖ ਰੂਪ ਫੁਲਵਾੜੀ ਨੂੰ ਨਾਮ ਅੰਮ੍ਰਿਤ ਦੇਕੇ, ਮੁੜ ਸਰਸ਼ਾਦ ਅਤੇ ਸੁਰਜੀਤ ਕੀਤਾ ਫਿਰ ਇਸਦੀ (ਸਿਖੀ ਦੀ) ਸ਼ਾਨ ਕੁਝ ਨਿਰਾਲੀ ਜੇਹੀ ਜੀ ਭਾਸਨ ਲਗ ਪਈ। ਖਾਲਸਾ ਜੀ ਇਕੋ ਵਾਰ ਹੀ ਚੜ੍ਹਦੀਆਂ ਕਲਾਂ ਵਿਚ ਜਾ ਗਜੇ। ਥੋੜੇ ਦਿਨਾਂ ਵਿਚ ਛੇ, ਸਤਿ ਲਖ ਖਾਲਸਾ (ਸੰਤ ਸਪਾਹੀ) ਪੈਦਾ ਹੋ ਗਿਆ। ਖਾਲਸੇ ਦੀ ਏਹ ਅਖਾਂ ਚੁੰਧਿਆਊ ਚਮਕ ਦਮਕ, ਅਤੇ ਹੈਰਾਨ ਕਰ ਦੇਨ ਵਾਲੀ ਤ੍ਰਕੀ ਦੇਖਕੇ ਵਿਰੋਧੀਆਂ ਦੇ ਛਕੇ ਛੁਟ ਗਏ। ਅਸਲ ਵਿਚ ਓਹ ਜਮਾਨਾਂ ਸਿਖਾਂ ਦੇ ਪਤਨ (ਤਨੱਜ਼ਲੀ) ਦਾ ਸੀ ਵਡੇ ਵਡੇ ਰਾਜੇ, ਮਹਾਰਾਜੇ, ਸੂਦਾਰ, ਜਗੀਰ ਦਾਰ, ਖਲਸਈ ਨਿਸ਼ਾਨ ਦੇ ਅਜ਼ਾਦਾਨਾ ਝੂਰੇ ਨੂੰ

(੧) ਝੂਠ ਕਦੇ ਕਿਸੇ ਵੀ ਹਾਲਿਤ ਵਿਚ ਨਹੀਂ ਬੋਲਣਾ। (੨) ਕਿਸੇ ਦੇ ਘਰ ਦੀ ਰੋਟੀ ਯਾਂ ਕੋਈ ਹੋਰ ਚੀਜ ਯੱਗ ਆਦਿ ਵਿਚੋਂ ਵੀ ਨਹੀਂ ਖਾਣੀ। (੩) ਕਿਸੇ ਦਾ ਕੁਝ ਛੁਪਾਕੇ ਜਾਂ ਭੁਲਾਕੇ ਨਹੀਂ ਚਾਣਾਂ। (੪) ਬਗਾਨੀ ਇਸਤ੍ਰੀ ਦਾ ਤਿਆਗ ਕਰਨਾਂ ਵਡੀ ਨੂੰ ਮਾਂ, ਛੋਟੀ ਨੂੰ ਧੀ ਭੈਣ ਸਮਝਣਾਂ। (੫) ਧਰਮਸ਼ਾਲਾ ਦੇ ਕੜ੍ਹਾਹ ਦੀ ਝਾਕ ਨਹੀਂ ਕਰਨੀ ਇਤਨਾਂ ਲੈਣਾਂ ਜਿਤਨਾਂ ਕਣਕ ਦਾ ਦਾਣਾ ਹੁੰਦਾ ਹੈ। ਲੋਭ ਨਹੀਂ ਕਰਨਾਂ। (੬) ਭਜਨ ਉਚੀ ਨਹੀਂ ਕਰਨਾਂ ਗੁਪਤ ਜਪਣਾਂ, ਕਿਸੇ ਨੂੰ ਦਸਣਾਂ ਨਹੀਂ। (੭) ਫਤਹ ਨਹੀਂ ਬੁਲਾਣੀ, ਚਰਨੀਂ ਹਥ ਲਾਣਾਂ ਅਤੇ ਸਤਿ ਸ੍ਰੀ ਅਕਾਲ ਆਖਣੀ। (੮) ਬਾਣੀ ਦਾ ਪਾਠ ਕਰਨਾਂ। (੯) ਗੁਰੂ ਸਾਹਿਬਾਂ ਦੇ ਬਚਨਾਂ ਤੇ ਪ੍ਰਤੀਤ ਰਖਣੀ। (੧੦) ਮਲੇਛਾਂ ਦੀ ਨੌਕਰੀ ਨਹੀਂ ਕਰਨੀ। (੧੧) ਧਰਮ ਦੀ ਕਿਰਤ ਕਰਨੀਂ। (੧੨) ਵੰਡ ਛਕਣਾਂ। (੧੩) ਭਜਨ ਅਠੇ ਪਹਿਰ ਕਰਨਾਂ।

---

ਮਲੀਆ ਮੇਟ ਕਰਕੇ ਗੁਲਾਮੀ (ਯੂਨੀਅਨ ਜੈਕ) ਦੀ ਸਲਾਮੀਂ ਕਰਨ ਨੂੰ ਆਪਣਾ ਗੌਰਵ (ਮਾਣ) ਸਮਝ ਰਹੇ ਸਨ। ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਤਿਜੁਗੀ ਰਾਜ ਦਾ ਵਿਕਾਸ ਅਤੇ ਪਰਕਾਸ਼ ਸੂਰਜ ਪੰਜਾਬ ਤੇ ਫੈਲਿਆ ਤਾਂ, ਹਕੂਮਤ ਇਕ ਦਮ ਘਬਰਾ ਕੇ ਬੇ-ਦਿਲ ਜੇਹੀ ਹੋ ਉਠੀ ਸੀ। ਫਿਰ ਜਦ ਹਕੂਮਤ ਨੇ ਪੰਜਾਬ ਵਿਚ ਥਾਂ ਥਾਂ ਗੋ-ਬਧ ਸ਼ੁਰੂ ਕਰ ਦਿਤਾ ਤਾਂ ਓਹ ਸਿਖ:-

ਜਿੰਨ੍ਹਾਂ ਦੇ ਵਡੇ ਅਰਥਾਤ ਮਹਾਰਾਜ ਰਣਜੀਤ ਸਿੰਘ ਸਾਹਿਬ ਜੇਹੇ ਫਰਾਂਸੀਸੀ ਜਨਰਲ-ਵਨਟੋਰਾ ਅਤੇ ਇਲਾਰਡ ਜੇਹਿਆਂ ਨੂੰ ਏਹ

(੧੪) ਦਸਵੰਧ ਦੇਣਾਂ। (੧੫) ਇਕ ਅਕਾਲ ਤੇ ਸਤਿਗੁਰੂ ਬਿਨਾਂ ਕ੍ਰਿਤਮ ਚੀਜਾਂ ਦੀ ਪੂਜਾ ਨਹੀਂ ਕਰਨੀ। ਜੇਹੜਾ ਏਹ ਰਹਿਤਾਂ ਧਾਰਨ ਕਰ ਲਏਗਾ ਓਹ ਮੁੜ ਜਨਮ ਮਰਨ ਦੇ ਬੰਧਨਾਂ ਵਿਚ ਨਹੀਂ ਪਏਗਾ। ਓਸਦੀ ਗੁਰੂ ਨਾਲ ਬਣ ਆਵੇਗੀ। ਹੁਣ ਤੇ ਸੰਗਤਾਂ ਦੀ ਗਿਣਤੀ ਦਿਨੋਂ ਦਿਨ ਵਧਨ ਲਗੀ। ਨਿਤਾਪ੍ਰਤੀ ਬੇਅੰਤ ਗੁਰ ਸਿਖ ਭਜਨ ਪੁਛਕੇ ਜਨਮ ਸਫਲਾ ਕਰਦੇ। ਹਜਰੋਂ ਵਿਖੇ ਜੈ ਜੈਕਾਰ ਹੋ ਰਹੇ ਹਨ। ਹਜਰੋਂ ਅਯੁਧਿਆ ਵਾਂਗ ਭਾਗਾਂ ਭਰੀ ਹੋ ਗਈ। ਮੰਦ ਕਰਮ, ਕਲਹ, ਕਲੇਸ਼, ਈਰਖਾ, ਦਵੈਸ਼ ਖੰਭ ਲਾਕੇ ਉਡ ਗਏ। ਸਤਿਜੁਗ ਵਰਤ ਗਿਆ, ਰਾਮ ਰਾਜ ਦੀ ਸਥਾਪਨਾਂ ਹੋ ਗਈ।

---

ਸ਼ਰਤ ਲਾਕੇ ਰਖਦੇ ਹਨ ਕਿ:–'ਆਪਨੂੰ ਗੋ ਮਾਸ ਖਾਣ ਦੀ ਆਗਯਾ ਨਹੀਂ।' ਓਥੇ ਹੋਰ ਪੰਜਾਬ ਵਿਚ ਹੋ ਰਹੇ ਗਊ-ਬਧ ਦੀ ਤਾਂ ਗਲ ਹੀ ਕੀ ਏ, ਖਾਲਸਾ ਜੀ ਦੇ ਧਰਮ ਮੰਦਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਐਨ ਨਿਕਟ ਘੰਟਾ ਘਰ ਵਾਲੇ ਮੈਦਾਨ ਵਿਚ ਗਊ ਬਧ ਹੁੰਦਾ ਦੇਖ ਐਉਂ ਸੌਂ ਗਏ ਜਿਵੇਂ ਸੁਸਰੀ ਹੁੰਦੀਏ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਸਾਜੇ ਹੋਏ ਸੰਤ-ਸਪਾਹੀ ਏਹ ਨਜਾਰਾ ਦੇਖ ਨਾਂ ਸਕੇ, ਰਾਤੋ ਰਾਤ ਕਸਾਈਆਂ ਦੀਆਂ ਸਫਾਈਆਂ ਕਰਕੇ ਗਾਈਆਂ ਬਚਾਈਆਂ। ਹਕੂਮਤ ਨੂੰ ਏਹ ਦੇਖਕੇ ਪਿਸੂ ਪੈ ਗਏ। ਓਸਨੇ ਖਾਲਸਾ ਜੀ ਨੂੰ ਫੜ ਤੋਪਾਂ ਨਾਲ ਉਡਾ ਫਾਸੀਆਂ ਤੇ ਚਾੜ੍ਹ ਦਿਲ ਦੀ ਹਵਾੜ ਕਢੀ। ਨਾਮਧਾਰੀ ਪੰਥ ਦੇ ਪਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਆਪਣੇ ਪਾਪ ਤੋਂ ਡਰਦਿਆਂ, ਦੇਸ਼

# ਝੀਵਰ ਦੇ ਘੜੇ ਟੁਟਣੇ

ਇਨਸਾਨੀ ਹਿਰਦੇ ਦਾ ਏਹ ਕਮਾਲ ਹੈ, ਕਿ ਏਹ ਜਿਤਨਾਂ ਚਿਰ ਕੋਈ ਖਾਸ ਅਜਮੈਸ਼ ਨਾਂ ਕਰ ਲਵੇ ਓਨਾਂ ਚਿਰ ਕਿਸੇ ਨੂੰ ਆਪਣੇ ਨਾਲੋਂ ਉਚਾ ਨਹੀਂ ਸਮਝਦਾ। ਫੇਰ ਓਹ ਅਜਮੈਸ਼ ਭਾਵੇਂ ਕੁਝ ਵੀ ਨਾਂ ਹੋਵੇ ਪਰ ਅਜਮੈਸ਼ੀ ਲਈ ਓਹ ਕਾਯਾਂ ਨੂੰ ਪਲਟਾ ਦੇਨ ਵਾਲੀ ਸਿਧ ਹੋ ਜਾਂਦੀ ਹੈ। ਕਈ ਗਲਾਂ ਅਜੇਹੀਆਂ ਹਨ ਜਿੰਨ੍ਹਾਂ ਨੂੰ ਆਮ ਲੋਕੀਂ ਅਸਲੋਂ ਹੀ ਹੇਚ (ਤੁਛ) ਸਮਝਕੇ ਕਹਕਹੇ ਮਾਰਕੇ, ਮਖੌਲ ਨਾਲ ਹਸ ਛਡਦੇ ਹਨ ਪਰ ਓਹੀ ਗਲਾਂ ਜਦੋਂ ਕਿਸੇ ਭੁਗਤ ਭੋਗੀ ਕੋਲੋਂ ਪੁਛੀਆਂ ਜਾਂਦੀਆਂ ਹਨ ਤਾਂ ਓਹ ਓਸ ਦਰਦ ਨਾਲ ਦਸਦਾ ਹੈ ਜਿਸਨੂੰ ਸੁਣਕੇ ਦਿਲ ਵਿਚ ਸ਼ਰਧਾ ਦੇ ਭਾਵ ਪੈਦਾ ਹੋਣੋਂ ਨਹੀਂ ਰਹਿ ਸਕਦੇ।

---

ਨਿਰਵਾਸਤ (ਜ਼ਿਲਾਵਤਨ) ਕਰ ਦਿਤਾ ਓਹਨਾਂ ਦਿਨਾਂ ਵਿਚ, ਹਕੂਮਤ ਦੇ ਇਸ਼ਾਰੇ ਨਾਲ, ਸਰਕਾਰੀ ਪੁਜਾਰੀਆਂ ਨੂੰ ਖੁਸ਼ ਕਰਨ ਲਈ ਅਤੇ ਆਪਣੀ ਵਫਾਦਾਰੀ ਦਾ ਭਰੋਸਾ ਜਮਾਨ ਲਈ 'ਸਿੰਘ ਸਭਾ' ਲਹਿਰ ਦੀ ਕਾਇਮੀ ਹੋਈ। ਜਿਸਤ੍ਰਾਂ ਕਾਂਗ੍ਰਸ ਦੇ ਦਿਨੋ ਦਿਨ ਵਧ ਰਹੇ ਪਰਚਾਰ ਨੂੰ ਰੋਕਨ ਲਈ ਸਰਕਾਰੀ ਬੁਲਾਰਿਆਂ ਦੀਆਂ ਅਮਨ ਸਭਾਵਾਂ ਬਣੀਆਂ ਹਨ ਇਸੇ ਤਰਾਂ ਨਾਮਧਾਰੀ ਪੰਥ ਦੇ ਪਰਚਾਰ ਨੂੰ ਰੋਕਨ ਲਈ 'ਸਿੰਘ ਸਭਾ' ਦਾ ਢਾਂਚਾ ਤਿਆਰ ਹੋਯਾ। ਹਕੂਮਤ ਨੂੰ ਏਸ ਗਲ ਦਾ ਸਖਤ ਖਤਰਾ ਸੀ (ਅਤੇ ਏਹ ਹੈਗਾ ਵੀ ਸਚ ਸੀ) ਕਿ ਜੇ ਸਾਰੀ ਸਿਖ ਕੌਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ "ਸਤਿਜੁਗੀ

ਸ੍ਰੀ ਕਲਗੀਧਰ ਜੀ ਦੇ ਬਾਲ ਚੋਜ ਪਟਨੇ ਵਿਚ ਮਸ਼ਹੂਰ ਹੋ ਜਾਂਦੇ ਹਨ। ਮੈਣੀ ਰਾਣੀ ਬਾਲਾ ਪ੍ਰੀਤਮ ਜੀ ਨੂੰ ਮਹਿਲਾਂ ਵਿਚ ਦਰਸ਼ਨ ਦੇਣ ਲਈ ਅਰਜ ਕਰ ਘਲਦੀ ਹੈ ਨਾਲ ਹੀ ਦਿਲ ਵਿਚ ਏਹ ਦਲੀਲ ਧਾਰ ਲੈਂਦੀ ਹੈ ਕਿ ਜੇ ਸਚਾ ਗੁਰੂ ਹੋਸੀ ਤਾਂ ਪਹਿਲਾਂ ਆਕੇ ਮੇਰੀ ਹੀ ਗੱਦ ਵਿਚ ਬੈਠਸੀ। ਸਾਹਬ ਔਂਦੇ ਹਨ ਆਕੇ ਗਲਵਕੜੀ ਪਾ ਲੈਂਦੇ ਹਨ ਰਾਣੀ ਗਦ ਗਦ ਹੋ ਵਿਸ਼ਨੂੰ ਅਵਤਾਰ ਸਮਝਕੇ ਪੂਜਾ ਅਰਚਾ ਕਰਦੀ ਹੈ। ਇਕ ਨਾਸਤਿਕ ਅਤੇ ਅਸ਼ਰਧਾਲੂ

---

ਝੰਡੇ" ਹੇਠ ਕਠੀ ਹੋ ਗਈ ਤਾਂ ਸਾਡਾ (ਭਾਵ-ਅੰਗਰੇਜ਼ਾਂ ਦਾ) ਪੈਰ ਪੰਜਾਬ ਅੰਦਰ ਜੰਮਣਾ ਅਸੰਭਵ ਨਹੀਂ ਤਾਂ ਕਠਿਨ ਜਰੂਰ ਹੈ। ਇਸ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮੁਕਾਬਲੇ ਤੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਦਾ ਸਿਲਸਿਲਾ ਆਮ ਲੋਕਾਂ ਨੂੰ ਦੇਹਧਾਰੀ:-(ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ] ਮੁਤਨੱਫਰ ਕਰਨ ਲਈ ਕੈਮ ਕੀਤਾ ਅਤੇ ਖਲਸਈ ਜਥੇਬੰਦੀ ਦਾ ਸਦਾ ਲਈ ਖਾਤਮਾਂ ਕਰਕੇ ਵਿਰੋਧੀ ਸੁਖ ਦੀ ਨੀਂਦਰ ਸੁਤੇ।

ਇਹਨਾਂ ਦਿਨਾਂ ਵਿਚ ਨਾਮਧਾਰੀ ਪੰਥ ਦੀ ਨਿੰਦਿਆ ਕਰਨਾ ਹਰ ਇਕ ਸਰਕਾਰ ਪੂਜ ਸਿਖ ਦਾ ਜਪ-ਸਾਹਬ ਦੇ ਨਿਤਨੇਮ ਨਾਲੋਂ ਵੀ ਜਰੂਰੀ ਸੀ। ਹੋਰ ਤਾਂ ਹੋਰ ਤਖਤਾਂ ਦੇ ਪੁਜਾਰੀਆਂ ਤੋਂ ਖਾਸ ਕਰਕੇ ਅਕਾਲ ਬੁੰਗੇ ਵਾਲਿਆਂ ਤੋਂ ਏਹ ਫਤਵੇ ਕਢਾਏ ਗਏ ਸਨ ਕਿ:-'ਕੂਕੇ ਸਿਖ ਨਹੀਂ ਏਹ ਮੁਸਲਮਾਨੀ ਕਲਾਮ ਪੜ੍ਹਦੇ ਹਨ।' ਏਸ ਤੋਂ ਜਿਆਦਾ ਸਿਖਾਂ ਦੀ ਗਿਰਾਵਟ ਦਾ ਸਬੂਤ ਹੋਰ ਕੀ ਹੋ ਸਕਦਾ ਹੈ। ਸਤਿਗੁਰੂ ਜੀ ਦੇ ਪ੍ਰਮ ਪਵਿਤਰ ਨਾਉਂ ਨੂੰ ਏਹਨਾਂ ਸਿਖਾਂ

ਲਈ ਏਹ ਗਲ ਕੋਈ ਐਡੀ ਵਡੀ ਮਹਿਤਬ ਪੂਰਤ ਨਹੀਂ ਜਾਪਦੀ ਓਹ ਇਸ ਵਿਚ ਕਈ ਤਰਾਂ ਦੀਆਂ ਸ਼ੰਕਾ ਕਰੇਗਾ। ਰਾਣੀ ਦੇ ਬਸਤਰ (ਵੇਸ਼ਭੂਸ਼ਾ) ਰੰਗ, ਢੰਗ ਆਮ ਜਨਾਨੀਆਂ ਨਾਲੋਂ ਸਿਦੀਵ ਹੀ ਭਿੰਨ ਹੋਯਾ ਕਰਦਾ ਹੈ। ਜਾਂ ਤੇ ਓਹ ਦਸਮੇਸ਼ ਜੀ ਦਾ ਮੈਣੀ ਦੀ ਗਦ ਵਿਚ ਬੈਠਨਾਂ ਸੁਭਾਵਿਕ (ਬਾਈ ਚਾਂਸ) ਆਖੇਗਾ। ਜਾਂ ਓਹ ਦਸਮ ਜੀ ਦੀ ਬੁਧੀ ਦੀ ਸ਼ਲਾਘਾ ਕਰੇਗਾ ਪਰ ਓਸਦੀਆਂ ਤਰਕਾਂ ਦਾ ਅਸਰ ਓਸ ਰਾਣੀ ਤੀਕ ਕਦ ਪੁਜ ਸਕਦਾ ਹੈ ਜੇਹੜੀ ਸ੍ਰੀ ਦਸਮੇਸ਼ ਜੀ ਦੀ ਇਸ ਇਕੇ ਅਦਾ ਤੇ ਆਪਣਾ ਸਰਬੰਸ ਨਿਛਾਵਰ ਕਰਕੇ ਸਿਖੀ ਮੰਡਲ ਵਿਚ ਆ ਵਸੀ ਸੀ।

---

ਨੇ ਕਲਾਮ ਆਖਕੇ ਪ੍ਰਚਾਰਿਆ। ਸਤਿਗੁਰੂ ਜੀ ਦੇ ਪਯਾਰੇ, ਸ੍ਰੀ ਕਲਗੀਧਰ ਜੀ ਦੀ ਪਾਵਨ ਮਰਯਾਦਾ ਦੀ ਵਰਤੋਂ ਕਰਨ ਵਾਲੇ ਸਚੇ ਗੁਰ।ਸਖ ਨਾਮਧਾਰੀਆਂ ਨੂੰ ਸਿਖ ਨੇ 'ਮੁਸਲੇ' ਆਖਕੇ ਸਤਿਕਾਰ ਕੀਤਾ। ਓਹ ਕੇਹੜਾ ਕਸ਼ਟ ਹੈ ਜੇਹੜਾ ਸਿਖਾਂ ਦੇ ਹਥੋਂ ਗੌਰਮੈਂਟ ਦੇ ਇਸ਼ਾਰੇ ਨਾਲ,ਨਾਮਧਾਰੀਆਂ ਨੂੰ ਨਹੀਂ ਮਿਲਿਆ ਸਿਖ ਰਿਆਸਤਾਂ ਨੇ ਤਾਂ ਓਹ ਓਹ ਜੁਲਮ ਦੇ ਪਹਾੜ ਨਾਮਧਾਰੀਆਂ ਤੇ ਢਾਹੇ ਜਿਨ੍ਹਾਂ ਦੀ ਯਾਦ ਨਾਲ ਅਜ ਵੀ ਕਲੇਜਾ ਕੰਬ ਜਾਂਦਾ ਹੈ ਅਤੇ ਲੂੰ ਕੰਡੇ ਹੋ ਜਾਂਦੇ ਹਨ, (ਜਿਸਨੂੰ ਅਸੀਂ ਨਾਮਧਾਰੀ ਇਤਹਾਸ ਦੇ ਤੀਜੇ ਹਿੱਸੇ ਵਿਚ ਖੋਲ੍ਹਕੇ ਦਸਾਂਗੇ) ਸਿੰਘ ਸਭਾ ਨੂੰ ਤੇ ਓਹਨਾਂ ਦਿਨਾਂ ਵਿਚ ਹੋਰ ਕੋਈ ਕੰਮ ਹੈ ਹੀ ਨਹੀਂ ਸੀ ਬਸ ਨਾਮਧਾਰੀਆਂ ਦੀ ਨਿੰਦਿਆ, ਅਤੇ ਅੰਗਰੇਜ਼ਾਂ ਦੇ ਸੋਹਲੇ। ਵਡੇ ਵਡੇ ਸਿੰਘ ਸਭੀਏ:-ਸ੍ਰਦਾਰਾਂ ਦੇ ਘਰਾਂ ਵਿਚ ਰਹਿਰਾਸ ਮਗਰੋਂ ਇਸ ਪਦ ਨੂੰ ਸ਼ਬਦ ਵਾਂਗ ਪੜ੍ਹਿਆ ਜਾਇਆ ਕਰਦਾ ਸੀ ਕਿ:-ਜੁਗ ਜੁਗ ਰਾਜ ਸਵਾਯਾ ਟੋਪੀ ਵਾਲੇ ਦਾ।'

ਇਕ ਦਿਨ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਬਾਹਰੋਂ ਭਜਨ ਕਰਕੇ ਘਰ ਨੂੰ ਆ ਰਹੇ ਸਨ। ਆਪ ਜੀ ਦੇ ਅਗੇ ਅਗੇ ਇਕ ਝੀਵਰ ਵਹਿੰਗੀ ਤੇ ਦੋਹੀਂ ਬੰਨੀ ਤ੍ਰੈ ਤ੍ਰੈ ਘੜੇ ਚਾਈ ਜਾ ਰਿਹਾ ਸੀ। ਗੁਰੂ ਜੀ ਨੂੰ ਅਕਾਸ਼ ਬਾਣੀ ਹੋਈ ਕਿ ਲੈ ਪਰਤਾਵਾ ਵੇਖ ਲੈ। ਗੁਰੂ ਜੀ ਨੇ ਕਿਹਾ ਕਿਵੇਂ ? ਅਕਾਸ਼ ਬਾਣੀ ਹੋਈ ਕਿ ਦੋਹਾਂ ਬੰਨਿਆਂ ਦੇ ਘੜਿਆਂ ਵਿਚੋਂ ਵਿਚਕਾਰਲੇ ਟੁਟ ਜਾਣਗੇ। ਓਧਰ, ਓਹ ਝੀਵਰ ਗੁਰੂ ਜੀ ਦਾ ਜਸ ਸੁਣ ਚੁਕਾ ਹੋਯਾ ਸੀ। ਦਿਲ ਵਿਚ ਖਯਾਲ ਪਿਆ ਕਰਦਾ ਸੀ ਕਿ ਲੋਕੀਂ ਏਹਨਾਂ ਦੀ ਬੜੀ ਤਾਰੀਫ ਕਰ ਰਹੇ ਹਨ ਅਤੇ ਆਂਹਦੇ ਹਨ ਕਿ ਏਹ ਪੂਰਨ ਹਨ ਅੰਤਰਯਾਮੀ ਹਨ, ਕਰਾਮਾਤੀ ਹਨ, ਮੈਂ ਕਿਵੇਂ ਏਹ ਗਲ ਮੰਨਾਂ, ਜਿਤਨਾਂ ਚਿਰ ਕੋਈ ਮੈਨੂੰ ਚਮਤਕਾਰ ਨਾ ਦਿਖਾਲਨ, ਜੇ ਏਹ

---

ਸਚਾਈ ਆਖਿਰ ਕਦੇ ਪ੍ਰਗਟ ਹੋ ਹੀ ਜਾਯਾ ਕਰਦੀ ਹੈ ਸੱਚ ਸੌ ਪੜਦੇ ਪਾੜਕੇ ਵੀ ਬਾਹਰ ਨਿਕਲ ਔਂਦਾ ਹੈ। ਆਖਿਰ ਸਾਡੀ ਇਸ ਗਲ ਦੀ ਤਾਈਦ ਹੋ ਗਈ। ਪ੍ਰਸਿਧ ਪੰਜਾਬੀ ਮਾਸਿਕ ਪਤਰ "ਫੁਲਵਾੜੀ" ਦੇ ਸੰਪਾਦਕ ਪ੍ਰਸਿਧ ਵਿਦਵਾਨ, ਗਯਾਨੀ ਹੀਰਾ ਸਿੰਘ ਜੀ 'ਦਰਦ' ੨੨ ਮਾਘ ੧੯੮੬ ਦੇ ਸਤਿਜੁਗ ਦੇ ਬਸੰਤ ਨੰਬਰ ਦੇ ਸਫਾ ੯੫ ਕਾਲਮ ੨ ਤੇ ਆਪਣੇ ਲੇਖ ਵਿਚ ਲਿਖਦੇ ਹਨ ਕਿ:-

'ਮੁਲਕ ਵਿਚ ਭਾਰੀ ਗਿਰਾਵਟ ਆ ਚੁਕੀ ਸੀ। ਇਸ ਲਈ ਨਾਮਧਾਰੀਆਂ ਦੇ ਵਿਰੁਧ ਨਫਰਤ ਫੈਲਾਨ ਨਾਲ ਹਕੂਮਤ ਦੀ ਪਰਸੰਨਤਾ ਪ੍ਰਾਪਤ ਕਰਨੀ ਸੌਖੀ ਸੀ। ਹਕੂਮਤ ਦੇ ਦੁਸ਼ਮਨਾਂ ਨਾਲ

ਕਰਾਮਾਤੀ ਹਨ ਤਾਂ ਮੇਰੇ ਦੋਹਾਂ ਪਾਸਿਆਂ ਦੇ ਵਿਚਕਾਰਲੇ ਦੋਏ ਘੜੇ ਟੁਟ ਜਾਣ ਏਹ ਵਿਚਾਰਾਂ ਕਰਦਾ ਕਰਾਂਦਾ, ਝੀਵਰ ਗੁਰੂ ਜੀ ਦੇ ਕੋਲ ਆਗਿਆ। ਸਤਿਗੁਰਾਂ ਨੇ ਉਸਦੇ ਦਿਲਦਾ ਭਾਵ ਤਾੜਕੇ ਉਸਦੇ ਵਲ ਨਿਗਾਹ ਕੀਤੀ। ਵੇਖਦਿਆਂ ਹੀ ਵਿਚਕਾਰਲੇ ਘੜੇ ਤਾੜ ੨ ਕਰਦੇ ਟੁਟ ਗਏ। ਝੀਵਰ ਹੈਰਾਨ ਰਹਿ ਗਿਆ ਅਤੇ ਨਿਸਚਾ ਧਾਰ ਲਿਆ ਕਿ ਏਹ ਠੀਕ ਹੀ ਕੋਈ ਕਰਨੀ ਵਾਲੇ ਮਹਾਂ ਪੁਰਸ਼ ਹਨ ਵਹਿੰਗੀ ਰਖਕੇ ਚਰਨਾਂ ਤੇ ਢਹਿ ਪਿਆ ਅਤੇ ਬਖਸ਼ਿਸ਼ ਹਿਤ ਬੇਨਤੀ ਕੀਤੀ ਗੁਰੂ ਜੀ ਨੇ ਕਿਹਾ-'ਭਾਈ ਮਨੁਖ ਜਨਮ ਧਾਰਨ ਦਾ ਏਹੋ ਫਲ ਹੈ ਕਿ ਪੁਰਸ਼ ਹਕ ਹਲਾਲ ਦੀ ਕਮਾਈ ਕਰਦਾ ਹੋਯਾ ਆਪਣੇ ਮਾਲਿਕ ਦਾ ਫਰਜ਼ ਅਦਾ ਕਰੇ ਭਾਵ ਪ੍ਰਮੇਸ਼ਰ ਦੀ ਯਾਦ ਸਿਦੀਵ ਕਾਲ ਦਿਲ ਵਿਚ ਰਖੇ ਇਸ

---

ਨਫਰਤ ਪੈਦਾ ਕਰਨ ਨਾਲ ਹਕੂਮਤ ਵਲੋਂ ਲਾਭ ਵੀ ਮਿਲ ਸਕਦੇ ਸਨ। ਮਲੂਮ ਹੁੰਦਾ ਹੈ ਕਿ ਨਾਮਧਾਰੀਆਂ ਵਿਰੁਧ ਨਫਰਤ ਫੈਲਾਨ ਦੀ ਬਾਕਾਇਦਾ ਕੋਈ ਗੁਪਤ ਕੋਸ਼ਸ਼ ਜਾਰੀ ਰਹੀ ਹੈ।"

ਬਸ, ਏਹ ਗੁਪਤ ਕੋਸ਼ਸ਼, ਨਹੀਂ ! ਨਹੀਂ !! ਸਗੋਂ ਪ੍ਰਗਟ ਹੀ ਸੀ ਜੋ ਸਿੰਘ ਸਭਾ ਹੀ ਸੀ। ਹੋਰ ਕੋਈ ਕਾਰਨ ਨਹੀਂ ਜਦ ਕਿ ਸਾਰਾ ਗੁਰੂ ਗ੍ਰੰਥ ਸਾਹਿਬ ਪੁਕਾਰ ੨ ਕੇਆਖ ਰਿਹਾ ਹੋਵੇਕਿ-'ਭਾਈ ਰੇ ਗੁਰ ਬਿਨ ਗਿਆਨ ਨ ਹੋਇ। ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।' ਜੇ ਕੋਈ ਆਖੇ ਕਿ ਏਹ 'ਗੁਰੂ' ਗ੍ਰੰਥ ਸਾਹਿਬ ਜੀ ਹੀ ਹਨ ਤਦ ਏਹ ਗ਼ਲਤ ਹੈ : ਕਿਉਂਕਿ:-

ਲੈ ਭਾਈ ਜੇ ਤੈਂ ਆਪਣਾਂ ਜਨਮ ਸਵਾਰਨਾਂ ਹੈ, ਤਾਂ ਭਜਨ ਕਰ। ਆਏ ਗਏ ਅਤਿਥੀ ਨਾਲ ਵੰਡ ਛਕਿਆ ਕਰ। ਸਾਧ ਸੰਗਤ ਦੀ ਸੇਵਾ ਕਰਨ ਨਾਲ ਪਰਮੇਸ਼ਰ ਪ੍ਰਸੰਨ ਹੁੰਦਾ ਹੈ।" ਏਹ ਬਚਨ ਸੁਣ ਕੇ ਝੀਵਰ ਨੇ ਭਜਨ ਪੁਛਨ ਲਈ ਬੇਨਤੀ ਕੀਤੀ ਅਤੇ ਸਤਿਗੁਰੂ ਜੀ ਦੇ ਪਵਿਤਰ ਮੁਖਾਰ-ਬਿੰਦ ਤੋਂ ਭਜਨ ਲੈ ਕੇ ਨਿਹਾਲ ਹੋਇਆ। ਘਰ ਜਾਕੇ ਖੁਸ਼ੀ ਨਾਲ ਆਖਣ ਲਗਾ, ਅਜ ਮੇਰੇ ਜੇਹੇ ਭਾਗਾਂ ਵਾਲਾ ਹੋਰ ਕੌਣ ਹੈ, ਜਿਸ ਨੂੰ ਆਪ ਸਤਿਗੁਰੂ ਜੀ ਨੇ ਕੰਨ ਵਿਚ ਨਾਮ ਮੰਤ੍ਰ ਦੇ ਕੇ ਕ੍ਰਿਤਾਰਥ ਕੀਤਾ। ਮੈਂ ਅਜ ਤਰ ਗਿਆ ਹਾਂ। ਮੇਰੇ ਜਨਮ ਮਰਨ ਦੇ ਬੰਧਨ ਟੁਟ ਗਏ ਹਨ। ਮੈਂ ਜੀਵਨ

---

ਸ੍ਰੀ ਗੁਰੂ ਜੀ ਦਸਦੇ ਹਨ ਕਿ—'ਸਭੇ ਛਡ ਸਿਆਣਪਾ ਗੁਰ ਕੀ ਪੈਰੀ ਪਾਹਿ।' ਜਿਸ ਦਾ ਭਾਵ ਹੈ ਕਿ ਗੁਰੂ ਪੈਰਾਂ ਵਾਲਾ ਹੋਣਾਂ ਜਰੂਰੀ ਹੈ, ਕਿਉਂਕਿ ਜਦ ਗੁਰੂ ਜੀ ਦਾ ਹੁਕਮ ਹੈ ਕਿ ਗੁਰ ਕੇ ਚਰਨ ਰਿਦੈ ਲੈ ਧਾਰਹੁ। ਗੁਰ ਪਾਰਬ੍ਰਹਮ ਸਦਾ ਨਮਸਕਾਰਉ। ਫਿਰ ਅਗੇ ਦਸਿਆ ਹੈ—'ਸੇ ਮਥੇ ਨਿਹਚਲ ਰਹੇ ਜਿਨ ਗੁਰ ਧਰਿਆ ਹਥ।' ਏਹ ਸਿਫਤਾਂ ਤੇ ਕਿਸੇ ਦੇਹਧਾਰੀ ਗੁਰੂ ਵਿਚ ਹੀ ਹੋਯਾ ਕਰਦੀਆਂ ਹਨ। ਏਸ ਤੋਂ ਬਿਨਾ ਸ੍ਰੀ ਗੁਰੂ ਜੀ ਦਸਦੇ ਹਨ ਕਿ ਗੁਰੂ ਮਾਂ ਪਿਉ ਵਾਲਾ ਹੋਯਾ ਕਰਦਾ ਹੈ:—'ਧੰਨ ਧੰਨ ਸੁ ਪਿਤਾ ਧੰਨ ਧੰਨ ਕੁਲ ਧੰਨ ਧੰਨ ਸੁ ਜਨਨੀ ਜਿਨ ਗੁਰੂ ਜਣਿਆ ਮਾਇ।' ਗੁਰੂ ਮਾਂ ਪਿਉ ਵਾਲਾ ਅਤੇ ਕੁਲੀਨ ਹੋਯਾ

ਮੁਕਤ ਹੋ ਗਿਆ ਹਾਂ । ਮੇਰੇ ਜੇਹਾ ਅਜ ਕੌਣ ਹੈ । ਕਿਥੇ ਮੈਂ ਪਾਪੀ, ਜੀਵ ਮਾਰਨ ਵਾਲਾ ਬੱਧਕ ਕਿਥੇ ਓਹ ਪੂਰਨ ਪੁਰਖ ਨਿਰੰਜਣੀ ਜੋਤ ਜਿਸਨੇ ਮੇਰੇ ਮਥੇ ਉਤੇ ਹੱਥ ਰਖਕੇ ਕੰਨ ਵਿਚ ਨਾਮਮੰਤ੍ਰ ਦੇਕੇ ਮੇਰੇ ਸਾਰੇ ਪਾਪ ਦੂਰਕਰਦਿਤੇਹਨ, ਪ੍ਰਵਾਰ ਦੇ ਪੁਛਣ ਤੇ ਸਾਰੀ ਵਾਰਤਾ ਆਪਣੇ ਦਿਲ ਦੀ ਅਤੇ ਭਜਨ ਲੈਣ ਦੀ ਕਹਿ ਸੁਣਾਈ ਅਤੇ ਸਾਰੇ ਪਰਵਾਰ ਨੂੰ ਸਤਿਗੁਰਾਂ ਦੇ ਚਰਨਾਂ ਵਿਚ ਲਜਾਕੇ ਭਜਨ ਦਸਾਕੇ ਕ੍ਰਿਤਾਰਥ ਕੀਤਾ। ਸ਼ਹਿਰ ਦੇ ਲੋਕਾਂ ਨੇ ਜਦ ਏਹ ਬ੍ਰਿਤਾਂਤ ਸੁਣਿਆਂ ਤਾਂ ਸਾਰੇ ਸਤਿਗੁਰਾਂ ਦਾ ਜਸ ਪ੍ਰਗਟ ਕਰਦੇ ਹੋਏ ਉਪਮਾਂ ਕਰਨ ਲਗੇ ।

—:o:—

ਕਰਦਾ ਹੈ, ਕਿਉਂਕਿ ਸ੍ਰੀ ਗੁਰੂ ਜੀ 'ਧੰਨ ਧੰਨ ਗੁਰੂ ਕਾ ਪਿਤ ਮਾਤਾ।' ਲਿਖਦੇ ਹਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਏਹ ਸਿਫਤਾਂ ਵੀ ਨਹੀਂ। ਏਹ ਤਾਂ ਕਿਸੇ ਮਨੁਖ ਗੁਰੂ ਅਰਥਾਤ ਦੇਹਧਾਰੀ ਦੇ ਹੀ ਲਛਨ ਹਨ। ਬਹੁਤ ਸਾਰੇ ਸਜਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਗੁਰਤਾ ਸਿਧ ਕਰਨ ਲਈ ਏਹ ਪ੍ਰਮਾਣ ਦਿਆ ਕਰਦੇ ਹਨ ਕਿ—'ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ ।' ਪਰ ਓਹਨਾਂ ਸਜਨਾਂ ਨੂੰ ਏਹ ਪਤਾ ਨਹੀਂ ਕਿ ਤੁਕ ਤਾਂ ਚੌਥੇ - ਗੁਰੂ ਨੇ ਉਚਾਰਨ ਕੀਤੀ। ਜਦ ਸ੍ਰੀ ਗੁਰੂ ਰਾਮ ਦਾਸ ਜੀ ਬਾਣੀਨੂੰਗੁਰਤਾ ਦੇਚੁਕੇਸਨ ਫਿਰਓਹਨ੍ਹਾਂਨੇਗੁਰੂ ਅਰਜਨਦੇਵਜੀ ਅਗੇਪੰਜ

# ਹੱਟੀ ਕਰਨੀ

ਹਜਰੋਂ ਵਿਖੇ ਕਿਰਤ ਕਰਨ ਦੇ ਖਯਾਲ ਨਾਲ ਆਪ ਜੀ ਨੇ ਸਰਾਫੀ ਦੀ ਦੁਕਾਨ ਕਰ ਲਈ। ਜੇਹੜਾ ਗ੍ਰਾਹਕ ਆਵੇ ਓਹਨੂੰ ਸਚੋ ਸਚ ਕਹਿ ਦੇਣਾ। ਗ੍ਰੀਬਾਂ ਉਤੇ ਉਪਕਾਰ ਕਰਨਾਂ ਤਾਂ ਆਪ ਜੀ ਦਾ ਇਕ ਜਰੂਰੀ ਕੰਮ ਸੀ। ਟੁਟਿਆਂ ਭਜਿਆਂ ਦੀਆਂ ਆਪ ਜੀ ਦੀ ਦੁਕਾਨ ਥੀਂ ਗਰਜ਼ਾਂ ਪੂਰੀਆਂ ਹੋਣ ਲਗੀਆਂ। ਸੁਣ ਸੁਣਾ ਕੇ ਗ੍ਰੀਬਾਂ ਨੇ ਵਹੀਰਾਂ ਘੱਤ ਦਿਤੀਆਂ । ਸਾਰਾ ਦਿਨ ਦੁਕਾਨ ਤੇ ਮੇਲਾ ਲਗਾ ਰਹੇ। ਜਿਥੇ ਲੋਕਾਂ ਦੀਆਂ ਆਰਥਿਕ ਮੰਗਾਂ ਪੂਰੀਆਂ ਹੁੰਦੀਆਂ ਓਥੇ ਨਾਲ ਹੀ ਪ੍ਮਾਰਥਿਕ ਪਦਾਰਥ ਦੇ ਭੰਡਾਰ ਵੀ ਖੁਲੇ ਰਹਿੰਦੇ। ਨਾਮ ਦਾ ਉਪਦੇਸ਼ ਜਾਰੀ ਰਹਿੰਦਾ ਦੋਵੇਂ ਸੌਦੇ ਗੁਰੂ ਜੀ ਪਾਸ ਮੌਜੂਦ ਹਨ । ਜੇਹੜਾ ਹਟੀ ਅਗੋਂ ਦੀ

---

ਪੈਸੇ ਅਤੇ ਨਲੀਏਰ ਰਖਕੇ ਮਥਾ ਟੇਕਕੇ ਗੁਰਤਾ ਅਰਪਨ ਕਿਉਂ ਕੀਤੀ ? ਬਾਣੀ ਗੁਰੂ ਦੇ ਹੁੰਦਿਆਂ ਸੁੰਦਿਆਂ ੬ ਗੁਰੂ ਹੋਰ ਕਿਉਂ ਹੋਏ ? ਫੇਰ ਬਾਣੀ ਤੇ ਬਹੁਤ ਪਹਿਲਾਂ ਅਰਥਾਤ ਗੁਰੂ ਨਾਨਕ ਨੇ ਜਪੁਜੀ ਵਿਖੇ ਅਤੇ ਸ੍ਰੀ ਗੁਰੂ ਅੰਗਦ ਜੀ ਨੇ ਮਾਝ ਦੀ ਵਾਰ ਵਿਖੇ ਪਉਣ ਗੁਰੂ ਕਿਹਾ ਹੈ। ਜਦ ਕਿ ਸਾਰੇ ਹੀ ਸਿਖ ਅਜ ਤੀਕ 'ਪਉਣ ਗੁਰੂ' ਪੜ੍ਹ ਰਹੇ ਹਨ ਪਰਪਉਣ ਨੂੰ ਗੁਰੂ ਨਹੀਂ ਮੰਨਦੇ। ਜੇ ਬਾਣੀ ਗੁਰੂ ਹੋ ਸਕਦੀ ਹੈ ਤਾਂ ਪਉਣ ਗੁਰੂ ਕਿਉਂ ਨਹੀਂ ਹੋ ਸਕਦਾ ? ਜਦ ਕਿ ਦੋਹਾਂ ਸਤਿਗੁਰਾਂ ਦਾ ਹੁਕਮ ਹੈ।

ਜੇਹੜੇ ਸਜਨ ਏਹ ਉਪ੍ਰੋਕਤ ਪ੍ਰਮਾਣ ਦਿਆ ਕਰਦੇ ਹਨ ਓਹ

ਲੰਘਦਾ ਹੈ ਨਮਸਕਾਰ ਕਰਕੇ ਜਾਂਦਾ ਹੈ। ਆਪ ਜੀ ਪਾਸੋਂ ਜੇ ਕੋਈ ਕਰਜ ਮੰਗਣ ਔਂਦਾ ਤਾਂ ਆਪ ਧੇਲਾ ਰੁਪਯਾ ਗਹਿਣਾਂ ਰਖਦੇ। ਫੇਰ ਓਹ ਵੀ ਬਖਸ਼ ਦਿੰਦੇ ਕਿਉਂਕਿ ਗੁਰਮਤ ਵਿਚ ਬਿਆਜ ਦੀ ਮਨਾਹੀ ਹੈ। ਗਹਿਣਾਂ ਇਸ ਲਈ ਰਖਦੇ ਕਿ ਫੇਰ ਲੈਣ ਵੇਲੇ ਕੋਈ ਟੰਟਾ ਨਾ ਕਰਨਾ ਪਵੇ।

ਦੋ ਘੰਟੇ ਹਟੀ ਤੇ ਬੈਠਦੇ ਹਨ ਫਿਰ ਬਗੀਚੀ ਵਿਚ ਜਾਕੇ ਭਜਨ (ਨਾਮ ਅਭਿਆਸ) ਤੇ ਜੋਰ ਦੇਣਾ। ਭਜਨ ਕਰਦਿਆਂ ਨਾਮ ਦੀ ਖੁਮਾਰੀ ਹੋ ਆਈ ਮਸਤ ਸੁਭਾਵ ਰਹਿਣ ਲਗਾ। ਹੱਟੀ ਵਿਚੋਂ ਰੁਪਯੇ ਜੇਬ ਵਿਚ ਪਾਕੇ ਲੈ ਜਾਣੇ ਅਤੇ ਗ਼ਰੀਬਾਂ ਨੂੰ ਵੰਡ ਦੇਣੇ। ਸਾਂਈ ਜਵਾਹਰ ਜੀ ਆਪ ਜੀ ਦਾ ਬਹੁਤ ਖਯਾਲ ਰਖਦੇ ਸਨ, ਜਦ ਓਹਨਾਂ ਨੂੰ ਮਸਤੀ ਦਾ ਪਤਾ ਲਗਾ ਤਾਂ ਓਹਨਾਂ ਨੇ ਆਪਣੇ ਆਦਮੀ ਮੁਕੱਰਰ ਕਰ ਦਿਤੇ, ਜੇਹੜੇ ਬਾਬਾ ਜੀ ਦੇ ਨਾਲ ਹੀ ਰਹਿੰਦੇ।

---

ਗੁਰਬਾਣੀ ਦੇ ਭਾਵ ਅਤੇ ਸ੍ਰੀਗੁਰੂ ਸਿਧਾਂਤ ਥੀਂ ਅਗਯਾਤ ਹੀ ਹਨ। ਏਸਦਾ ਭਾਵ ਏਹ ਨਹੀਂ ਕਿ ਬਾਣੀ ਗੁਰੂ ਹੈ ਸਗੋਂ ਏਸਦਾ ਭਾਵ ਏਹ ਹੈ:—'ਬਾਣੀ ਗੁਰੂ' ਗੁਰੂ ਜੀ ਦੀ ਏਹ, ਬਾਣੀ ਗੁਰੂ ਹੈ ਹੋਰਨਾਂ ਸਭਨਾ ਬਾਣੀਆਂ ਨਾਲੋਂ ਵਡੀ ਹੈ, ਬਾਣੀਆਂ ਸਿਰ ਬਾਣੀ ਹੈ ਸਾਡੇ ਏਸ ਕਥਨ ਦੀ ਪੁਸ਼ਟੀ ਸ੍ਰੀ ਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿੱਖੇ ਇਉਂ ਕਰ ਗਏ ਹਨ:—

"ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ।
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆਂ ਸਿਰ ਬਾਣੀ।"

ਜਿਸਨੂੰ ਆਪ ਰੁਪਯੇ ਦੇਂਦ ਓਸਦੇ ਕੋਲ ੧) ਛਡਕੇ ਬਾਕੀ ਸਾਂਈ ਜੀ ਦੇ ਬੰਦੇ ਲੈ ਲੈਂਦੇ। ਹੁਣ ਤੇ ਜੇ ਕੜਾ ਵੀ ਭਜਨ ਪੁਛੇ, ਮਸਤ ਹੋ ਜਾਵੇ। ਕਿਤੇ ਜਾਣ ਜੋਗਾ ਨਾਂ ਰਹੇ।

ਸਾਈਂ ਜਵਾਹਰ ਜੀ ਨੇ ਇਕ ਦਿਨ ਜਦੋਂ ਗੁਰੂ ਜੀ ਬਾਹਰੋਂ ਆਏ, ਤਾਂ ਓਹ ਸਾਰੇ ਰੁਪਯੇ ਜੋ ਗੁਰੂ ਜੀ ਨੇ ਪੁੰਨ ਕੀਤੇ, ਭਾਵ ਲੋਕਾਂ ਨੂੰ ਦਿਤੇ ਸਨ, ਜੋ ਸਾਈਂ ਜੀ ਦ ਬੰਦੇ ੧)ਤੋ ਬਿਨਾਂ ਹੋਰ ਲੈ ਲੈਂਦੇ ਸਨ 'ਸਤਿਗੁਰਾਂ ਦੇ ਚਰਨਾ ਵਿਚ ਲਿਆ ਰਖੇ। ਗੁਰੂ ਜੀ ਨੇ ਪੁਛਿਆ, ਸਾਂਈਂ ਜੀ! ਇਹ ਧਨ ਕੇਹਾ ਹੈ? ਸਾਂਈ ਜੀ ਨੇ ਕਿਹਾ ਮਹਾਰਾਜ ਜਦ ਆਪ ਮਸਤੀ ਵਿਚ ਆਕੇ ਲੋਕਾ ਨੂੰ ਰੁਪਯੇ ਵੰਡ ਕੇ ਚਲੇ ਔਂਦੇ ਸੀ ਤਾਂ ਸਾਡੇ ਆਦਮੀ ਓਹਨਾ ਕੋਲ ਇਕ ਰੁਪਯਾ ਛਡਕੇ ਬਾਕੀ ਲੈ ਲੈਂਦੇ ਸਨ। ਏਹ ਦੌਲਤ ਆਪ ਜੀ ਦੀ ਹੀ ਹੈ ਅਤੇ ਆਪ

---

ਏਹਨਾਂ ਤੁਕਾਂ ਨੂੰ ਪੜ੍ਹਕੇ ਸਾਫ ਪਤਾ ਲਗਦਾ ਹੈ ਕਿ ਗੁਰੂ ਜੀ ਦਾ ਕੀ ਭਾਵ ਸੀ। ਦੇਹਧਾਰੀ ਗੁਰੂ ਦੇ ਧਾਰਨ ਕਰਨ ਲਈ ਸ੍ਰੀ ਗੁਰੂ ਜੀ ਥਾਂ ਥਾਂ ਆਪਣੀ ਬਾਣੀ ਵਿਖੇ ਹੁਕਮ ਕਰ ਗਏ ਹਨ। ਅਨਤ ਪ੍ਰਮਾਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚੋਂ ਮਿਲ ਸਕਦੇ ਹਨ ਜੇ ਅਜੇ ਵੀ ਸਜਨ ਬਾਣੀ ਗੁਰੂ ਗੁਰੂ ਹੈ ਬਾਣੀ ਆਖੀ ਜਾਣ ਤਾਂ ਉਹਨਾਂ ਦੀ ਮਰਜ਼ੀ! ਪਰ ਅਸੀ ਓਹਨਾਂ ਸਜਨਾਂ ਦੀ ਸੇਵਾ ਵਿਖੇ ਏਹ ਅਰਜ ਜਰੂਰ ਕਰਾਂਗੇ ਕਿ ਗੁਰੂ ਜੀ ਨੇ ਬਾਣੀ ਗੁਰੂ ਕਿਹਾ ਹੈ। ਤਾਂ 'ਪਉਣ ਗੁਰੂ' ਰੋਜ਼ ਪੜ੍ਹੀਦਾ ਹੈ ਪਰ ਪਉਣ ਨੂੰ ਗੁਰੂ ਮੰਨਦਾ ਕੋਈ

ਜੀ ਦੇ ਚਰਨਾਂ ਵਿਚ ਹਾਜਰ ਹੈ। ਗੁਰੂ ਜੀ ਨੇ ਕਿਹਾ ਸਾਂਈਂ ਜੀ, ਜੇ ਸਾਡਾ ਬਚਨ ਮੰਨਦੇ ਹੋ ਤਾਂ ਏਸਨੂੰ ਧਰਮ ਅਰਥ ਹੀ ਲਾ ਦਿਓ।

ਇਕ ਦਿਨ ਸਾਂਈਂ ਜਵਾਹਰ ਜੀ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜਿਸਨੇ ਆਪਨੂੰ ਮਸਤਾਨਿਆਂ ਕੀਤਾ ਹੈ, ਓਹਦੇ ਦਰਸ਼ਨ ਸਾਨੂੰ ਵੀ ਕਰਾਵੋ। ਬਚਨ ਹੋਯਾ ਕਿ ਅੰਮ੍ਰਿਤ ਵੇਲੇ! ਜਾਂ ਅੰਮ੍ਰਿਤ ਵੇਲਾ ਹੋਇਆ ਸਾਂਈਂ ਸਾਹਬ ਜੀ ਚੌਂਕੜਾ ਮਾਰਕੇ ਭਜਨ ਕਰਨ ਬੈਠੇ। ਤਦੋ ਖਬਰ, ਜੋ ਆਪਦਾ ਸਾਰਾ ਸਰੀਰ ਹਿਲਨ ਲਗ ਪਿਆ। ਸਾਂਈਂ ਜੀ ਨੇ ਕਿਹਾ ਕਿ ਮੈਨੂੰ ਹਿਲਾਕੇ ਤੂੰ ਵਡਾ ਨਹੀਂ ਹੋ ਚਲਿਆ! ਏਹ ਆਖਦਿਆਂ ਹੀ ਸਰੀਰ ਹਿਲਣੋਂ ਬੰਦ ਹੋ ਗਿਆ। ਦਿਨ ਚੜੇ ਜਦ ਸਾਂਈਂ ਜੀ ਸਤਿਗੁਰਾਂ ਦੇ ਦਰਸ਼ਨ ਕਰਨ ਗਏ ਤਾਂ ਗੁਰੂ ਜੀ ਨੇ ਪੁਛਿਆ ਕਿ ਸਾਂਈਂ ਜੀ! ਸੁਣਾਓ ਅੰਮ੍ਰਿਤ ਵੇਲੇ ਕਿਵੇਂ

---

ਨਹੀਂ ਸਥਾਨਾ ਭਾਵ ਕਰਕੇ ਅਸੀਂ ਏਥੇ ਹੋਰ ਪ੍ਰਮਾਨ ਨਾ ਦਿੰਦੇ ਹੋਏ ਹੁਣ ਓਹਨਾਂ ਦੋਹਰਿਆਂ ਉਤੇ ਕੁਝ ਵਿਚਾਰ ਕਰਦੇ ਹਾਂ। ਜੇਹੜੇ ਹਕੂਮਤ ਦੇ ਇਸ਼ਾਰੇ ਨਾਲ ਤਿਆਰ ਹੋਏ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮੁਕਾਬਲੇ ਤੇ ਆਏ। ਏਹ ਦੋਹਰੇ ਅਸਲ ਵਿਚ ਗੁਪਤ ਸਾਜ਼ਸ਼ ਦਾ ਹੀ ਨਤੀਜਾ ਹਨ ਜੇਹੜੀ ਨਾਮਧਾਰੀ ਪੰਥ ਦੇ ਖਿਲਾਫ ਸਿਖਾਂ ਵਲੋਂ ਹੁੰਦੀ ਰਹੀ। ਸੁਖ! ਹੁਣ ਅਸੀਂ ਦੋਹਰਿਆਂ ਤੇ ਵਿਚਾਰ ਕਰਕੇ ਏਸ ਪ੍ਰਕਰਣ ਨੂੰ ਖਤਮ ਕਰਦੇ ਹਾਂ।

ਸਿਖ ਧਰਮ ਦੇ ਹੋਰਸ ਕਿਸੇ ਪੁਸਤਕ ਵਿਚ ਤਾਂ ਨਹੀ ਪਰ ਭਾਈ ਪ੍ਰਹਿਲਾਦ ਸਿੰਘ ਜੀ ਦੇ ਰਹਿਤ ਨਾਮੇ ਵਿਚ ਇਹ ਲਾਈਂ ਏਹਨਾਂ

ਬੀਤੀ ? ਸਾਂਈ ਜੀ ਨੇ ਬੇਨਤੀ ਕਰਕੇ ਕਿਹਾ ਮੈ ਜਾਂ ਭਜਨ ਕਰਨ ਲਗਿਆ, ਤਾਂ ਸਾਰਾ ਸਰੀਰ ਹਿਲ ਉਠਿਆ ਅਤੇ ਜਦ ਮੈਂ ਏਹ ਕਿਹਾ ਕਿ ਏਸ ਤਰਾਂ ਕਰਨ ਨਾਲ ਤੂੰ ਵਡਾ ਹੋ ਜਾਇੰਗਾ ? ਤਾਂ ਬੰਦ ਹੋ ਗਿਆ ਗੁਰੂ ਜੀ ਬਚਨ ਕੀਤਾ ਕਿ ਸਾਂਈਂ ਜੀ, ਜੇ ਤੁਸੀਂ ਇਉਂ ਨਾ ਕਹਿੰਦੇ ਤਾਂ ਵੇਖਦੇ ਮਸਤ ਕਰਨ ਵਾਲੇ ਦੇ ਰੰਗ। ਸਾਂਈਂ ਜੀ ਸੁਣਕੇ ਸ਼ਾਂਤਿ ਹੋ ਗਏ ਅਤੇ ਭਜਨ ਪੁਛਣ ਲਈ ਬੇਨਤੀ ਕੀਤੀ। ਗੁਰੂ ਜੀ ਕਿਹਾ, ਸਾਂਈਂ ਜੀ ਆਪ ਤਾਂ ਵੈਰਾਗੀ ਹੋ, ਵਿਦਵਾਨ ਅਤੇ ਪੂਰਨ ਪੁਰਸ਼ ਹੋ; ਤੁਹਾਨੂੰ ਅਜੇ ਵੀ ਭਜਨ ਦੀ ਲੋੜ ਹੀ ਰਹੀ ? ਸਾਂਈਂ ਜੀ ਨੇ ਹਥ ਜੋੜਕੇ ਬੇਨਤੀ ਕੀਤੀ ਕਿ ਮਹਾਰਾਜ ਫਰੀਦ ਜੀ ਨੇ ੩੬ ਬਰਸ ਤਪਸਿਆ ਕੀਤੀ। ਸਾਰਾ ਤਾਣ ਲਾਯਾ, ਪਰ ਜਦ ਤੀਕ ਅਜਮੇਰ ਵਿਚ ਜਾਕੇ ਗੁਰੂ ਧਾਰਨ ਕਰਕੇ ਸੇਵਾ ਨਹੀਂ ਸੀ ਕੀਤੀ, ਤਦ ਤੀਕ

---

ਨਾਲ ਕੁਝ ਮਿਲਦੇ ਜੁਲਦੇ ਦੋ ਦੋਹਰੇ ਮਿਲਦੇ ਹਨ, ਜੋ ਏਹ ਹਨ :—

'ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗਰੰਥ।'
ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋਇ ਸਿਖ ਮਿਲਬੋ ਚਹੈ ਖੋਜ ਇਨੋ ਮੈਂ ਲੇਹ।

ਪਰ ਜਦੋਂ ਏਹਨਾਂ ਦੋਹਰਿਆਂ ਨੂੰ ਵਿਚਾਰ ਤਰਾਜੂ ਤੇ ਰਖਕੇ ਅਸੀਂ ਏਹਨਾਂ ਦਾ ਤੋਲ ਕਰਦੇ ਹਾਂ ਤਾਂ ਏਹਨਾਂ ਦਾ ਅਸਲੀ ਵਜਨ ਨਿਸਰੇ ਹੋ ਜਾਂਦਾ ਹੈ। ਇਸ ਰਹਿਤਨਾਮੇ ਦੇ ਦੋਹਰੇ ਅਤੇ ਚੁਪਾਈਆਂ ਕੇਵਲ ਢਾਲੀ ਹਨ। ਏਸਦਾ ਆਰੰਭ ਏਹਨਾਂ ਪੰਗਤੀਆ ਤੋਂ

ਸਿਮਰਨ ਅਭਿਆਸ ਵਿਚ ਦ੍ਰਿੜ੍ਹਤਾ ਨਹੀਂ ਸੀ ਹੋਣ ਅਤੇ ਆਤਮਾਨੰਦ ਤੋਂ ਸਖਣਾ ਹੀ ਰਿਹਾ ਸੀ। ਤਾਂਤੇ ਆਪ ਕਿਰਪਾ ਕਰੋ, ਭਜਨ ਦਸ ਕੇ ਕ੍ਰਿਤਾਰਥ ਕਰੋ ਕਿਉਂਕਿ ਭਜਨ ਹੀ ਮਨ ਰੂਪ ਜੰਦਰੇ ਨੂੰ ਖੋਲ੍ਹਣ ਲਈ ਕੁੰਜੀ ਰੂਪ ਹੈ। ਗੁਰਬਾਣੀ ਵਿਚ ਸ੍ਰੀ ਗੁਰੂ ਜੀ ਨੇ ਦਸਿਆ ਹੈ ਕਿ:-'ਗੁਰ ਕੁੰਜੀ ਪਾਹੂ ਨਿਵਲ ਮਨ ਕੋਠਾ ਤਨ ਛਤ। ਨਾਨਕ ਗੁਰ ਬਿਨ ਮਨ ਕਾ ਤ੍ਰਾਕ ਨ ਉਘੜੈ ਅਵਰਿ ਨ ਕੁੰਜੀ ਹਥ।' ਇਸ ਲਈ ਦੀਨ ਦਿਆਲ, ਗੁਰ ਮੰਤ੍ਰ ਦਸਕੇ ਮੇਰਾ ਨਿਸਤਾਰਾ ਕਰੋ।'

---

ਹੁੰਦਾ ਹੈ :-

'ਅਬਚਲ ਨਗਰ ਬੈਠੇ ਗੁਰੂ ਮਨ ਮੈ ਕੀਆ ਵਿਚਾਰ।
ਬੋਲਿਆ ਸਚਾ ਪਾਤਸਾਹ ਮੂਰਤ ਸ੍ਰੀ ਕਰਤਾਰ।
ਹੁਕਮ ਹੋਯਾ ਪ੍ਰਹਿਲਾਦ ਸਿੰਘ ਬਿਪਜਾਤ ਹੰਸਰਾਇ।
ਨਿਕਟ ਬੁਲਾਯਾ ਗੁਰੂ ਜੀ ਲੀਨੋ ਕੰਠ ਲਗਾਇ।
ਪੰਥ ਚਲਿਓ ਹੈ ਜਗਤ ਮੈ ਗੁਰੂ ਨਾਨਕ ਪ੍ਰਸਾਦ।
ਰਹਿਤ ਬਤਾਈਐ ਖਾਲਸੇ ਸੁਨੋ ਸਿੰਘ ਪ੍ਰਹਿਲਾਦ।

ਇਸਤੋਂ ਅਗੇ ੨੪ ਵੇਂ ਅੰਕ ਦਾ ਏਹ ਦੋਹਰਾ ਹੈ:-

ਗੁਰੂ ਖਾਲਸਾ ਮਾਨੀਯੇ ਪ੍ਰਗਟ ਗੁਰੂ ਕੀ ਦੇਹ।
ਜੋਇ ਸਿਖ ਮਿਲਬੋ ਚਹੈ ਖੋਜ ਇਨੋ ਮੈ ਲੇਹ।

ਅਗੇ ਤ੍ਰੀਵੇਂ ਅੰਕ ਦਾ ਏਹ ਦੋਹਰਾ ਹੈ :—

'ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓ ਗਰੰਥ।"

ਹੁਣ ਪਾਠਕ ਆਪ ਹੀ ਵਿਚਾਰ ਕਰ ਲੈਣ, ਕਿ ਏਹ ਦੋਹਰਾ ਅਤੇ ਓਹ ਦੋਹਰੇ ਜੋ ਅਜ ਕਲ ਪੜੇ ਜਾਂਦੇ ਹਨ, ਕਿਹ ਕੀ

ਏਹ ਬਚਨ ਸੁਣ ਕੇ ਗੁਰੂ ਜੀ ਦਯਾਲ ਹੋਏ ਅਤੇ ਸਾਂਈ ਸਾਹਿਬ ਜੀ ਨੂੰ ਭਜਨ ਦਸਕੇ ਨਿਹਾਲ ਕੀਤਾ।

ਇਕ ਦਿਨ ਇਕ ਸਿਖ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜਿਹੜਾ ਆਪ ਪਾਸ ਭਜਨ ਲੈਣ ਆਉਂਦਾ ਹੈ, ਉਸਨੂੰ ਆਪ ਪੜ੍ਹਾਂਦੇ ਕੁਝ ਨਹੀਂ, ਕੇਵਲ ਗੁਰ ਮੰਤਰ ਦਸਕੇ ਤੋਰ ਦੇ ਦੇ ਹੋ ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਅਸੀਂ ਤਾਂ ਓਡੇ ਵਾਂਗ ਖੂਹ ਦੀ ਦਸ ਪਾਣ ਵਾਲੇ ਹਾਂ ਕਿ ਏਸ ਅ ਥ ਨ ਿ ਮਠੇ ਜਲ ਦਾ ਖੂਹ ਹੈ। ਜਿਸ ਤਰਾਂ ਓਡੇ ਤੋਂ ਪੁਛਕ ਉਦਮ ਕਰਨ ਵਾਲਾ ਪੁਰਸ਼ ਖੂਹਾ ਕਢਕੇ ਅਪਣੇ ਪੁਰਸ਼ਾਰਥ ਨਾਲ ਠੰਢੇ ਅਤੇ ਮਿਠ ਜਲ ਦੀਆਂ ਮੌਜਾਂ ਮਾਣ

---

ਫਰਕ ਹੈ। ਏਹ ਤਾਂ ਇਕ ਮਖੌਲ ਜੇਹਾ ਹੀ ਹੈ। ਜੇ ਸਚ ਮੁਚ ਸ੍ਰੀ ਗੁਰੂ ਜੀ ਸ੍ਰੀ ਗੁਰੂ ਗਰੰਥ ਸਹਿਬ ਜੀ ਨੂੰ ਗਦੀ ਦੇ ਗਏ ਹੁੰਦੇ, ਤਾਂ 'ਏਹ ਪੰਥ ਬੇੜਾ ਬਿਨ ਮਲਾਹੋ ਪਾਰ ਕੈਸੇ ਪਾਹ ਜੀ।' ਅਬਚਲ ਨਗਰ ਦੇ ਸਿਖ ਕਿਉਂ ਆਖਦੇ।

ਪਰ ਏਹ ਦੋਹਰੇ ਤਾਂ ਅਸਲੋ ਹੀ ਮਨ ਘੜਤ ਅਤੇ ਕਪੋਲ ਕਲਪਿਤ ਹਨ। ਏਸਦ ਚਤੁਰ ਲਿਖਾਰੀ ਨੇ, ਆਪਣੇ ਵਲੋਂ ਏਸ ਰਹਿਤ ਨਾਮੇ ਨੂੰ ਪੁਰਾਤਨ ਦਸਨ ਲਈ ਬੜਾ ਜਤਨ ਕੀਤਾ ਹੈ ਅਤੇ ਰਹਿਤ ਨਾਮੇ ਦਾ ਸੰਮਤ ਏਹ ਦਿਤਾ ਹੈ।

'ਸੰਮਤ ਸਤ੍ਰਾ ਸੈ ਭਏ ਬਰਸ ਬਵੰਜਾ ਨਿਹਾਰ।
ਮਾਘ ਵਦੀ ਥਿਤ ਪੰਚਮੀ ਵੀਰਵਾਰ ਸ਼ੁਭ ਵਾਰ।

ਹੁਣ ਪਾਠਕ, ਆਪ ਹੀ ਵਿਚਾਰਨ, ਕਿ ਏਹਨਾ ਦੋਹਰਿਆਂ ਦੇ ਰਹਿਤਨਾਮੇ ਵਿਚ ਕਿੰਨੀ ਕੁ ਸਚਾਈ ਹੈ। ਕਵੀ ਜੀ ਲਿਖਦੇ ਹਨ

ਲੈਂਦਾ ਹੈ ਅਤੇ ਅਭਾਗਾ, ਕਰਮ ਹੀਨ, ਦਰਿਦ੍ਰੀ ਪੁਰਸ਼ ਪੁਛ ਤਾਂ ਲੈਂਦਾ ਹੈ ਪਰ ਖੂਹਾ ਕਢਣ ਦਾ ਜਤਨ ਨਹੀਂ ਕਰਦਾ। ਜਿਸ ਲਈ ਓਹ ਓਸ ਸੀਤਲ ਜਲ ਦੇ ਸੁਖ ਨੂੰ ਪ੍ਰਾਪਤ ਨਹੀਂ ਕਰ ਸਕਦਾ, ਓਸਦੇ ਲਈ ਓਤੇ ਦਾ ਦਸਣਾਂ ਫਲੀ ਭੂਤ ਨਹੀਂ ਹੁੰਦਾ। ਇਸੇ ਤਰਾਂ ਅਸੀਂ ਸਿੱਖ ਦੇ ਕੰਨ ਵਿਚ ਗੁਰ ਮੰਤਰ ਦੁਆਰਾ ਦਸ ਪਾ ਦਿੰਦੇ ਹਾਂ ਕਿ ਭਾਈ ਆਤਮਾਨੰਦ ਦਾ ਖੂਹਾ ਏਹ ਹੈ ਅਤੇ ਓਸਦੇ ਪ੍ਰਾਪਤ ਕਰਨ ਦਾ ਐਹ ਜਤਨ ਹਈ। ਜੇਹੜੀਆਂ ਰਹਿਤਾਂ ਦਸਦੇ ਹਾਂ ਉਹ ਸਿੰਘ ਦੇ ਹੱਥ ਵਿਚ ਕਹੀ ਅਤੇ ਟੋਕਰੀ ਫੜਾ ਦਿੰਦੇ ਹਾਂ ਪਰ

---

ਕਿ ਸਾਨੂੰ ਸ੍ਰੀ ਦਸ਼ਮੇਸ਼ ਜੀ ਨੇ ਅਬਚਲ ਨਗਰ ਵਿਖੇ ਏਹ ਰਹਿਤ ਨਾਮਾ ਲਿਖਨ ਦਾ ਹੁਕਮ ਦਿਤਾ। ਪਰ ਲਿਖਨ ਦਾ ਸੰਮਤ ਦਿੰਦੇ ਹਨ ੧੭੫੨ ਬਿਕਰਮੀ। ਜਿਸਤੋਂ ਏਸਦੇ ਪਾਜ ਦਾ ਭਾਂਡਾ ਚੌਰਾਹੇ ਵਿਚ ਭਜ ਜਾਂਦਾ ਹੈ। ਸੰਮਤ ੧੭੫੩ ਨੂੰ ਗੁਰੂ ਜੀ ਨੇ ਤ੍ਰੀਯਾ ਚਰਿਤ੍ਰ ਸੰਪੂਰਨ ਕੀਤਾ ਸੰਮਤ ੧੭੫੫ ਨੂੰ ਰਾਮਕਥਾ ਲਿਖੀ ਸੰਮਤ ੧੭੫੬ ਨੂੰ ਖਾਲਸਾ ਪੰਥ ਦੀ ਸਾਜਣਾਂ ਸਾਜੀ। ਸੰਮਤ ੧੭੬੨ ਨੂੰ ਮੁਕਤਸਰ ਦਾ ਯੁਧ ਫਤੇ ਕਰਕੇ ੧੩ ਕਤਕ ਨੂੰ ਦਮਦਮੇ ਸਾਹਿਬ ਪੁਜੇ।

ਸੰਮਤ ੧੭੬੩ ਨੂੰ ਦਖਨ ਦੀ ਤਿਆਰੀ ਕੀਤੀ।ਅਖੀਰ ਤ੍ਰੇਹਠ ਪੁਜੇ। ਏਥੇ ਦੋ ਵਰ੍ਹੇ ਰਹਿਕੇ ਸੰਮਤ ੧੭੬੫ ਬਿਕਰਮੀ ਨੂੰ ਕੌਤਕ ਰਚਾਕੇ ਅਲੋਪ ਹੋਏ। ਰਹਿਤਨਾਮੇ ਦਾ ਕਰਤਾ ਲਿਖਦਾ ਹੈ ਕਿ ਮੈਨੂੰ ਸ੍ਰੀ ਅਬਚਲ ਨਗਰ (ਸ੍ਰੀ ਹਜ਼ੂਰ ਸਾਹਿਬ) ਵਿਖੇ ਸ੍ਰੀ ਗੁਰੂ ਜੀ ਨੇ ਰਹਿਤਨਾਮਾਂ ਲਿਖਨ ਦਾ ਹੁਕਮ ਦਿਤਾ ਹੈ। ਪਰ

ਜੇਹੜਾ ਪੁਰਸ਼ ਫੇਰ ਵੀ ਹਿੰਮਤ ਨ ਕਰੇ ਅਤੇ ਦਰਿਦ੍ਰੀ ਵਾਂਗ ਚੁਪ ਕਰਕੇ ਬਹਿ ਰਵ੍ਹੇ ਉਸਦੇ ਜੇਹਾ ਅਭਾਗਹੀਨ ਹੋਰ ਕੌਣ ਹੋ ਸਕਦਾ ਹੈ।

ਭਾਈ ਗੁਰੂ ਜੀ ਨੇ ਨਾਮ ਦੀ ਵਡਾਈ ਸਭ ਤੋਂ ਉਚੀ ਲਿਖੀ ਹੈ। ਨਾਮ ਨਾਲੋਂ ਸਭ ਪੜ੍ਹਾਈਆਂ ਹੇਠਾਂ ਹਨ, ਜੋ ਪ੍ਰਾਣੀ ਗੋਵਿੰਦ ਧਿਆਵੈ। ਪੜਿਆ ਅਨ ਪੜਿਆ ਪ੍ਰਮ ਗਤਿ ਪਾਵੈ। ਸਿਆਣੇ ਆਂਹਦੇ ਹਨ ਕਿ ਢਾਈ ਅਖਰ ਪਰੇਮ ਦੇ ਪੜੇ ਸੋ ਪੰਡਤ ਹੋਇ। ਏਹ ਢਾਈ ਅਖਰ ਪ੍ਰੇਮ ਦੇ ਨਾਮ ਹੀ ਹੈ ਜੇਹੜੇ ਏਹ ਨਾਮ ਲੈਕੇ ਜਪਨਗੇ ਓਹਨਾਂ ਦਾ ਪਾਰ ਨਿਸਤਾਰਾ ਜਰੂਰ ਹੀ ਹੋ ਜਾਵੇਗਾ ਨਹੀਂ ਤੇ ਜੇਹੜਾ

---

ਸੰਮਤ ਦਿੰਦਾ ਹੈ ੧੭੫੨

ਨਦੇੜ ਵਿਚ ਉਹ ਕਿਹੜੀ ਬੀੜ ਸੀ ਜਿਸਨੂੰ ਗੁਰੂਜੀ ਨੇ ਗੁਰਤਾ ਅਰ-ਪਣ ਕੀਤੀ। ਇਸਤੋਂ ਬਿਨਾਏਹ ਰਹਿਤਨਾਮਾਂ ਸ੍ਰੀ ਕਲਗੀਧਰ ਜੀ ਦੇ ਪੰਥ ਦੀ ਰਚਨਾ ਕਰਨ ਤੋਂ ਵੀ ੪ ਸਾਲ ਪਹਿਲਾਂ ਦਾ ਬਣਿਆਂ ਸਿਧ ਹੁੰਦਾ ਹੈ ਓਹਨਾਂ ਦਿਨਾਂ ਵਿਚ ਕੇਹੜੇ ਖਾਲਸੇ ਨੂੰ ਰਹਿਤ ਬਤਾਨ ਦੀ ਲੋੜ ਪਈ ਅਤੇ ਕਦੋਂ ਗੁਰੂ ਜੀ ਅਬਚਲ ਨਗਰ ਪੁਜੇ

ਪਾਠਕਾਂ ਨੇ ਵੇਖ ਲਿਆ ਹੈ ਕਿ ਨਾਮਧਾਰੀ ਪੰਥ ਦੇ ਖਿਲਾਫ ਕੇਹੋ ਜੇਹੀਆਂ ਗੁਪਤ ਸਾਜਸ਼ਾਂ ਹੁੰਦੀਆਂ ਰਹੀਆਂ ਹਨ। ਅਤੇ ਕਿਸਤ੍ਰਾਂ ਗੁਰ ਗਦੀ ਦਾ ਸਿਲਸਿਲਾ ਪ੍ਰਚਲਤ ਹੋਇਆ। ਨਹੀਂ

ਭਜਨ ਨਾਂ ਕਰੇਗਾ ਉਸ ਸਬੰਧੀ ਭਾਈ ਗੁਰਦਾਸ ਜੀ ਲਿਖਦੇ ਹਨ:-

"ਪੂਛਤ ਪਥਕ ਤਿਹ ਮਾਰਗ ਨ ਧਰੈ ਪਗ,
ਪ੍ਰੀਤਮ ਕੈ ਦੇਸ ਕੈਸੇ ਬਾਤਨ ਸਿਉ ਜਾਈਐ।
ਪੂਛਤ ਹੈ ਵੈਦ ਖਾਤ ਔਖਦ ਨਾ ਸੰਜਮ ਸੌਂ,
ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ।
ਪੂਛਤ ਸੁਹਾਗਨਿ ਪੈ ਕਰਮ ਦੁਹਾਗਨਿ ਕੇ,
ਰਿਦੈ ਬਿਭਚਾਰ ਕਰ ਸੇਜਾ ਪੈ ਬੁਲਾਈਐ।
ਗਾਇ ਸੁਨੈ ਆਖੀ ਮੀਚੈ ਪਾਈਐ ਨ ਪਰਮ ਪਦ
ਗੁਰ ਉਪਦੇਸ ਜਉ ਲਉ ਰਿਦੈ ਨ ਬਸਾਈਐ।"

ਤੇ ਅਜੇਹਾ ਕੌਣ ਹੈ ਜੋ ਦੇਹਧਾਰੀ ਗੁਰੂ ਨੂੰ ਨਾਂ ਮੰਨੇ। ਕਦੀ ਅਨਾਤਮ ਅਤੇ ਅਚੇਤਨ ਪਦਾਰਥਾਂ ਵਿਚ ਵੀ ਗੁਰੱਤਵ ਭਾਵ ਆਯਾ ਹੈ। ਜਦ ਕਿ ਖੁਦ ਸ੍ਰੀ ਗੁਰੂ ਜੀ ਲਿਖਦੇ ਹਨ ਕਿ 'ਨਿਰਜੀਉ ਪੂਜਹਿ ਮੜ੍ਹਾ ਸ੍ਰੇਵਹਿ ਸਭ ਬਿਰਥੀ ਘਾਲ ਗਵਾਵਹਿ।- ਅਤੇ- 'ਤਿਸ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤ ਕਰ ਮੁਖ ਸੰਚਉ ਤਿਸ ਧਨ ਕੀ ਫਿਰਿ ਤੋਟ ਨ ਆਵੈ।' ਦਸੋ ਜਿਸ ਸਤਿ-ਗੁਰੂ ਦਾ ਮੁਖ ਹੀ ਨਹੀਂ ਸਿਖ ਓਸਨੂੰ ਛਾਦਨ ਭੋਜਨ ਅਰਪਨ ਕਿਵੇਂ ਕਰੇ। ਏਹ ਤੇ ਕਿਸੇ ਦੇਹਧਾਰੀ ਦਾ ਹੀ ਲਖਣ ਹੈ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਗੁਰਤਾ ਦੀ ਗਲ ਤਾਂ ਇਕ ਵਾਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਅਜਮਾ ਬੈਠੇ ਸਨ ਪਰ ਸਿਖਾਂ ਨੇ ਮੰਨਿਆ ਨਹੀਂ ਸੀ ਜਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਅਠਵੇਂ ਪਾਤਸ਼ਾਹ ਦਾ ਅੰਤ ਸਮਾ ਆਇਆ ਤਾਂ ਸਿਖਾਂ ਅਰਜ ਕੀਤੀ ਕਿ ਮਹਾਰਾਜ:-

ਏਹ ਬਚਨ ਸੁਣਕੇ ਸਿਖ ਦੀ ਨਿਸ਼ਾ ਹੋ ਗਈ ਅਤੇ ਚਰਨਾਂ ਤੇ ਮੱਥਾ ਟੇਕਕੇ ਗੁਰੂ ਜੀ ਦਾ ਜਸ ਗਾਇਨ ਕਰਨ ਲਗ ਪਿਆ ਕਿ - ਹੇ ਸਤਿਗੁਰੂ ਜੀ ! ਆਪ ਤਾਂ ਕਲੀ ਕਾਲ ਦੇ ਜੀਵਾਂ ਦਾ ਉਧਾਰ ਕਰਨ ਲਈ ਨਿਰਾਕਾਰ ਤੋਂ ਸਾਕਾਰ ਰੂਪ ਧਾਰਨ ਕੀਤਾ ਹੈ। ਸਚੇ ਪਾਤਸ਼ਾਹ ਜੀ ਆਪਨੇ ਜੋ ਨਾਮ ਦਾ ਛੱਟਾ ਦੇਕੇ ਧਰਮ ਦੀ ਰਖਿਆ ਕੀਤੀ ਹੈ ਇਸਦਾ ਬਦਲਾ ਅਸੀਂ ਇਕ ਜਨਮ ਵਿਚ ਕੀ ਦੇ ਸਕਦੇ ਹਾਂ, ਜੇ ਹਜਾਰ ਜਨਮ ਧਾਰਕੇ ਆਪ ਜੀ ਦੀ ਸੇਵਾ ਅਤੇ ਭਜਨ ਕਰੀਏ ਤਦ ਵੀ ਨਹੀਂ ਦਿਤਾ ਜਾ ਸਕਦਾ ਗੁਰੂ ਜੀ ਨੇ ਸਿਖ ਨੂੰ ਥਾਪਨਾਂ ਦੇਕੇ ਨਿਹਾਲ ਕੀਤਾ ।

---

'ਆਗੇ ਭਏ ਸਪਤ ਗੁਰ ਜੋਇ। ਦਾਸ ਕਿਧੌਂ ਲਾਇਕ ਸੁਤ ਕੋਇ।
ਸਭਿ ਬਿਧਿ ਤੇ ਸਮਰਥ ਤਿਸ ਕਰਿਕੈ। ਗੁਰਤਾ ਗਾਦੀ ਪਰ ਬੈਠਰਿਕੈ
ਸਕਲ ਸੰਗਤਾਂ ਆਦ ਮਸੰਦ। ਕਰ ਗਹਿਵਾਇ ਦਾਸ ਜੇ ਬ੍ਰਿੰਦ।
ਬਹੁਰ ਚਹੈਂ ਪਰਲੋਕ ਪਯਾਨਾ। ਕਰਤਿ ਰਹੇ ਜਨ ਗਨ ਦੁਖਹਾਨਾ।
ਸੁਨੀ ਬਾਰਤਾ ਸਤਿਗੁਰ ਸਾਰੀ। ਅਪਰ ਸਭਾ ਸਭਿ ਤੂਸ਼ਨ ਧਾਰੀ।
ਕ੍ਰਿਪਾ ਨਿਧਾਨ ਬਚਨ ਪੁਨ ਭਨਯੋ। ਮੌਨ ਠਾਨ ਸਭਿਹਿਨਿ ਤਬ ਸੁਨਯੋ।
ਗੁਰ ਗਾਦੀ ਅਬਚਲ ਜਗ ਮਾਂਹੀ ਵਧਹਿ ਪ੍ਰਤਾਪ ਮਿਟਹਿ ਕਿਮ ਨਾਹੀ।
ਮਨੋ ਕਾਮਨਾ ਸੰਗਤਿ ਪਾਵਹਿ। ਲੇ ਗੁਰ ਤੇ ਉਪਦੇਸ ਕਮਾਵਹਿ।
ਗੁਰੂ ਗ੍ਰੰਥ ਸਾਹਿਬ ਸਭ ਕੇਰਾ। ਜੋ ਹਮਰੋ ਚਹਿ ਦਰਸਨ ਹੇਰਾ।
ਸੋ ਸ਼ਰਧਾ ਧਰ ਹੇਰਨ ਕਰੈ। ਪਾਪਨ ਗਨ ਕੋ ਤਤ ਛਿਨ ਹਰੈ।
ਹਮ ਸੋਂ ਬਾਤ ਕਰਨਿ ਕੋ ਚਾਹਹਿ। ਪਠਹਿ ਸੁਨਹਿ ਗੁਰ ਗ੍ਰੰਥ ਉਮਾਹਹਿ।
ਤਿਸ ਮਹਿ ਕਹਯੋ ਜੁ ਕਰਹਿ ਕਮਾਵਨਿ। ਚਾਰ ਪਦਾਰਥ ਲੇ ਮਨ ਪਾਵਨ।

## ਸੱਯਦਾਣੀ ਉਧਾਰ

ਹਜਰੋਂ ਵਿਚ ਇਕ ਮਲਯਾਰ ਜਾਤਿ ਦੀ ਮੁਸਲਮਾਨ ਇਸਤ੍ਰੀ ਵਸਦੀ ਸੀ। ਇਕ ਦਿਨ ਓਹ ਮਰ ਗਈ। ਜਦ ਮਰਕੇ ਦਰਗਾਹ ਵਿਚ ਗਈ ਤਾਂ ਓਥੇ ਏਹ ਅਵਾਜਾ ਸੁਣਿਆ ਕਿ ਹਜਰੋਂ ਵਿਚ ਬਾਬਾ ਬਾਲਕ ਸਿੰਘ ਜੀ ਪੂਰਨ ਗੁਰੂ ਹਨ। ਸਾਹਿਬ ਨੂਰ ਬਾਲਕ ਸਿੰਘ ਜੀ ਨੂੰ ਬਖਸ਼ਿਆ ਹੈ। ਜਿਸਤੇ ਓਹ ਦਯਾ ਦ੍ਰਿਸ਼ਟੀ ਕਰਨਗੇ ਓਹ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ ਹੋ ਜਾਵੇਗਾ। ਜਾਂ ਓਸ ਇਸਤ੍ਰੀ ਦਾ ਲੇਖਾ ਹੋਣ

---

ਹੋਹਿ ਕਾਮਨਾ ਸਿਖ ਕੈ ਕੋਈ । ਬਿਘਨ ਪਰੈ ਕੈ ਸੰਕਟ ਹੋਈ ।
ਸਰਨ ਗ੍ਰੰਥ ਸਾਹਿਬ ਕੀ ਜਾਇ । ਤਤ ਛਿਨ ਸਤਿਗੁਰ ਬਨਹਿ ਸਹਾਇ।
ਨਿਤ ਦਰਸ਼ਨ ਕਰ ਮਸਤਕ ਟੇਕਹੁ। ਹਨਹੁ ਬਿਕਾਰਨਿ ਪਾਇ ਬਿਬੇਕਹੁ।
ਇਮ ਸੁਨ ਕਰ ਸਤਿਗੁਰ ਕੀ ਬਾਨੀ। ਸਭਨਿ ਬਿਲੋਚਨਿ ਤੇ ਬਹਿ ਪਾਨੀ।

(ਗੁਰ ਪ੍ਰਤਾਪ ਸੂਰਜ ਰਾਸ ੧੦ ਅਸੂ ੫੧ ੩੯੫੭ ਅਤੇ ੩੯੫੮ । ਸੰਪਾਦਕ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜਿਲਦ ੧੦ ਵੀਂ)

ਸਿਖਾਂ ਦੇ ਪੁਛਣ ਤੇ ਸ੍ਰੀ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਬ ਸਭ ਕੇਰਾ। ਦਸਕੇ ਸ੍ਰੀ ਗੁਰੂ ਗਰੰਥ ਸਾਹਬ ਜੀ ਦੀ ਗੁਰਤਾ ਪ੍ਰਗਟਾਈ। ਏਹ ਗਲਾ ਸਵੇਰ ਵੇਲੇ ਦੀਆਂ ਹਨ ।

ਜਦ ਸੂਰਜ ਅਥਵ ਗਿਆ। ਸੰਧਯਾ ਹੋ ਆਈ। ਦਿਲੀ ਦੇ ਸਿਖ ਸਤਿਗੁਰੂ ਜੀ ਦੇ ਅੰਤਮ ਦਰਸ਼ਨ ਲਈ ਔਂਦੇ ਜਾਂਦੇ ਹਨ ਭਾਈ ਗੁਰਬਖਸ ਆਦ ਬਹੁਤ ਸਾਰੇ ਮਸੰਦ ਕਠੇ ਹੋ ਗਏ। ਭਾਈ ਗੁਰਬਖਸ ਜੀ ਸਿਆਣੇ ਸਨ ਦਿਲੀ ਦੀ ਸੰਗਤ ਸਾਰੀ ਓਹਨਾਂ ਨੂੰ

ਲਗਾ ਤਾਂ ਧਰਮਰਾਜ ਨੇ ਕਿਹਾ ਕਿ ਏਸ ਬੁਢੀ ਦੇ ਨਾਉਂ ਦੀ ਦੂਜੀ ਬੁਢੀ ਹੈ। ਵਾਰੀ ਤਾਂ ਓਸਦੀ ਸੀ। ਏਸ ਨੂੰ ਕਿਉਂ ਲੈ ਆਏ ਹੋ। ਜਾਓ ਏਸਨੂੰ ਛਡਕੇ ਦੂਜੀ ਨੂੰ ਲੈ ਆਵੋ। ਏਸਦੀ ਉਮਰ ਅਜੇ ਬਾਕੀ ਰਹਿੰਦੀ ਹੈ। ਏਹ ਹੁਕਮ ਪਾਕੇ ਦੂਤ ਉਸ ਬੁਢੀ ਨੂੰ ਛਡ ਕੇ, ਦੂਜੀ ਨੂੰ (ਜਿਸਦੀ ਵਾਰੀ ਸੀ) ਲੈ ਗਏ। ਲੋਕਾਂ ਨੂੰ ਤਦ ਪਤਾ ਲਗਾ ਜਾਂ ਮਰੀ ਬੁਢੀ ਜਿਉਂਦੀ ਹੋ ਗਈ ਅਤੇ ਓਸਦੇ ਨਾਓਂ ਦੀ ਓਸੇ ਹੀ ਨਗਰ ਵਿਚੋਂ ਦੂਜੀ ਮਰ ਗਈ। ਓਸਦੇ ਸਨਬੰਧੀ ਪ੍ਰਸੰਨ ਹੋਏ ਅਤੇ ਓਧਰ ਚੀਕ ਚਿਹਾੜਾ ਪੈ ਗਿਆ। ਮਰਕੇ ਜੀਉਂਦੀ ਹੋਨ ਵਾਲੀ ਬੁਢੀ ਆਪਣੇ ਪੁਤਰਾਂ ਨੂੰ ਕਹਿਣ ਲਗੀ ਕਿ ਮੈਂ ਅੰਨ ਤਦ ਖਾਵਾਂਗੀ। ਜੇ ਪਹਿਲਾਂ ਪੀਰ ਬਾਲਕ ਸਿੰਘ ਜੀ

---

**ਕਹਿਣ ਲਗੀ ਕਿ ਏਹ ਸਮਾਂ ਹਥੋਂ ਨਾ ਗਵਾਓ। ਜਦ ਗੁਰੂ ਜੀ ਅੰਤਰ ਧਿਆਨ ਹੋ ਜਾਣ ਗੇ ਫੇਰ ਕੀ ਕਰੋਗੇ ਅਤੇ ਸਤਿਗੁਰਾਂ:- ਅਗੇ ਸਾਰੀ ਅਰਜ ਕਰ ਲਓ ਕਿ ਆਪ ਸਾਨੂੰ ਕਿਸੇ ਦੇਹਧਾਰੀ ਗੁਰੂ ਦੀ ਦਸ ਪਾਓ। ਜੋ ਆਪ ਜੀ ਨੇ ਗੁਰੂ ਗ੍ਰੰਥ ਕਿਹਾ ਹੈ ਏਹ ਸਾਨੂੰ (ਸੰਗਤ ਨੂੰ) ਪ੍ਰਵਾਨ ਨਹੀ।**

**ਸਭਿ ਸੰਗਤ ਕੀ ਬਿਨੈ ਸੁਨੀਜੈ। ਬਿਰਦ ਕ੍ਰਿਪਾਲੁ ਕ੍ਰਿਪਾ ਨਿਜ ਕੀਜੈ!**
**ਸਪਤਮ ਸਤਿਗੁਰੂ ਸ੍ਰੀ ਹਰਿਰਾਇ ਸੁਤਿ ਤਜਿ ਬਡੋ ਨਾ ਉਚਿਤ ਲਖਾਇ।**
**ਅਪਨੇ ਬਦਨ ਲਗ੍ਰਾਯਵ ਨਹੀ। ਗੁਰਤਾ ਦੇਨ ਤੋ ਕਿਤ ਰਹੀ।**
**ਤੁਮ ਕੋ ਨਿਜ ਅਸਥਾਨ ਬਿਠਾਏ। ਸਭਿ ਬਿਧਿ ਉਚਤਿ ਜਾਨਿ ਹਨਖਾਏ**
**ਕਿਤਕ ਮਾਸ ਜੁਗ ਸੰਮਤ ਬੀਤੇ। ਜਬ ਕੇ ਜਗਤ ਗੁਰੂ ਤੁਮ ਕੀਤ।**
**ਤਬ ਕੀ ਸੰਗਤ ਸਰਬ ਸਮ੍ਹਾਲੀ। ਸਿਖੀ ਰੀਤਿ ਭਲੇ ਪ੍ਰਤਿਪਾਲੀ।**

ਦਾ ਦਰਸ਼ਨ ਕਰ ਲਵਾਂਗੀ। ਮੈਂ ਦਰਗਾਹ ਵਿਚੋਂ ਉਸਦਾ ਜਸ ਸੁਣਕੇ ਆਈ ਹਾਂ ਉਹ ਪੂਰਨ ਗੁਰੂ ਅਤੇ ਪੀਰਾਂ ਸਿਰ ਪੀਰ ਹੈ। ਗੁਰਿਆਈ ਦਾ ਤਿਲਕ ਉਸਨੂੰ ਦਰਗਾਹੋਂ ਪ੍ਰਾਪਤ ਹੋਇਆ ਹੈ। ਬੁਢੀ ਦਾ ਇਹ ਵਾਕ ਸੁਣਕੇ ਲੋਕਾਂ ਅਤੇ ਉਸਦੇ ਪੁਤ੍ਰਾਂ ਨੂੰ ਪ੍ਰਤੀਤ ਹੋ ਆਈ। ਕਿਉਂਕਿ ਲੋਕੀਂ ਅਗਾਂ ਹੀ ਗੁਰੂ ਜੀ ਦੀਆਂ ਬਰਕਤਾਂ ਤੋਂ ਪ੍ਰਿਚਿਤ ਸਨ। ਜਾਣਦੇ ਸਨ। ਦੇਖ ਚੁਕੇ ਸਨ। ਹੁਣ ਓਸ ਬੁਢੀ ਨੂੰ ਪਰਵਾਰੋਂ ਆਈ ਜਾਣ ਹੋਰ ਵੀ ਪਕ ਹੋ ਗਿਆ। ਓਸ ਬੁਢੀ ਨੇ ਅਪਣੇ ਪੁਤਰ ਨੂੰ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਵਿਚ ਭੇਜਕੇ ਦਰਸ਼ਨ ਕਰਨ ਦੀ ਮੰਗ ਜ਼ਾਹਰ ਕੀਤੀ।

ਓਸਨੇ ਅਰਥਾਤ ਬੁਢੀ ਦੇ ਪੁਤਰ ਨੇ ਸ੍ਰੀ ਗੁਰੂ ਜੀ ਨੂੰ ਮਾਈ ਦਾ ਸਾਰਾ ਵਰਤਾਂਤ ਖੋਲ੍ਹਕੇ ਸੁਣਾਇਆ। ਮਾਈ

---

ਚਹਿਤ ਭਏ ਅਬ ਅੰਤਰ ਧਯਾਨ। ਨਹੀਂ ਬੈਠਾਯੋ ਕੋ ਨਿਜਥਾਨ।
ਰਾਵਰਿ ਨੇ ਕਿਸਕੇ ਲੜ ਲਾਈ। ਰੀਤਿ ਪ੍ਰਥਮ ਗੁਰੂਅਨ ਚਲਿ ਆਈ।
ਕਰਹੁ ਆਪ ਭੀ ਤਿਨਹੁ ਸਮਾਨ। ਜਿਸਤੇ ਸਿਖੀ ਰਹੇ ਜਹਾਨ।
ਜੇ ਨ ਕਰਹੁਗੇ ਪੂਰਬ ਰੀਤ। ਜਾਨੀ ਪਰਹਿ ਸੁ ਹੋਇ ਵਿਪ੍ਰੀਤ।
ਬਿਚਲ ਜਾਇਗੀ ਸੰਗਤ ਸਾਰੀ। ਕੇਚਿਤ ਹੋਇ ਮੀਣਨ ਅਨੁਸਾਰੀ।
ਧੀਰ ਮਲ ਕੋ ਮਾਨਹਿ ਕੋਈ। ਕੋ ਸਿਖ ਰਾਮ ਰਾਇ ਕੋ ਹੋਈ।
ਇਤ ਆਦਿਕ ਜੇ ਸੋਢੀ ਔਰ। ਲੇਂ ਬਿਰਮਾਇ ਆਪਨੀ ਠੌਰ।
ਬਿਨ ਗੁਰ ਸੰਗਤ ਹੈ ਥਿਰ ਕੋਇ ਨ। ਜਥਾ ਨ੍ਰਿਪਤਿ ਬਿਨ ਸੈਨਾ ਹੋਇਨ।
ਰਹੇ ਨ ਜਬ ਗਾਦੀ ਕੋ ਮਾਲਿਕ। ਧਨ ਹਿਤ ਅਪਰ ਬਨਹਿ ਤ੍ਰਤਕਾਲਿਕ।
ਸ਼ਕਤਿ ਹੀਨ ਜੇ ਹੋਇ ਗੁਰ ਔਰਾ। ਆਪਸ ਬਿਖੈ ਪਾਇ ਬਡ ਰੌਰਾ।

ਦੀ ਅਰਜ ਪ੍ਰਵਾਨ ਕਰਕੇ ਸਤਿਗੁਰੂ ਜੀ, ਓਸਦੇ ਨਾਲ ਮਾਈ ਕੋਲ ਗਏ। ਮਾਈ ਦਰਸ਼ਨ ਕਰਦਿਆਂ ਹੀ ਚਰਨਾਂ ਤੇ ਲਿਪਟ ਗਈ ਅਤੇ ਕਹਿਣ ਲਗੀ ਕਿ ਮੈਨੂੰ ਤਾਂ ਅਜ ਖੁਦਾ ਪਾਕ ਦਾ ਦੀਦਾਰ ਹੋਇਆ ਹੈ। ਬੜੇ ਸਤਿਕਾਰ ਨਾਲ ਗੁਰੂ ਜੀ ਨੂੰ ਪਲੰਘ ਤੇ ਬੈਠਾਕੇ ਮਾਈ ਨੇ ਦਰਗਾਹ ਵਾਲਾ ਹਾਲ ਦਸਕੇ ਅਰਜ ਕੀਤੀ ਕਿ-'ਹੇ ਸਚੇ ਪਾਤਸ਼ਾਹ ਜੀ ਆਪ ਜੀ ਨੂੰ ਜੋ ਸਾਰਾ ਨੂਰ ਦਰਗਾਹ ਵਿਚੋਂ ਪ੍ਰਾਪਤਿ ਹੋਇਆ ਹੈ, ਓਸ ਵਿਚੋਂ ਇਕ ਕਿਣਕਾ ਮੈਨੂੰ ਵੀ ਬਖਸ਼ਕੇ ਨਿਹਾਲ ਕਰੋ।' ਗੁਰੂ ਜੀ ਨੇ ਕਿਹਾ ਕਿ ਮਾਈ, ਸਵਾ ਪਹਿਰ ਰਾਤ ਦੇ

---

ਸਯਾਨੇ ਸਮਝਹਿਤਬ ਹਟ ਜਾਇ। ਇਮਗੁਰ ਸਿਖੀ ਜਗਹਿ ਬਿਲਾਇ। ਸੋਨਹਿਂ ਬਿਨਸਹਿ ਜਿਮ ਜਗ ਮਾਹੀ। ਉਚਿਤ ਕਰਨ ਕੋਹੋ ਬਿਧਿ ਤਾਂਹੀ। ਨਾਂਹਿ ਤ ਡੋਲ ਜਾਇਗੀਸੰਗਤਿ। ਬੈਠਨਿ ਲਗਹਿ ਅਪਰ ਕੀ ਪੰਗਤ। ਜੋ ਗੁਰੂ ਗਰੰਥ ਆਪਨੇ ਭਨਯੋਂ। ਸੋ ਸਗਰੇ ਸਿਖਨਿ ਹੂੰ ਸੁਨਯੋਂ। ਲਿਖ ਲੈ ਹੈਂ ਅਬ ਸੋਢੀ ਸਾਰੇ। ਬੈਠਹਿ ਮਾਨੀ ਗੁਰ ਹੋਇ ਭਾਰੇ। ਯਾਤੇ ਸੰਗਤ ਕਿਸ ਲੜ ਲਾਵਹੁ। ਗੁਰਤਾ ਉਚਿਤ ਜਾਨ ਲਖਪਾਵਹੁ। ਪੁਰਕੀ ਸੰਗਤਿ ਮਿਲ ਸਮਦਾਈ। ਇਮ ਅਰਦਾਸ ਕਰਤਿ ਅਗਵਾਈ।'

(ਸ੍ਰੀ ਗੁਰੂ ਪ੍ਰਤਾਪ ਸੂਰਜ ਰਾਸ ੧੦ ਅੰਸੂ ੫੨ ਪੰਨਾ ੩੯੬੦ ਅਤੇ ੩੯੬੧ ਜਿਲਦ ੧੦ਵੀਂ। ਸੰਪਾਦਤ ਭਾਈ ਸਾਹਬ ਭਾਈ ਵੀਰ ਸਿੰਘ ਜੀ।)

ਦਿਲੀ ਦੀ ਸੰਗਤ ਨੇ, ਨਹੀਂ। ਨਹੀਂ !! ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਸਿਖਾਂ ਨੇ ਕੀ ਏਹ ਸ੍ਰੀ ਗੁਰੂ ਗਰੰਥ ਜੀ ਦੀ ਹੱਤਕ ਨਹੀਂ ਕੀਤੀ? ਏਸਤੋਂ, ਜ਼ਿਆਦਾ ਹੱਤਕ ਹੋਰ ਕੀ ਹੋ ਸਕਦੀ ਹੈ।

ਤੜਕੇ ਉਠਕੇ ਸਣਕੇਸੀਂ ਅਸ਼ਨਾਨ ਕਰਕੇ ਅਰਜ ਕਰੀਂ ਕਿ ਹੇ ਖ਼ੁਦਾ ਜੋ ਏਸ ਜ਼ਮਾਨੇ ਦੀ ਬੰਦਗੀ ਹੈ, ਓਹ ਮੈਨੂੰ ਮਿਲੇ। ਓਸ ਸਮੇਂ ਜੇਹੜਾ ਮੰਤ੍ਰ ਤੈਨੂੰ ਮਿਲੇਗਾ ਉਹ ਜਪੀ ਜਾਈਂ। ਏਨੀ ਵਾਰਤਾ ਕਰਕੇ ਗੁਰੂ ਜੀ ਆਪਣੇ ਡੇਰੇ ਆ ਗਏ। ਮਾਈ ਨੇ ਗੁਰੂ ਜੀ ਦੀ ਆਗਯਾ ਅਨੁਸਾਰ ਜਦ ਅੰਮ੍ਰਿਤ ਵੇਲੇ ਅਸ਼ਨਾਨ ਕਰਕੇ ਖ਼ੁਦਾ ਅਗੇ ਅਰਜ ਕੀਤੀ ਤਾਂ ਓਸਨੂੰ ਇਉਂ ਪਿਆ ਭਾਸੇ ਕਿ ਕੋਈ ਮਹਾਂ ਆਤਮਾਂ ਦੇਹ ਧਾਰ ਕੇ ਉਸ (ਮਾਈ) ਦੇ ਕੰਨ ਵਿਚ ਚੁਅੱਖਰਾ ਭਜਨ ਸੁਣਾ ਰਹੀ ਹੈ। ਮਾਈ ਨੂੰ ਹੁਣ ਤੇ ਸਗੋਂ ਅਗੇ ਨਾਲੋਂ ਵੀ ਵਧੀਕ ਨਿਸਚਾ

---

ਸਿਖਾਂ ਨੇ ਸਾਫ ਕਹਿ ਦਿਤਾ ਕਿ ਜੇ ਆਪ ਪਿਛਲੇਰੇ ਗੁਰੂਆਂ ਵਾਲੀ ਮਰਯਾਦਾ (ਰੀਤੀ) ਦੇਹਧਾਰੀ ਗੁਰੂ ਅਸਥਾਪਨ ਕਰਨ ਦੀ, ਨਹੀਂ ਕਰੋਗੇ ਤਾਂ ਅਸੀਂ ਸਮਝਾਂਗੇ ਕਿ ਆਪ ਵਿਪ੍ਰੀਤ ਅਰਥਾਤ ਮਰਯਾਦਾ ਤੋਂ ਉਲਟ ਕਰ ਰਹੇ ਹੋ। ਕਿਉਂਕਿ ਇਸਤ੍ਰਾਂ ਸਿਖੀ ਨਹੀਂ ਰਹਿ ਸਕੇਗੀ। ਆਪ ਕਿਰਪਾ ਕਰਕੇ ਕੋਈ ਅਜੇਹਾ ਬਾਨਣੂ ਬੰਨੋ ਜਿਸ ਤੋਂ ਸਿਖੀ ਸੰਸਾਰ ਵਿਚ ਸਥਿਰ ਰਹਿ ਸਕੇ। ਸੰਗਤ ਨੂੰ ਕਿਸੇ ਦੇਹਧਾਰੀ ਦਾ ਅੰਚਲ ਪਕੜਾਵੋ, ਗੁਰਤਾ ਦੇ ਯੋਗ ਜੋ ਤੁਹਾਨੂੰ ਨਜ਼ਰ ਔਂਦਾ ਹੈ ਓਸਦੀ ਦਸ ਸਾਨੂੰ ਪਾਓ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਏਡੀ ਸ਼ਕਤੀ ਨਹੀਂ ਜੋ ਏਹ ਸਿਖੀ ਨੂੰ ਸੰਭਾਲ ਸਕੇ। ਸੰਗਤਾਂ ਦੇ ਏਸਤ੍ਰਾਂ ਦੀ ਬੇਨਤੀ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਜਦ ਦੇਖਿਆ ਕਿ ਇਹ ਲੋਕੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਗੁਰਤਾ ਨੂੰ ਪ੍ਰਵਾਨ ਨਹੀਂ ਕਰਦੇ ਤਾਂ ਫੇਰ ਸਿਖਾਂ ਦੇ ਆਖਨ ਤੇ ਦੇਹਧਾਰੀ ਗੁਰੂ ਦੀ ਦਸ ਪਾਂਦਿਆਂ ਹੋਇਆਂ ਹੁਕਮ ਕੀਤਾ ਕਿ ਚੰਗਾ ਖਾਲਸਾ ਜੀ. ਜੇ ਤੁਸੀਂ

ਹੋ ਗਿਆ ਅਤੇ ਲਗੀ ਰਾਤ ਦਿਨ ਨਾਮ ਅਭਿਆਸ ਕਰਨ। ਇਕ ਦਿਨ ਫੇਰ ਗੁਰੂ ਜੀ ਅਗੇ ਅਰਜ ਕਰ ਘਲੀਓਸੂ, ਕਿ ਦੀਨ ਦਯਾਲ ਜੀ ਸਾਡੇ ਘਰ ਪੜਦੇ ਦੀ ਬੜੀ ਸਖਤ ਰਸਮ ਹੈ। ਇਸ ਲਈ ਮੈਂ ਆਪ ਜੀ ਦੇ ਚਰਨਾਂ ਵਿਚ ਹਾਜਰ ਨਹੀਂ ਹੋ ਸਕਦੀ। ਕਿਰਪਾ ਕਰਕੇ ਮੈਨੂੰ ਮਹੀਨੇ ਵਿਚ ਦੋ ਵਾਰ ਨਹੀਂ ਤੇ ਇਕ ਵਾਰ ਤਾਂ ਜਰੂਰ ਹੀ ਦਰਸ਼ਨ ਦਿਆ ਕਰੋ। ਗੁਰੂ ਜੀ ਕਰੁਣਾ ਨਿਧਾਨ, ਪ੍ਰੇਮ ਵਸ, ਪੰਦਰੀਂ ਦਿਨੀਂ ਮਾਈ ਨੂੰ ਦਰਸ਼ਨ ਦੇਣ ਦਾ ਬਚਨ ਪ੍ਰਵਾਨ ਕਰ ਲਿਆ। ਅਤੇ ਮਾਈ ਦੇ ਘਰ ਜਾਣ ਲਗ ਪਏ। ਇਸ ਤੋਂ ਕਈ ਲੋਕ ਜੋ ਉਲਟੀ ਸਮਝ ਵਾਲੇ ਅਤੇ ਨਿੰਦਕ ਸਨ ਆਖਣ ਲਗ ਪਏ

---

ਨਹੀਂ ਮੰਨਦੇ, ਤਾਂ-'ਜੋ ਮੁਝਕੋ ਮਿਲਬੋ ਚਹੈ ਖੋਜ ਇਨੋ ਮੈ ਲੇਹ।' ਆਖ ਕੇ ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਸਤੇ ਨਿਰਦੇਸ਼ ਕਰਦਿਆਂ ਹੋਯਾਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ--'ਭਿਸਮੰਤ ਨਗਰ ਸਤੁਦ੍ਰਵ ਕਨਾਰਾ।' ਆਖਕੇ ਸੰਗਤ ਨੂੰ ਸੰਬੋਧ ਕਰਦੇ ਹਨ, ਏਸੇ ਤਰਾਂ ਹੀ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ--'ਬਾਬਾ ਬਸਹਿ ਜੇ ਗ੍ਰਾਮ ਬਕਾਲੇ। ਮਿਲ ਗੁਰ ਸੰਗਤ ਸਰਬ ਸਮਾਲੇ।' ਆਖਕੇ ਸੰਗਤ ਨੂੰ ਦੇਹਧਾਰੀ ਗੁਰੂ ਦੀ ਦਸ ਪਾਈ। ਜਦ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਇਕ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਅਜਮਾ ਲੈਂਦੇ ਹਨ ਫਿਰ ਦਸਮੇਸ਼ ਜੀ ਓਹ ਗਲ ਕਿਵੇਂ ਕਰਦੇ ਸਨ ਜਦ ਕਿ ਖਾਲਸੇ ਨੂੰ ਲੋੜ ਸੀ ਆਪਣੇ ਕਿਸੇ ਆਗੂ ਦੀ। ਨਹੀਂ ! ਨਾਹੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਗੁਰਿਆਈ ਦਿਤੀ ਅਤੇ ਨਾਹੀ ਗੁਰੂ ਮੰਨਣ ਦਾ ਹੁਕਮ ਕੀਤਾ ਏਹ ਤੇ ਸਭ ਓਸ ਗੁਪਤ ਸਾਜਸ਼ ਦੀ ਹ।

ਕਿ ਬੁਢੀ ਪ੍ਰਵਾਰੋਂ ਹੋ ਆਈ ਹੈ, ਏਸ ਲਈ ਗੁਰੂ ਜੀ ਓਸ ਕੋਲੋਂ ਦਰਗਾਹੀ ਦਾਤ ਲੈਣ ਦੇ ਕਾਰਨ ਓਸਦੇ ਦੀਦਾਰ ਨੂੰ ਜਾਂਦੇ ਹਨ। ਕਲਾਮ ਵਾਲੀ ਗਲ ਦਾ ਅਧਾਰ ਅਸਲ ਵਿਚ ਏਹੋ ਭੁਲੇਖਾ ਸੀ। ਪਰ ਜਦ ਓਸ ਮਾਈ ਨੂੰ ਪਤਾ ਲਗਾ ਕਿ ਲੋਕੀ ਗੁਰੂ ਜੀ ਨੂੰ ਏਸੇਤਰਾਂ ਕਹਿ ਰਹੇ ਹਨ, ਤਾਂ ਓਹ ਮਸਤਾਨੀ ਹੋ ਗਈ, ਅਤੇ ਪੜਦਾ ਪੂੜਦਾ ਕਿਧਰੇ ਭੁਲ ਗਿਆ। ਕੋਠੇ ਤੇ ਚੜ੍ਹਕੇ ਦੁਹਾਈ ਦੇਕੇ ਆਖਨ ਲਗੀ ਕਿ ਲੋਕੋ ਏਹ, ਗੁਰੂ ਬਾਲਕ ਸਿੰਘ ਜੀ, ਖੁਦਾ ਦਾ ਨੂਰ ਜੇ, ਨਹੀਂ ! ਨਹੀਂ !! ਖੁਦ ਖੁਦਾ ਜੇ। ਮੈਂ ਏਸ ਥੀਂ ਭਜਨ ਲੈਕੇ ਨਿਹਾਲ ਹੋਈ ਹਾਂ। ਤੁਸੀਂ ਉਲਟੀਆਂ ਗਲਾਂ ਕਰਕੇ ਕਿਉਂ ਨਰਕ ਗਾਮੀ ਹੁੰਦੇ ਹੋ। ਸਤਿਗੁਰੂ ਜੀ ਦੀ ਚਰਨੀ ਪਵੋ ਅਤੇ ਨਾਮ ਦਾ ਪਯਾਲਾ ਪੀਕੇ, ਦੁਨੀਆਂ ਦੇ ਐਬਾਂ ਥੀਂ ਮਤਵਾਲੇ

---

ਗਲ ਹੈ ਜੋ ਸਰਕਾਰ ਪੂਜ ਸਿਖਾਂ ਨੇ ਸਰਕਾਰੀ ਇਸ਼ਾਰੇ ਨਾਲ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਪੰਥ ਦੇ ਖਿਲਾਫ ਕੰਮ ਕੀਤੀ।ਨਹੀਂ ਤੇ ਸਿਖ ਇਤਹਾਸ ਤੇ ਸਾਰਾ ਹੀ, ਦੇਹਧਾਰੀ ਗੁਰੂ ਸਬੰਧੀ ਪੁਕਾਰ ੨ ਕੇ ਗੁਰੂ ਦੀ ਹੋਂਦ ਜਰੂਰੀ ਬਾਤ ਦਸ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਫ ਤੌਰ ਤੇ ਕਿਹਾ ਹੈ ਕਿ:--

'ਕਹਿਓ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ।
ਬੇਰ ਗਿਆਰੁਵੀਂ ਹਮ ਚਲ ਆਵਹਿ।ਤਿਸਤੇ ਕੋਈਕਹਮ ਲਖਪਾਵਹਿ।
ਪੰਥ ਖਾਲਸਾ ਖੇਤੀ ਮੇਰੀ। ਕਰੋਂ ਸੰਭਾਲਿਨ ਮੈਂ ਤਿਸ ਬੇਰੀ॥

(ਸ੍ਰੀ ਗੁਰੂ ਪ੍ਰਤਾਪ ਸੂਰਜ ਰੁਤ ੫ਵੀਂ ਅੰਸੂ ੩੮)

ਹੋਕੇ ਜਨਮ ਜਨਮ ਦੇ ਕਲੇਸ਼ਾਂ ਨੂੰ ਸ਼ਾਂਤਿ ਕਰੋ। ਤਾਂ ਲੋਕਾਂ ਦਾ ਭਰਮ ਦੂਰ ਹੋਇਆ ਅਤੇ ਗੁਰੂ ਜੀ ਤੋਂ ਮਾਫੀ ਮੰਗਕੇ, ਭਜਨ ਲੈਕੇ ਕ੍ਰਿਤਾਰਥ ਹੋਏ।

## ਹਜ਼ਰੋਂ ਸ਼ਹਿਰ ਵਿਚ ਅੱਗ ਲਗਣੀ

ਇਕ ਦਿਨ ਸ਼ਹਿਰ ਵਿਚ ਅੱਗ ਲਗ ਗਈ। ਲੋਕਾਂ ਦੀਆਂ ਦੁਕਾਨਾਂ ਅਤੇ ਵਸਨ ਵਾਲੇ ਮਕਾਨ ਸੜਕੇ ਸੁਆਹ ਹੋਨ ਲਗੇ। ਗੁਰੂ ਜੀ ਓਸ ਸਮੇਂ ਆਪਣੀ ਦੁਕਾਨ ਤੇ ਖਲੋਤੇ ਕੇਸ ਹਰੇ ਕਰ ਰਹੇ ਸਨ। ਨਾਲ ਦੀ ਹਟੀ ਵਾਲੇ ਸਿਖ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ, ਰਖਿਆ ਕਰੋ, ਮੈਂ ਗ੍ਰੀਬ ਹਾਂ, ਹਟੀ ਜ਼ਲ ਗਈ ਤਾਂ ਮਾਰਿਆ ਜਾਵਾਂਗਾ। ਗੁਰੂ ਜੀ ਨੇ ਕਿਹਾ ਕਿ ਭਜਨ ਕਰ, ਤੇਰੇ ਨਾਲ ਲਗਦੀ ਦੂਜੀ ਹੱਟੀ ਵੀ ਬਚ ਜਾਸੀ। ਜਦ ਅੱਗ ਓਧਰ ਪੁਜੀ ਤਾਂ ਪੌਣ ਦਾ

---

ਅਜਿਤੇ ਰੰਧਾਵੇ ਨਾਲ ਗੋਸ਼ਟ ਕਰਦੇ ਹੋਏ ਸ੍ਰੀ ਗੁਰੂ ਨਾਨਕ ਜੀ ਹੁਕਮ ਕਰਦੇ ਹਨ। ਕਿ ਬਚਾ ਅਜਿਤਯਾ ਸੁਣ ਤੈਂ ਜੋ ਪੁਛਿਆ ਹੈ ਕਿ ਗੁਰੂ ਕਿੰਨੇ ਜਾਮੇ ਧਾਰੇਗਾ ਸੋ ਭਾਈ:--

"ਜੁਗਾ ਜੁਗੰਤਰ ਸਤਿਗੁਰੂ ਦੂਸਰ ਹੋਯਾ ਨ ਹੋਗ।
ਚੁਰਾਸੀ ਜਾਮੇ ਪਹਿਰ ਕੇ ਪਾਛੇ ਭਇਆ ਅਲੋਪ।
ਸਤ੍ਰਜਾਮੇ ਭਗਤ ਜਨ ਚੌਦਾਂ ਸਤਿਗੁਰ ਰਾਇ।
ਗੁਨਮੁਖ ਹੋਇ ਸੁਮਿਲ ਰਹੇ ਮਨਮੁਖ ਮਿਲੈ ਸਜਾਇ।

(ਜਨਮ ਸਾਖੀ ਭਾਈ ਬਾਲਾ, ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਪ੍ਰੈਸ ਲਹੌਰ ਵਿਚ ਸੰ: ੧੯੫੬ ਵਿਚ ਛਪੀ।)

ਰੁਖ ਦੂਜੇ ਬੰਨੇ ਹੋ ਗਿਆ। ਗੁਰੂ ਜੀ ਦਾ ਵਾਕ ਸਤ ਹੋਯਾ ਤਕ ਸਿਖ ਚਰਨੀਂ ਢਹਿ ਪਿਆ। ਗੁਰੂ ਜੀ ਨੇ ਕਿਹਾ ਕਿ ਭਾਈ ਜਿਥੇ ਭਜਨ ਹੋਵੇ ਓਥੇ ਸਭੇ ਪੂਰੀਆਂ ਹੋ ਜਾਂਦੀਆਂ ਹਨ। ਇਸ ਲਈ ਸਦੀਵ ਕਾਲ ਬੰਦਗੀ ਕਰੋ। ਤੁਹਾਡੀ ਸਹੈਤਾ ਉਹ ਆਪ ਹੀ ਕਰਸੀ। ਇਸਤਰਾਂ ਦੇ ਚੋਜ ਤਕ ਲੋਕਾਂ ਦੀ ਸ਼ਰਧਾ ਦਿਨੋ ਦਿਨ ਵਧਨ ਲਗੀ। ਨਗਰੀ ਵਿਚ ਹਰੀ ਭਜਨ ਦਾ ਤੇ ਬਾਣੀ ਦਾ ਪ੍ਰਵਾਹ ਠਾਠਾਂ ਮਾਰਨ ਲਗ ਪਿਆ। ਦੂਰ ਦੂਰ ਖਬਰਾਂ ਹੋ ਗਈਆਂ।ਲੋਕੀਂ ਦੂਜੇ ਸ਼ਹਿਰਾਂ ਵਿਚੋਂ ਅਤੇ ਪਿੰਡਾਂ ਵਿਚੋਂ ਦਰਸ਼ਨ ਕਰਨ ਲਈ ਔਣ ਲਗੇ। ਭਜਨ ਪੁਛਕੇ ਗੁਰੂ ਜੀ ਦਾ ਜਸ ਗਾਵਨ ਲਗੇ। ਹਜਰੋਂ ਨਗਰੀ ਬੈਕੁੰਠ

---

ਏਸਤੋਂ ਬਿਨਾਂ ਹੋਰ ਅਨੰਤ ਪ੍ਰਮਾਣ ਮਿਲਦੇ ਹਨ, ਜੇਹੜੇ ਕਿ ਸਿਖ ਇਤਿਹਾਸ ਵਿਚ ਦਰਜ ਹਨ। ਓਹਨਾਂ ਨੂੰ ਨਾ ਮੰਨਦਿਆਂ ਹੋਯਾਂ ਐਵੇਂ ਇਕ ਮਨ ਘੜੰਤ ਜੇਹਾ ਦੋਹਰਾ:–'ਆਗਯਾ ਭਈ ਅਕਾਲ ਕੀ।' ਪੜ੍ਹਕੇ ਅਨਭੋਲ ਜਨਤਾ ਨੂੰ ਦੇਹਧਾਰੀ ਗੁਰੂ ਤੋਂ ਮੁਨਕਰ ਕੀਤਾ ਜਾਂਦਾ ਹੈ। ਜਦ ਕਿ ਏਹ ਦੋਹਰਾ ਇਤਹਾਸ ਵਿਚ ਹੈ ਵੀ ਨਹੀਂ। ਜੋ ਹੈ ਓਸਦੀ ਕਲਈ ਚੰਗੀ ਤਰਾਂ ਖੁਲ ਚੁਕੀ ਹੈ। ਗੁਰੂ ਗਰੰਥ ਦੀ ਗੁਰਤਾ ਨੂੰ ਪ੍ਰਵਾਣਿਆਂ ਤਾਂ ਜਾਂਦਾ ਹੈ ਪਰ ਅਜ ਤੀਕ ਏਹ ਨਹੀਂ ਦਸਿਆ ਜਾਂਦਾ ਕਿ ਆਖਿਰ ਓਹ ਸ੍ਰੀ ਗੁਰੂ ਗਰੰਥ ਸਾਹਿਬ ਹੈ ਕਿਥੇ? ਜਿਸ ਨੂੰ ਦਸਮੇਸ਼ ਜੀ ਨੇ ਗੁਰਿਆਈ ਦਾ ਤਿਲਕ ਦਿਤਾ। ਏਹ ਦੋਹਰਾ ਏਹ ਵੀ ਨਹੀਂ ਦਸਦਾ ਕਿ ਗਦੀ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਦਿਤੀ ਹੈ ਜਾਂ ਦਸਮ ਨੂੰ। ਖਾਰੀ ਬੀੜ ਨੂੰ ਜਾਂ ਮਿਠੀ ਬੀੜ ਨੂੰ? ਡਰੌਲੀ ਵਾਲੀ ਨੂੰ ਜਾਂ ਕਿਸੇ ਹੋਰਸ ਨੂੰ। ਸ੍ਰੀਮਾਨ ਬਾਬੂ ਤੇਜਾ ਸਿੰਘ ਜੀ,

ਧਾਮ ਦੇ ਰੂਪ ਵਿਚ ਬਦਲ ਗਈ। ਸਭ ਦੇ ਕਰਮ ਦੇਵਤਿਆਂ ਸਾਮਾਨ ਹੋ ਗਏ। ਇੰਵ ਪਿਆ ਪ੍ਰਤੀਤ ਵੇਵੇ ਕਿ ਨਾਮ, ਦਾਨ, ਇਸ਼ਨਾਨ, ਸਤਿ, ਸੰਤੋਖ ਅਤੇ ਗਯਾਨ ਨੇ ਹਜਰੋਂ ਵਿਚ ਸਾਖਯਾਤ ਅਵਤਾਰ ਧਾਰਨਾ ਕਰ ਲਿਆ ਹੈ। ਜੇਹੜਾ ਦਰਸ਼ਨ ਕਰਨ ਔਂਦਾ ਹੈ ਮੁੜਕੇ ਜਾਣ ਜੋਗਾ ਨਹੀਂ ਰਹਿੰਦਾ। ਜਿਵੇਂ ਪਤੰਗੇ ਦੀਪਕ ਦੇ ਰੂਪ ਤੇ ਮੋਹਤ ਹੋ ਪ੍ਰਾਣ ਤਿਆਗ ਦਿੰਦੇ ਹਨ, ਇਸੇ ਤਰਾਂ ਸਿਖ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਕੇ ਵਿਸ਼ੇ ਵਿਕਾਰਾਂ ਵਲੋਂ ਮ੍ਰਿਤੂ ਹੁੰਦੇ ਹੋਏ ਸਦੀਵੀ ਜੀਵਨ ਪ੍ਰਾਪਤਿ ਕਰਦੇ ਹਨ।

---

ਸਕੱਤ੍ਰ ਪੰਚ ਖਾਲਸਾ ਦੀਵਾਨ, ਦੇ ਵਿਚਾਰ ਅਨੁਸਾਰ ਤਾਂ ਗੁਰਤਾ ਓਸ ਸ੍ਰੀ ਗੁਰੂ ਗਰੰਥ ਸਾਹਬ ਜੀ ਨੂੰ ਮਿਲੀ ਹੈ, ਜਿਸ ਵਿਚ ਦਸਮ ਪਾਤਸ਼ਾਹ ਦੀ ਬਾਣੀ ( ਜਪੁ, ਚੌਪਈ, ਬਚਿਤ੍ਰ ਨਾਟਕ, ਸਵੈਯੇ, ਅਕਾਲ ਉਸਤਤਿ, ਸ਼ਬਦ ਹਜਾਰੇ, ਜ਼ਫਰ ਨਾਮਹ ਵਗੈਰਾ ) ਵੀ ਸ਼ਾਮਿਲ ਹੈ। ਏਹ ਨਹੀਂ ਕਿ ਏਹ ਬਾਣੀਆਂ ਸਮੁਚੇ ਰੂਪ ਵਿਚ ਲਿਖੀਆਂ ਹੋਈਆਂ ਹਨ, ਨਹੀਂ। ਜੇਹੜੀਆਂ ਬਾਬੂ ਤੇਜਾ ਸਿੰਘ ਜੀ ਦੇ ਖਯਾਲ ਅਨੁਸਾਰ ਲਿਖੀਆਂ ਹੋਣਗੀਆਂ ਓਹੀ ਸ੍ਰੀ ਗੁਰੂ ਗਰੰਥ ਸਾਹਬ ਗੁਰੂ ਕਹਾਨ ਦਾ ਅਧਿਕਾਰੀ ਹੈ, ਆਮ ਨਹੀਂ। ਏਹ ਸਭ ਗਲਾਂ ਕਪੋਲ ਕਲਪਤ ਹੀ ਹਨ, ਸਚਾਈ ਦਾ ਏਹਨਾਂ ਵਿਚ ਭੋਰਾ ਵੀ ਲੇਸ਼ ਨਹੀਂ। ਐਵੇਂ ਅਕੀਂ ਪਲਾਹੀਂ ਹਥ ਮਾਰਨ ਵਾਲੀ ਗਲ ਹੈ। ਨਿਗਰ ਦਲੀਲ ਜਾਂ ਜ਼ਬਰਦਸਤ ਪ੍ਰਮਾਣ ਇਕ ਵੀ ਨਹੀਂ। ਹੋਵੇ ਵੀ ਕਿਸਤਰਾਂ ? ਗੁਰਤਾ ਤਾਂ ਸ੍ਰੀ ਦਸਮੇਸ਼ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਹੀ ਅਰਪਨ ਕੀਤੀ ਹੈ।

# ਬਗੀਚੀ ਅਤੇ ਖੂਹੀ

ਇਕ ਦਿਨ ਦੀ ਵਾਰਤਾ ਹੈ ਕਿ ਗੁਰੂ ਜੀ ਸੰਗਤ ਸਹਿਤ ਬੈਠੇ ਹਰਿ ਚਰਚਾ ਕਰ ਰਹੇ ਸਨ। ਸਿਖ ਦਰਸ਼ਨ ਕਰਕੇ ਅਤੇ ਉਪਦੇਸ਼ ਸੁਣਕੇ ਪ੍ਰੇਮ ਮਗਨ ਹੋ ਰਹੇ ਸਨ। ਇਕ ਸੁਨਯਾਰਾ ਸਿਖ, ਜਿਸਦਾ ਨਾਉਂ ਭਾਈ ਮੁਖਾ ਕਰਕੇ ਪ੍ਰਸਿਧ ਸੀ, ਖੜਾ ਹੋਕੇ, ਗਲ ਪੱਲਾ ਪਾ, ਹਥ ਜੋੜ ਕੇ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ! ਜੇ ਆਪ ਆਗਯਾ ਦੇਵੋ ਤਾਂ ਮੈਂ ਆਪਣੀ ਬਗੀਚੀ ਵਿਚ, ਖੂਹੀ ਲਾਕੇ ਛਾਂਇ ਬਣਾ ਦੇਵਾਂ, ਜਿਥੇ ਆਪ ਅਗੇ ਵੀ ਕਦੀ ਕਦੀ ਚਰਨ ਪਾਨ ਜਾਂਦੇ ਹੋ ਅਤੇ ਭਜਨ ਕਰਕੇ ਪਵਿਤ੍ਰ ਕਰਦੇ ਹੋ। ਕਿਉਂਕਿ ਫੇਰ ਆਪ ਜੀ ਨੂੰ ਦੀਵਾਨ ਲਾਣ ਦੀ ਅਤੇ ਭਜਨ ਕਰਨ ਦੀ ਸਹੂਲਤ ਹੋ ਜਾਵੇਗੀ। ਮਹਾਰਾਜ ਜੀ ਨੇ ਕਿਹਾ ਕਿ ਭਾਈ ਅਸਾਂ ਖੂਹੀ ਅਤੇ ਬਗੀਚੀ ਨੂੰ ਕੀ ਕਰਨਾਂ ਹੈ, ਸਾਨੂੰ ਏਥੇ ਹੀ ਮੌਜ ਹੈ। ਜਿਥੇ ਦੋ ਘੜੀਆਂ ਬੈਠੇ, ਭਜਨ, ਬੰਦਗੀ, ਸਤਿਸੰਗ ਕੀਤਾ ਅਤੇ ਮੁੜ ਘਰ ਨੂੰ ਚਲੇ ਗਏ। ਸਿਖ ਨੇ ਨਿੰਮ੍ਰਤਾ ਸਹਿਤ ਬੇਨਤੀ ਕੀਤੀ ਕਿ ਹੇ ਦੀਨ ਦਯਾਲ ਜੀ, ਆਪ ਜੀ ਨੂੰ ਤਾਂ ਲੋੜ ਨਹੀਂ ਪਰ ਸਾਨੂੰ ਤਾਂ ਲੋੜ ਹੈ, ਆਪ ਮੇਹਰ ਕਰਕੇ ਦਾਸ ਦਾ ਮਨੋਰਥ ਪੂਰਾ ਕਰੋ।

ਜਦ ਸਿਖ ਨੇ ਬਾਰ ਬਾਰ ਬੜੇ ਹੀ ਪ੍ਰੇਮ ਭਰੇ ਸ਼ਬਦਾਂ ਵਿਚ ਪ੍ਰਾਰਥਨਾ ਕੀਤੀ ਅਤੇ ਕੋਲੋਂ ਹੋਰ ਵੀ ਮੁਖੀ ੨ ਸਿਖਾਂ ਨੇ ਅਰਜ ਕਰਕੇ ਓਸ ਦੀ ਸਹੈਤਾ ਕੀਤੀ ਤਾਂ ਸਤਿਗੁਰਾਂ ਕਹਿਆ ਕਿ ਅਛਾ ਜਿਵੇਂ ਸਾਧ ਸੰਗਤ ਦੀ ਰਜ਼ਾ ਹੈ ਅਸੀਂ ਓਸੇ ਤਰਾਂ ਹੀ ਅਨੰਦ ਹਾਂ। ਸਤਿਗੁਰਾਂ ਦੀ ਆਗਯਾ ਪਾਕੇ ਸਿਖ ਨੇ ਬਗੀਚੀ, ਖੂਹੀ, ਤਿਆਰ ਕਰ ਦਿਤੀ। ਅਤੇ ਇਕ ਬਾਰਾਂਦਰੀ ਬਣਵਾਕੇ ਓਸਦੇ ਨਾਲ ਹੀ ਇਕ ਬੜਾ ਸੁੰਦਰ ਥੜਾ ਬਣਵਾ ਦਿਤਾ। ਜਿਸਤੇ ਬੈਠਕੇ ਸਤਿਗੁਰੂ ਜੀ ਭਜਨ ਕਰਦੇ ਅਤੇ ਦੀਵਾਨ ਲਾਂਦੇ। ਹੁਨ ਨਿਤਾਪ੍ਰਤੀ ਸਤਿਗੁਰੂ ਜੀ ਸੰਗਤਾਂ ਸਹਿਤ ਅਸ਼ਨਾਨ ਵੀ ਓਸੇ ਖੂਹੀ ਤੇ ਕਰਿਆ ਕਰਨ। ਭਜਨ ਬਾਣੀ ਵੀ ਓਥੇ ਹੀ ਹੋਇਆ ਕਰੇ। ਓਸ ਜਗਾ ਦੇ ਅਜੇਹੇ ਭਾਗ ਜਾਗੇ ਕਿ ਰਾਤ ਦਿਨ ਰੌਣਕ ਲਗੀ ਰਹੇ। ਸਿਖਾਂ ਨੇ ਖੁਸ਼ਬੂਦਾਰ ਫੁਲਾਂ ਦੇ ਬੂਟੇ ਅਤੇ ਵੇਲਾਂ ਲਾਕੇ, ਹੋਰ ਅਨੇਕ ਤਰਾਂ ਦੀ ਰਚਨਾ ਕਰਕੇ ਓਸ ਸਥਾਨ ਨੂੰ ਬੜਾ ਹੀ ਰਮਣੀਕ ਅਤੇ ਸੁਹਾਵਣਾਂ ਬਣਾ ਦਿਤਾ। ਜੇਹੜਾ ਇਕ ਵਾਰ ਓਥੇ ਚਲਿਆ ਜਾਵੇ, ਮੁੜ ਓਥੋਂ ਪਰਤਨ ਦਾ ਨਾਉਂ ਨਾ ਲਵੇ। ਸਤਿਗੁਰੂ ਜੀ ਜਦ ਪਿਛਲੇ ਪਹਿਰ ਖੂਹੀ ਤੇ ਜਾਕੇ, ਥੜੇ ਤੇ ਆਸਣ ਵਿਛਾਕੇ ਦੀਵਾਨ ਸਜਾਕੇ ਬੈਠਦੇ ਤਾਂ ਐਉਂ ਸੋਭਾ ਪਾਂਦੇ ਜਿਵੇਂ ਤਾਰਿਆਂ ਦੀਆਂ ਸਵੇਤ ਪੰਗਤੀਆਂ ਵਿਚਕਾਰ ਚੰਨ ਸੁਭਾਇਮਾਨ ਹੋਕੇ ਸਾਰੀ ਦੁਨੀਆਂ ਨੂੰ ਆਪਣੇ ਉਜਾਲੇ ਨਾਲ ਕ੍ਰਿਤਾਰਥ ਕਰਦਾ ਹੋਇਆ ਸ਼ਾਂਤੀ ਪ੍ਰਦਾਨ ਕਰਦਾ ਹੈ। ਦੂਰੋਂ ਸੰਗਤਾਂ ਔਂਦੀਆਂ ਅਤੇ ਓਹਨਾਂ

ਦੇ ਚਿਤ ਸਤਿਗੁਰਾਂ ਦੇ ਦਰਸ਼ਨ ਨਾਲ ਇੰਵ ਖਿਲ ਜਾਂਦੇ ਜਿਵੇਂ ਚੰਨ ਦੇ ਦਰਸ਼ਨ ਕਰਕੇ ਕੰਮੀਆਂ ਦੀਆਂ ਪੰਖੜੀਆਂ ਆਪਣੀ ਦਿਨ ਦੀ ਖਾਮੋਸ਼ੀ ਅਰ ਗਮੀ ਦੀ ਹਾਲਿਤ ਨੂੰ ਵਿਸਾਰ ਕੇ ਹਸੂੰ ਹਸੂੰ ਕਰਦੀਆਂ ਖਿਲ ਖਿਲਾ ਪ੍ਰਫੁਲਤ ਹੋ ਉਠਦੀਆਂ। ਨਾਮ ਦਾਨ ਇਸ਼ਨਾਨ ਦਾ ਪ੍ਰਵਾਹ ਵਹਿ ਟੁਰਿਆ। ਦਿਨੇ ਰਾਤ ਭਜਨ ਬਾਣੀ ਅਤੇ ਸਤਿਸੰਗੀ ਵਿਚਾਰਾਂ ਹੁੰਦੀਆਂ ਰਹਿਨ। ਸ੍ਰੀ ਦਸਮੇਸ਼ ਜੀ ਦੀ ਸੁਕੀ ਹੋਈ ਫੁਲਵਾੜੀ ਫਿਰ ਵਿਕਸਤ ਹੋ ਉਠੀ। ਹਜਾਰਾਂ ਸਿਖ ਭਜਨ ਬਾਣੀ ਦੇ ਵਿਚਾਰ ਨਾਲ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜਸ ਗਾਨ ਲਗੇ।

## ਵਡੀ ਧਰਮਸਾਲਾ ਵਿਚ ਕਥਾ ਦਾ ਅਰੰਭ

ਇਕ ਦਿਨ ਜਦ ਗੁਰੂ ਜੀ ਥੜੇ ਤੇ ਬੈਠੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ, ਤਾਂ ਕੁਝ ਸਿਖਾਂ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੇ ਆਪ ਆਗਯਾ ਕਰੋ ਤਾਂ ਅਸੀਂ ਆਪਣੇ ਦਿਲ ਦੀ ਮੰਗ ਆਪ ਜੀ ਦੇ ਚਰਨਾਂ ਵਿਖੇ ਪ੍ਰਗਟ ਕਰੀਏ। ਸਤਿਗੁਰਾਂ ਨੇ ਹੁਕਮ ਕੀਤਾ ਕਿ ਭਾਈ ਬਿਨਾ ਸ਼ਕ ਜੋ ਤੁਹਾਡੇ ਚਿਤ ਵਿਚ ਹੈ ਜਾਹਰ ਕਰੋ। ਸੰਗਤ ਨੇ ਅਰਜ ਕੀਤੀ ਕਿ ਕ੍ਰਿਪਾ ਸਾਗਰ ਜੀ ਸੰਗਤਾਂ ਦੀ ਏਹ ਪ੍ਰਬਲ ਇਛਾ ਹੈ ਕਿ ਆਪ ਵਡੀ ਧਰਮਸਾਲਾ ਵਿਚ ਚਲਕੇ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਦਾ ਪਾਠ ਅਤੇ ਕਥਾ ਸੁਣਾਕੇ ਸੰਗਤਾਂ ਦੇ ਦਿਲੀ ਮਨੋਰਥ ਪੂਰਨ ਕਰਨ ਦੀ ਕ੍ਰਿਪਾਲਤਾ ਕਰੋ

ਸਤਿਗੁਰ ਸਾਧ ਸੰਗਤ ਦੀ ਹਾਰਦਿਕ ਦਿਲੀ ਮੰਗ ਨੂੰ ਅਨੁਭਵ ਕਰਕੇ 'ਸਤਿ ਬਚਨ' ਕਹਿੰਦੇ ਹੋਏ ਚਲ ਪਏ। ਸੰਗਤਾਂ ਨੇ ਆਪਣੀ ਮੰਗ ਪੂਰੀ ਹੋਈ ਵੇਖ ਬੜੀ ਖੁਸ਼ੀ ਮਨਾਈ। ਸਤਿਗੁਰੂ ਜੀ ਸੰਗਤਾਂ ਸਹਿਤ ਬੜੇ ਸਾਹਬ ਤੋਂ ਧਰਮਸਾਲਾ ਨੂੰ ਚਲ ਪਏ। ਸਤਿਗੁਰੂ ਜੀ ਦੇ ਚਰਨਾਂ ਦੇ ਭੌਰੇ ਗੁਰਮੁਖ ਗੁਰਸਿਖ ਗੁਰੂ ਜੀ ਦੇ ਸਨਮੁਖ ਧਰਤੀ ਤੇ ਚਿਟੀਆਂ ਚਾਦਰਾਂ ਵਿਛਾਂਦੇ ਜਾਂਦੇ ਹਨ ਅਤੇ ਗੁਰੂ ਜੀ ਦੇ ਚਰਨ ਪਾਨ, ਭਾਵ ਲੰਘ ਜਾਣ ਤੇ ਚੁਕੀ ਜਾਂਦੇ ਹਨ। ਮਨੋਹਰ ਕੀਰਤਨ ਬੜੀ ਮਿਠੀ ਅਤੇ ਰਸ ਭਿੰਨੀ ਸੁਰੀਲੀ, ਵੈਰਾਗ ਮਈ ਧਾਰਨਾਂ ਵਿਚ ਸ਼ੁਰੂ ਹੈ। ਸੁਣਨ ਵਾਲੇ ਮਸਤ ਅਤੇ ਮੋਹਤ ਹੋ ਰਹੇ ਹਨ। ਸੰਗਤਾਂ ਪਹਿਲਾਂ ਹੀ ਕਾਫੀ ਸਨ। ਪਰ ਜੋ ਰਸਤੇ ਵਿਚੋਂ ਨਾਲ ਮਿਲਦੀਆਂ ਗਈਆਂ ਓਹਨਾਂ ਨੇ ਸਮੇ ਦੀ ਰੌਣਕ ਨੂੰ ਅਤੇ ਸ਼ੋਭਾ ਨੂੰ ਪਹਿਲੇ ਨਾਲੋਂ ਚਾਰ ਹਿਸੇ ਵਧੇਰੇ ਕਰ ਦਿਤਾ। ਖੂਹੀ ਤੋਂ ਲੈਕੇ ਧਰਮਸਾਲਾ ਤਕ ਸੰਗਤਾਂ ਦੇ ਵਹੀਰ ਹੀ ਵਹੀਰ ਨਜਰ ਆ ਰਹੇ ਹਨ। ਮਾਨੋ ਦੇਵਤਾ ਗਣ ਵਿਸ਼ਨੂੰ ਭਗਵਾਨ ਦੇ ਸਹਿਤ ਵੈਕੁੰਠ ਪੁਰੀ ਨੂੰ ਗਮਨ ਕਰ ਰਹੇ ਹਨ। ਇਸਤ੍ਰੀ ਅਤੇ ਪੁਰਸ਼ ਸੈਂਕੜਿਆਂ ਦੀ ਗਿਣਤੀ ਵਿਚ ਅਪਣੀ ਮਧੁਰ ਮਧੁਰ ਧੁਨਿ ਦੁਆਰਾ:-

"ਕਿਉਂ ਸੋਇਆ ਨਾਮ ਵਿਸਾਰ ਗਾਫਲ ਗਹਿਲਿਆ।"

ਦੀ ਤੁਕ ਬੜੀ ਹੀ ਵੈਰਾਗ ਪੂਰਤਿ ਦਸ਼ਾ ਵਿਚ ਗਾਇਨ ਕਰਦੇ ਹੋਏ ਸੁਨਣ ਵਾਲਿਆਂ ਦੇ ਦਿਲ ਦ੍ਰਵੀਭੂਤ ਕਰ ਰਹੇ ਹਨ। ਅੰਤ ਸ਼ਬਦ ਪੜ੍ਹਦੇ ਪੜ੍ਹਾਂਦੇ, ਸੁਣਦੇ ਸੁਣਾਂਦੇ ਅਤੇ

ਦਰਸ਼ਨ ਦਿੰਦੇ ਹੋਏ ਸਤਿਗੁਰੂ ਜੀ ਧਰਮਸਾਲ ਜਾ ਪ੍ਰਵਿਰਸੇ। ਸੰਗਤਾਂ ਨੇ ਸਿੰਘਾਸਨ ਉਤੇ ਬੈਠਨ ਲਈ ਅਰਜ ਕੀਤੀ। ਅਰਜ ਪਰਵਾਨ ਕਰਦੇ ਹੋਏ ਗੁਰੂ ਜੀ ਸਸ਼ੋਭਿਤ ਹੋ ਗਏ। ਸੰਗਤਾਂ ਦੁਆਲੇ ਇਓਂ ਸ਼ੋਭਾ ਪਾਂਦੀਆਂ ਹਨ ਮਾਨੋਂ, ਅਨੰਦ ਕੰਦ, ਭਗਵਾਨ, ਸ੍ਰੀ ਕ੍ਰਿਸ਼ਨ ਚੰਦ ਜੀ ਦੇ ਦੁਆਲੇ ਸਰਬ ਗੋਪੀਆਂ ਰੂਪ ਅਤੇ ਗੁਆਲ ਬਾਲ, ਅਤੇ ਬਿਦੁਰ ਸਰੀਖੇ ਭਗਤ ਆਪਣੇ ਜਨਮ ਨੂੰ ਸੁਫਲਾ ਕਰਨ ਦੀ ਇਛਿਆ ਲੈਕੇ, ਪੂਰਤੀ ਦੀ ਆਸ ਲਾਈ ਬੈਠੇ ਹਨ। ਸੰਗਤ ਨੇ ਅਰਜ਼ ਕੀਤੀ ਕਿ ਦੀਨ ਦਯਾਲ! ਕਿਰਪਾ ਕਰਕੇ ਕਿਸੇ ਸ਼ਬਦ ਦਾ ਪਾਠ ਅਤੇ ਅਰਥ ਸੁਣਾਕੇ ਸਾਡੇ ਤਪਤ ਹਿਰਦਿਆਂ ਨੂੰ ਸ਼ਾਂਤਿ ਪ੍ਰਦਾਨ ਕਰੋ। ਬੇਨਤੀ ਪ੍ਰਵਾਨ ਕਰਕੇ ਸ੍ਰੀ ਗੁਰੂ ਜੀ ਨੇ ਸ੍ਰੀ ਗੁਰੂ ਗਰੰਥ ਸਾਹਬ ਜੀ ਦੀ ਤਾਬਿਆ ਬੈਠਕੇ ਅਜੇਹੀ ਮਨ ਮੋਹਨੀ ਧੁਨਿ ਦੁਆਰਾ ਪਾਠ ਸੁਣਾਯਾ ਕਿ ਇਕ ਵਾਰ ਹੀ ਸਾਰੀ ਸੰਗਤ ਪਰੇਮ ਮਗਨ ਹੋ ਗਈ। ਸਮਾਧੀਆਂ ਲਗ ਗਈਆਂ। ਕੋਈ ਹੂੰ ਦੀ ਹਾਂ ਨਹੀਂ ਕਰਦਾ। ਅੰਮ੍ਰਿਤ ਬਾਣੀ ਦੇ ਰਸ ਵਿਚ ਅਜੇਹੇ ਗੁਟ ਹੋਏ ਦੁਨੀਆਂ ਦਾ ਥਹੁ ਪਤਾ ਹੀ ਵਿਸਰ ਗਿਆ ਜਦੋਂ ਗੁਰੂ ਜੀ ਨੇ ਸ਼ਬਦ ਦਾ ਭੋਗ ਪਾਕੇ ਸਮਾਪਤੀ ਕੀਤੀ ਤਾਂ ਸਭ ਨੂੰ ਹੋਸ਼ ਆਈ। ਉਪਰੰਤ ਗੁਰੂ ਜੀ ਨੇ ਸ਼ਬਦ ਦਾ ਅਰਥ ਕਰਕੇ ਸੁਣਾਯਾ, ਜਿਸ ਨੂੰ ਸੁਣਕੇ ਸੰਗਤ ਅਤੀ ਪ੍ਰਸੰਨ ਹੋਈ। ਗੁਰੂ ਜੀ, ਉਠਕੇ ਆਸਣ ਤੇ ਆ ਬੈਠੇ। ਸੰਗਤਾਂ ਨੇ ਪਰੇਮ ਨਾਲ ਅਤੇ ਉਤਸ਼ਾਹ ਨਾਲ ਵਾਰੀ ਵਾਰੀ ਨਮਸਕਾਰ ਕੀਤੀ। ਰੋਟੀ ਵੇਲੇ ਤੋਂ ਲੈਕੇ

ਪਿਛਲਾ ਪਹਿਰ ਹੋ ਗਿਆ। ਸੰਗਤਾਂ ਦੀ ਭੀੜ ਲਗੀ ਰਹੀ। ਕਈਆਂ ਨੂੰ ਮੱਥਾ ਟੇਕਨ ਦੀ ਵਾਰੀ ਹੀ ਨ ਮਿਲ ਸਕੀ। ਹੁਣ ਸਤਿਗੁਰਾਂ ਘਰ ਜਾਣ ਦੀ ਤਿਆਰੀ ਕੀਤੀ। ਓਸੇਤਰਾਂ ਫੇਰ ਸੰਗਤਾਂ ਚਿਟੀਆਂ ਦੁਧ ਵਰਗੀਆਂ ਚਾਦਰਾਂ ਚਰਨਾਂ ਹੇਠ ਵਿਛਾਂਦੀਆਂ ਅਤੇ ਚਾਂਦੀਆਂ ਗਈਆਂ। ਬੜੇ ਸਤਿਕਾਰ ਨਾਲ ਗੁਰੂ ਜੀ ਨੂੰ ਘਰ ਪੁਚਾਇਆ। ਘਰ ਪੁਜਕੇ ਗੁਰੂ ਜੀ ਨੇ ਸੰਗਤ ਨੂੰ ਘਰੋ ਘਰੀ ਜਾਣਦਾ ਹੁਕਮ ਦਿਤਾ ਅਤੇ ਆਪ ਆਪਣੇ ਨਿਜ ਅਸਥਾਨ ਚੁਬਾਰੇ ਵਿਚ ਚਲੇ ਗਏ। ਅਜੇ ਗੁਰੂ ਜੀ ਬੈਠੇ ਹੀ ਸਨ ਕਿ ਬੀਬੀ ਦਾਤੋ ਜੀ (ਗੁਰੂ ਜੀ ਦੀ ਭੈਣ) ਨੇ ਨਮਸਕਾਰ ਕਰਕੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਲੰਗਰ ਤਿਆਰ ਹੈ। ਸਤਿਗੁਰੂ ਜੀ ਪ੍ਰਸ਼ਾਦ ਛਕਨ ਲਈ ਲੰਗਰ ਵਿਚ ਗਏ। ਸਿਖਾਂ ਅਰਜ ਕੀਤੀ ਕਿ ਸਚੇ ਪਾਤਸ਼ਾਹ ਸੀਤ ਪ੍ਰਸ਼ਾਦਿ ਦੇ ਅਭਿਲਾਖੀ ਹਾਂ। ਗੁਰੂ ਜੀ ਨੇ ਸੀਤ ਪ੍ਰਸ਼ਾਦ ਬਖਸ਼ਿਆ। ਜਿਨ੍ਹਾਂ ਜਿਨ੍ਹਾਂ ਨੇ ਓਹ ਛਕਿਆ ਓਹ ਮਸਤ ਹੋ ਗਏ। ਚੇਹਰਿਆਂ ਦੇ ਰੰਗ ਲਾਲ ਹੋ ਗਏ। ਗੁਰੂ ਜੀ ਪ੍ਰਸ਼ਾਦ ਛਕਕੇ ਚੁਬਾਰੇ ਵਿਚ ਸੁਖ ਆਸਨ ਆ ਹੋਏ ਪਰ ਸੀਤ ਪ੍ਰਸ਼ਾਦੀਏ ਸਿਖ ਦੋ ਪਹਿਰ ਮਸਤੀ ਦੀ ਹਾਲਿਤ ਵਿਚ ਰਸੋਈ ਵਿਚ ਹੀ ਬੈਠੇ ਰਹੇ। ਦੂਜਿਆਂ ਸਿੱਖਾਂ ਨੂੰ ਸਤਿਗੁਰਾਂ ਹੁਕਮ ਕੀਤਾ ਕਿ ਏਹਨਾਂ ਦਾ ਅਸ਼ਨਾਨ ਕਰਾਓ। ਹੁਕਮ ਮੰਨਕੇ ਜਦ ਮਸਤਾਂ ਦਾ ਅਸ਼ਨਾਨ ਕਰਾਯਾ ਤਾਂ ਓਹ ਆਪਣੀ ਅਸਲੀ ਦਸ਼ਾ ਵਿਚ ਆਏ ਅਤੇ ਆਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ। ਸਤਿਗੁਰਾਂ ਪੁਛਿਆ;

ਕਿਉਂ ਭਾਈ ਸਿਖੋ ਕੀ ਖਬਰ ਹੈ ? ਏਹ ਬਚਨ ਸੁਣਦਿਆਂ ਹੀ ਸਿਖ ਵੈਰਾਗੀ ਹੋ ਗਏ। ਰੋਂਦੇ ਚੁਪ ਹੀ ਨ ਕਰਨ। ਸਿਖਾਂ ਦੀ ਏਹ ਹਾਲਿਤ ਤਕ ਸਤਿਗੁਰੂ ਜੀ ਨੇ ਆਪਣੀ ਅੰਮ੍ਰਿਤ ਵਰਸ਼ਨੀ ਦ੍ਰਿਸ਼ਟੀ ਦੁਆਰਾ ਓਹਨਾਂ ਸਿਖਾਂ ਨੂੰ ਸੰਤੋਖ ਅਤੇ ਸ਼ਾਂਤਿ ਪ੍ਰਦਾਨ ਕੀਤੀ। ਫਿਰ ਸਤਿਗੁਰੂ ਜੀ ਅੰਤਰ ਧਿਆਨ ਹੋ ਭਜਨ ਵਿਚ ਮਗਨ ਹੋ ਗਏ ਅਤੇ ਸੰਗਤਾਂ ਆਪੋ ਆਪਣੇ ਘਰਾਂ ਨੂੰ ਗਈਆਂ।

## ਨਿਤ ਦੀ ਚਾਲੀ

ਪਿਛਲੇ ਪਹਿਰ ਦੀ ਕਥਾ ਕਰਕੇ ਗੁਰੂ ਜੀ ਰਾਤ ਪਈ ਆਪਣੇ ਚੁਬਾਰੇ ਵਿਚ ਪੁਜ ਜਾਂਦੇ। ਲੋਕੀਂ ਆਪੋ ਆਪਣੇ ਘਰਾਂ ਨੂੰ ਚਲੇ ਜਾਂਦੇ। ਜਦ ਗੁਰੂ ਜੀ ਦੇਖਦੇ ਕਿ ਸਭ ਸਕੇ ਸਨਬੰਧੀ ਸੌਂ ਗਏ ਹਨ ਤਾਂ ਆਪ ਚੁਪ ਚੁਪੀਤੇ ਉਠ ਬਾਹਰ ਨੂੰ ਚਲੇ ਜਾਂਦੇ ਅਤੇ ਚੇਲ ਨਦੀ (ਜੋ ਹਜਰੋਂ ਤੋਂ ਦੋ ਮੀਲ ਦੇ ਫਾਸਲੇ ਤੇ ਵਗਦੀ ਏ) ਤੇ ਪੁਜ ਚੌਂਕੜਾ ਮਾਰ ਸਮਾਧੀ ਵਿਚ ਲੀਨ ਹੋ ਜਾਂਦੇ। ਕਈ ਵਾਰੀ ਸਾਰੀ ੨ ਰਾਤ ਹੀ ਬੈਠੇ ਰਹਿੰਦੇ ਅਤੇ ਕਈ ਵਾਰ ਅੰਮ੍ਰਿਤ ਵੇਲੇ ਘਰ ਪਹੁੰਚ ਚੁਬਾਰੇ ਵਿਚ ਜਾ ਬਰਾਜਦੇ। ਦਿਨ ਚੜ੍ਹਦਿਆਂ ਹੀ ਸੰਗਤਾਂ ਦਰਸ਼ਨ ਕਰਨ ਲਈ ਆਵਨ ਲਗ ਪੈਂਦੀਆਂ। ਜਦ ਸੰਗਤ ਬਹੁਤ ਜੁੜ ਜਾਂਦੀ ਤਾਂ ਫਿਰ ਧਰਮਸਾਲਾ ਜਾਕੇ ਕਥਾ ਕਰ ਸੰਗਤਾਂ ਨੂੰ ਉਪਦੇਸਾਮ੍ਰਿਤ ਦੁਆਰਾ ਨਿਹਾਲ ਕਰਦੇ। ਦੁਪਹਿਰ ਸਮੇਂ ਘਰ ਆਕੇ ਪ੍ਰਸ਼ਾਦਾ ਛਕ ਦੋ ਘੜੀਆਂ

ਬਰਾਜ ਜ ਦੇ। ਫੇਰ ਪਿਛਲੇਰੇ ਪਹਿਰ ਬਾਗ਼ ਵਿਚ ਜ ਂਦੇ, ਓਥੇ ਸ਼ਾਮ ਨੂੰ ਕਥਾ ਕਰ ਸੰਗਤਾਂ ਨੂੰ ਫੇਰ ਕ੍ਰਿਤਾਰਥ ਕਰਦੇ। ਗਲ ਕੀ ਸਵੇਰ ਵੇਲੇ ਧਰਮਸਾਲਾ ਅਤੇ ਸ਼ਾਮ ਨੂੰ ਬਗੀਚੀ ਵਿਚ ਕਥਾ ਕਰਨ ਦਾ ਪਰੋਗ੍ਰਾਮ ਇਕ ਰਸ ਨਿਭਦਾ। ਰਾਤ੍ਰ ਦੇ ਸਮੇਂ ਬਾਗ ਵਿਚ ਕਥਾ ਸਮਾਪਤਿ ਹੋਣ ਪਿਛੋਂ ਸੰਗਤਾਂ ਘਰ ਨੂੰ ਚਲੀਆਂ ਜਾਂਦੀਆਂ। ਇਸ ਪ੍ਰਕਾਰ ਗੁਰੂ ਜੀ ਦਾ ਨਿਤ ਨਿਯਮ ਨਿਸਚਿਤ ਸੀ ਜਿਸ ਦੇ ਅਨੁਸਾਰ ਆਪ ਨਾਮ ਜਪਦੇ ਅਤੇ ਸੰਗਤਾਂ ਨੂੰ ਜਪਾਂਦੇ।

## ਹਜਰੋਂ ਦੇ ਕਿਲੇ ਦਾ ਮੋਦੀਖਾਨਾਂ

ਇਕ ਦਿਨ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਬੈਠੇ ਹੋਏ ਸਨ। ਸੰਗਤ ਜੁੜੀ ਹੋਈ ਸੀ। ਇਕ ਸਿਖ ਨੇ ਆਕੇ ਅਰਜ ਕੀਤੀ ਕਿ ਮਹਾਰਾਜ ਆਪ ਜੀ ਨੂੰ ਸਰਕਾਰੀ ਕਿਲੇ ਦੇ ਅਫਸਰ ਸੂਦਾਰ ਬਾਂਕਾ ਰਾਉ ਨੇ ਯਾਦ ਕੀਤਾ ਹੈ ਅਤੇ ਕਿਹਾ ਹੈ ਕਿ ਮੇਰੀ ਹਥ ਬੰਨ੍ਹਕੇ ਅਰਜ ਹੈ, ਮੈਨੂੰ ਜਰੂਰ ਹੀ ਦਰਸ਼ਨ ਦੇਕੇ ਨਿਹਾਲ ਕਰੋ। ਸਤਿਗੁਰਾਂ ਕਹਿਆ ਕਿ ਭਾਈ ਸੂਦਾਰ ਦਾ ਸਾਡੇ ਗੋਚਰਾ ਕੀ ਕੰਮ ਹੈ। ਸਿਖ ਨੇ ਕਹਿਆ ਮਹਾਰਾਜ ਜੀ ਏਹ ਤੇ ਮੈਨੂੰ ਖਬਰ ਨਹੀਂ! ਸਤਿਗੁਰਾਂਸੂਦਾਰ ਦੀ ਬੇਨਤੀ ਪ੍ਰਵਾਨਕਰਕੇ ਕਹਿਆ ਕਿਭਾਈ ਸਿਖਾ ਤੂੰ ਚਲ ਅਸੀਂ ਆਵਾਂਗੇ। ਸਿਖ ਨੇ ਬਾਂਕਾ ਰਾਉ ਨੂੰ ਸਤਿਗੁਰਾਂ ਦੇ ਆਵਨ ਦੀ ਖਬਰ ਕਰ ਦਿਤੀ। ਬਾਂਕਾਰਾਉ ਨੇ ਸਿਖ ਨੂੰ ਪੁਛਿਆ ਕਿ ਕੀ ਆਂਹਦੇ ਸਨ ਸਿਖ ਨੇ ਕਹਿਆ

ਪੁਛਦੇ ਸਨ ਜੋ ਕੀ ਕੰਮ ਹੈ । ਮੈਂ ਕਹਿਆ ਮੈਨੂੰ ਕੁਝ ਵੀ ਪਤਾ ਨਹੀਂ। ਫੇਰ ਬਾਂਕਾਰਾਉ ਨੇ ਪੁਛਿਆ ਕਿ ਸੁਭਾਉ ਕਿਹਾ ਜਿਹਾ ਹੈ। ਸਿਖ ਨੇ ਕਹਿਆ ਕਿ ਸੁਭਾਉ ਦੀ ਕੀ ਪੁਛਦੇ ਹੋ, ਓਹ ਤਾਂ ਆਪ ਈਸ਼ਵਰ ਰੂਪ ਧਾਰ ਕੇ ਆਇਆ ਬੈਠਾ ਹੈ।

ਏਧਰ ਸਤਿਗੁਰੂ ਜੀ ਸਿਖਾਂ ਸਮੇਤ ਬਾਂਕਾਰਾਉ ਨੂੰ ਮਿਲਨ ਤੁਰ ਪਏ। ਜਿਸ ਵੇਲੇ ਕਿਲੇ ਦੇ ਨਜ਼ਦੀਕ ਪੁਜੇ ਤਾਂ ਅਗੋਂ ਸਿਖਾਂ ਖਬਰ ਦਿਤੀ ਕਿ ਸ੍ਰਦਾਰ ਜੀ, ਸਤਿਗੁਰੂ ਜੀ ਔਂਦੇ ਹਨ। ਬਾਂਕਾਰਾਉ ਆਪ ਉਠਕੇ ਅਗੋਂ ਲੈਣ ਵਾਸਤੇ ਆਯਾ। ਨੇੜੇ ਜਾਕੇ ਚਰਨਾਂ ਤੇ ਨਿਮਸਕਾਰ ਕਰਕੇ ਬੋਲਿਆ ਕਿ ਸਚੇ ਪਾਤਸ਼ਾਹ ਜੀ ਆਪ ਸਾਡਾ ਪਾਪੀ ਜੀਆਂ ਦਾ ਉਧਾਰ ਕਰਨ ਲਈ ਹੀ ਇਸ ਸੰਸਾਰ ਤੇ ਅਵਤੀਰਨ ਹੋਏ ਹੋ। ਬੜੇ ਨਿੰਮ੍ਰਤਾ ਭਰੇ ਬਚਨ ਕਰਦਾ ਹੋਯਾ ਸਤਿਗੁਰਾਂ ਨੂੰ ਕਿਲੇ ਦੇ ਵਿਚ ਲੈ ਗਿਆ । ਪਲੰਘ ਵਿਛਾਕੇ ਉਤੇ ਬੈਠਾਇਕੇ ਆਪ ਚਰਨ ਮਲਨ ਲਗ ਪਿਆ । ਸਤਿਗੁਰਾਂ ਬਚਨ ਕੀਤਾ ਕਿ ਸ੍ਰਦਾਰ ਜੀ ਸਾਨੂੰ ਕਿਸ ਕੰਮ ਲਈ ਸਦਿਆ ਹੈ ? ਬਾਂਕਾਰਾਉ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਮੈਂ ਆਪ ਜੀ ਦੇ ਪਾਸ ਝੂਠ ਨਹੀਂ ਬੋਲਦਾ, ਜਦ ਲਹੌਰ ਦਰਬਾਰ ਦੀਆਂ ਫੌਜਾਂ ਔਂਦੀਆਂ ਹਨ ਤਾਂ ਓਹਨਾਂ ਦੇ ਪ੍ਰਬੰਧ ਲਈ ਮੋਦੀਖਾਨੇ ਦੀ ਲੋੜ ਪੈਂਦੀਏ ਪਰ ਈਮਾਨਦਾਰ ਮੋਦੀ ਕੋਈ ਨਹੀਂ ਮਿਲਦਾ ਜਿਸਨੂੰ ਏਹ ਕੰਮ ਸੰਭਾਲੀਏ। ਏਹ ਸਿਖ ਜੋ ਆਪ ਜੀ ਨੂੰ ਅਰਜ ਕਰਨ ਗਿਆ ਸੀ, ਇਸੇ ਨੇ ਹੀ

ਆਪ ਜੀ ਦੀ ਦਸ ਪਾਈ ਸੀ। ਕਿਹਾ ਸੀ ਕਿ ਅਜ ਕਲ ਧਰਮ ਅਵਿਤਾਰ ਗੁਰੂ ਬਾਲਕ ਸਿੰਘ ਜੀ ਪ੍ਰਗਟੇ ਹਨ ਓਹ ਧਰਮ ਦੀ ਕਿਰਤ ਕਰਕੇ ਖਾਂਦੇ ਹਨ ਅਤੇ ਕਿਸੇ ਦੀ ਕੌਡੀ ਦੇ ਰਵਾਦਾਰ ਨਹੀਂ। ਰਹਿੰਦੇ ਵੀ ਕਿਲ੍ਹੇ ਦੇ ਨੇੜੇ ਹੀ ਹਨ। ਓਹ ਇਸ ਕੰਮ ਨੂੰ ਚਲਾ ਸਕਣਗੇ। ਸਚੇ ਪਾਤਸ਼ਾਹ ਜੀ! ਇਸ ਲਈ ਹੀ ਆਪ ਜੀ ਨੂੰ ਤਕਲੀਫ ਦਿਤੀ ਹੈ। ਸਤਿਗੁਰਾਂ ਕਹਿਆ ਕਿ ਸ੍ਰਦਾਰ ਜੀ! ਏਹ ਸਰਕਾਰੀ ਕੰਮ ਬਹੁਤਾ ਕਠਿਨ ਜੇਹਾ ਹੈ, ਏਸ ਨੂੰ ਕਿਸੇ ਹੋਰਸ ਨੂੰ ਹੀ ਸੰਭਾਲੋ। ਬਾਂਕਾਰਾਉ ਨੇ ਅਰਜ ਕੀਤੀ ਕਿ ਦੀਨ ਦਯਾਲ ਜੀ, ਕੁਝ ਦਿਨ ਆਪ ਕੰਮ ਚਲਾਵੋ, ਮੇਰੀ ਏਹ ਬੇਨਤੀ ਜਰੂਰ ਪ੍ਰਵਾਨ ਕਰੋ। ਜਦ ਬਾਂਕਾਰਾਉ ਨੇ ਬਹੁਤੀ ਵਾਰੀ ਨਿੰਮ੍ਰਤਾ ਪੂਰਵਕ ਬਿਨੈ ਕੀਤੀ ਤਾਂ ਸਤਿਗੁਰਾਂ ਬਚਨ ਕੀਤਾ ਕਿ-'ਅਛਾ ਭਾਈ ਪ੍ਰਮੇਸ਼ਰ ਦੇ ਹੱਥ ਹੈ ਓਹ ਆਪ ਹੀ ਨਿਭਾਣ ਵਾਲਾ ਹੈ। ਚੰਗਾ ਸ੍ਰਦਾਰ ਜੀ ਹੁਣ ਤੁਹਾਡਾ ਕਹਿਆ ਸੁਟਿਆ ਨਹੀਂ ਜਾਂਦਾ। ਸ੍ਰਦਾਰ ਏਹ ਬਚਨ ਸੁਣਕੇ ਬਹੁਤ ਹੀ ਪ੍ਰਸੰਨ ਹੋਇਆ ਅਤੇ ਮੋਦੀ ਖਾਨੇ ਦੀਆਂ ਵਹੀਆਂ ਕੁੰਜੀਆਂ ਆਦਿ ਸਰਬ ਹਿਸਾਬ ਸਤਿਗੁਰਾਂ ਨੂੰ ਸੰਭਾਲ ਦਿਤਾ। ਸਤਿਗੁਰੂ ਜੀ ਵਹੀਆਂ ਚੁਕਾਕੇ ਘਰ ਲੈ ਆਏ। ਬਾਬਾ ਦਯਾਲ ਸਿੰਘ ਜੀ ਨੇ ਪੁਛਿਆ ਕਿ ਏਹ ਕੀ ਏ। ਸਤਿਗੁਰਾਂ ਕਹਿਆ ਕਿ ਪਿਤਾ ਜੀ ਅਸੀਂ ਮੋਦੀ-ਖਾਨੇ ਦਾ ਕੰਮ ਲੈ ਆਏ ਹਾਂ। ਬਾਬਾ ਦਯਾਲ ਸਿੰਘ ਜੀ ਆਖਨ ਲਗੇ ਕਿ ਮੋਦੀ-ਖਾਨਾ ਚਲਾਣਾਂ ਡਾਢੇ ਆਦਮੀ ਦਾ ਕੰਮ ਹੈ ਤੁਹਾਡੋ

ਪਾਸੋਂ ਏਹ ਕਾਰਜ ਨਿਭਣਾ ਨਹੀਂ। ਸਤਿਗੁਰਾਂ ਕਹਿਆ ਪਿਤਾ ਜੀ ਪ੍ਰਮੇਸ਼ਵਰ ਨਿਭਾਵੇਗਾ ਤਾਂ ਆਪੇ ਨਿਭ ਜਾਸੀ। ਵਡੇ ਵੇਲੇ ਸਤਿਗੁਰੂ ਜੀ ਹੱਟੀ ਤੇ ਜਾਇ ਬੈਠੇ ਅਤੇ ਮੋਦੀ ਖਾਨੇ ਦਾ ਕੰਮ ਕਰਨ ਲਗੇ। ਜੇਹੜਾ ਵੀ ਕੋਈ ਆਵੇ ਭਾਵੇਂ ਸਿਪਾਹੀ ਹੋਵੇ ਜਾਂ ਮੰਗਤਾ, ਗ੍ਰੀਬ ਹੋਵੇ ਜਾਂ ਫਕੀਰ ਸਭ ਨੂੰ ਇਕੋ ਜੇਹਾ ਦਈ ਜਾਵਨ। ਕੋਈ ਦਿਨ ਚੰਗਾ ਕੰਮ ਚਲ਼ਾਯਾ।

ਇਕ ਦਿਨ ਕੁਝ ਫਕੀਰ ਆਏ ਅਤੇ ਓਹਨਾਂ ਸੀਧਾ ਮੰਗਿਆ ਹੱਟੀ ਉਤੇ ਸਾਂਈਂ ਜਵਾਹਰ ਜੀ ਅਤੇ ਸਤਿਗੁਰੂ ਜੀ ਦੋਏ ਬੈਠੇ ਸਨ। ਸਤਿਗੁਰਾਂ ਨੇ ਓਹਨਾਂ ਸਾਧੂਆਂ ਨੂੰ ਸੀਧਾ ਤੋਲ ਦਿਤਾ। ਸਾਧੂਆਂ ਨੇ ਪੁਛਿਆ ਕਿ ਏਹਨਾਂ ਦਾ ਨਾਉਂ ਕੀ ਏ? ਸਾਂਈਂ ਸਾਹਬ ਜੀ ਕਹਿਆ ਏਹਨਾਂ ਦਾ ਨਾਉਂ ਗੁਰੂ ਬਾਲਕ ਸਿੰਘ ਜੀ ਹੈ। ਨਾਉਂ ਸੁਣਕੇ ਸਾਧੂਆਂ ਕਹਿਆ ਕਿ ਏਹ ਓਹੀ ਬਾਲਕ ਸਿੰਘ ਜੀ ਹਨ ਜਿੰਨ੍ਹਾਂ ਨੇ ਨਾਮ ਦੀ ਦਾਤ ਦੇਕੇ ਸੰਸਾਰ ਨੂੰ ਪਾਰ ਕਰਨਾ ਹੈ। ਸਾਂਈਂ ਸਾਹਬ ਨੇ ਪੁਛਿਆ ਮਹਾਰਾਜ ਆਪ ਜੀ ਨੂੰ ਏਹ ਕਿਸਤ੍ਰਾਂ ਪਤਾ ਹੈਂ। ਸਾਂਈਂ ਲੋਕਾਂ ਕਹਿਆ ਕਿ ਏਹਨਾਂ ਨੂੰ ਕੌਣ ਨਹੀਂ ਜਾਣਦਾ ਏਸੇ ਕਰਕੇ ਤਾਂ ਏਹਨਾਂ ਦਾ ਨਾਉਂ ਬਾਲਕ ਸਿੰਘ ਹੈ, ਜਦ ਤੀਕ ਜਮੀਨ ਅਸਮਾਨ ਰਹਿਣਗੇ, ਤਦ ਤੀਕ ਏਹਨਾਂ ਦਾ ਨਾਉਂ ਅੱਟਲ ਰਹਿਸੀ। ਜਿਸਦਾ ਨਾਉਂ ਹੀ ਬਾਲਾ ਹੈ, ਓਹ ਕਦੀ ਬੁਢਾ ਨਹੀਂ ਹੋ ਸਕਦਾ। ਦਿਨ ੨ ਸਵਾਯਾ ਹੀ ਹੁੰਦਾ ਜਾਵੇਗਾ। ਏਹਨਾਂ ਦਾ ਨਾਮ ਬਾਲਾ ਹੈ,

ਏਸ ਨਾਮ ਨੂੰ ਜਪੁ ਜਪੁ ਸੰਸਾਰ ਬੁਢਾ ਹੁੰਦਾ ਜਾਸੀ, ਪਰ ਏਹ ਨਾਮ ਸਦੀਵ ਬਾਲਾ ਹੀ ਰਹੇਗਾ । ਸਾਂਈਂ ਸਾਹਬ ਜੀ ਏਹ ਸੁਣਕੇ ਚੁਪ ਕਰ ਗਏ। ਫੇਰ ਉਹਨਾਂ ਸਾਂਈ ਲੋਕਾਂ ਸਤਿਗੁਰਾਂ ਨੂੰ ਕਹਿਆ ਕਿ ਮਹਾਰਾਜ ਆਪ ਏਹਨਾਂ ਦੁਨਿਆਵੀਕੰਮਾਂ ਵਿਚਲਗ ਗਏ ਹੋ। ਦੁਨੀਆਂ ਦਾ ਕੀਹਾਲ ? ਸੰਸਾਰ ਕਿਸਦੇ ਆਸਰੇ ਤਰੇਗਾ ? ਸਤਿਗੁਰੂ ਜੀ ਸੁਣਕੇ ਚੁਪ ਰਹੇ। ਸਾਂਈਂ ਲੋਕ ਚਲਦੇ ਬਣੇ । ਇਕ ਦਿਨ ਇਕ ਸਾਹੂਕਾਰ ਨੇ ਬਾਂਕਾਰਾਉ ਨੂੰ ਕਹਿਆ ਕਿ ਸ੍ਰਦਾਰ ਜੀ, ਮੋਦੀ ਪੈਸੇ ਲੁਟਾਂਦਾ ਹੈ, ਜੇ ਘਟ ਗਏ ਤਾਂ ਕਿਸਦੇ ਕੋਲੋਂ ਪੂਰੇ ਕਰੋਗੇ ? ਓਸ ਦਿਨ ਤਾਂ ਬਾਂਕਾਰਾਉ ਚੁਪ ਰਿਹਾ। ਫਿਰ ਕੁਝ ਦਿਨ ਪਾਕੇ ਹੋਰ ਲੋਕ ਗਏ, ਅਤੇ ਕਹਿਆ ਕਿ ਦੀਵਾਨ ਜੀ ਹਿਸਾਬ ਤਾਂ ਕਰ ਦੇਖੋ, ਮੋਦੀ ਪੈਸੇ ਬਹੁਤ ਬਰਬਾਦ ਕਰ ਰਿਹਾ ਹੈ। ਜੇ ਘਾਟਾ ਪੈ ਗਿਆ ਓਸਦਾ ਕੀ ਫੜ ਲਵੋਗੇ। ਤੁਹਾਡੇ ਕੋਲੋਂ ਤਾਂ ਜਵਾਬ ਤਲਬ ਕੀਤਾ ਜਾਸੀ, ਇਸਤਰਾਂ ਕਈ ਵਾਰ ਦੇ ਕਹਿਣ ਕਰਕੇ ਬਾਂਕਾਰਾਉ ਦੇ ਦਿਲ ਵਿਚ ਖਯਾਲ ਆਯਾ ਕਿ ਸਚੀਂ ਮੁਚੀ ਹਸਾਬ ਤਾਂ ਕਰ ਦੇਖੀਏ ।ਜੇ ਘਾਟਾ ਪੈ ਗਿਆ ਤਾਂ ਕੀ ਕਰ ਲਵਾਂਗੇ। ਏਹ ਸੋਚ ਦੋ ਨੌਕਰ ਸਤਿਗੁਰਾਂ ਦੀ ਸੇਵਾ ਵਿਖੇ ਭੇਜਕੇਕਹਿਆ ਕਿ ਸਤਿਗੁਰਾਂ ਨੂੰ ਜਾਇ ਆਖੋ ਜੋ ਤੁਹਾਡਾ ਗੁਲਾਮ ਬਾਂਕਾਰਾਉ ਯਾਦ ਕਰਦਾ ਹੈ । ਕਿਰਪਾ ਕਰਕੇ ਦਰਸ਼ਨ ਦੇਕੇ ਨਿਹਾਲ ਕਰੋ, ਨੌਕਰਾਂ ਜਾਇ ਦਰਸ਼ਨ ਕੀਤਾ ਸਤਿਗੁਰਾਂ ਪਹਿਲਾਂ ਹੀ ਕਹਿਆ ਕਿ ਭਾਈ ਸਾਨੂੰ ਸਦਣ ਆਏ ਹੋ ? ਬਾਂਕਾਰਾਉ

ਯਾਦ ਕਰਦਾ ਹੈ। ਸਿਖ ਅੰਤ੍ਰਯਾਮੀ ਸਮਝਕੇ ਹੈਰਾਨ ਹੋ ਗਏ ਅਤੇ ਗਲ ਵਿਚ ਪੱਲਾ ਪਾਕੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਆਪ ਸਭ ਕੁਝ ਜਾਣ ਹੀ ਰਹੇ ਹੋ। ਦੀਵਾਨ ਅਰਜ ਕਰ ਘਲੀ ਹੈ ਕਿ ਕਿਰਪਾ ਕਰਕੇ ਦਰਸ਼ਨ ਦੇਵੋ। ਸਾਂਈਂ ਸਾਹਬ ਜੀ ਵੀ ਕੋਲ ਹੀ ਬੈਠੇ ਸਨ। ਸਤਿਗੁਰਾਂ ਕਹਿਆ ਭਲਾ ਸਾਂਈਂ ਜੀ ਸ੍ਰਦਾਰ ਸਾਨੂੰ ਕਿਉਂ ਸਦਿਆ ਹੈ ! ਸਾਂਈਂ ਜੀ ਕਿਹਾ ਕਿ ਮਹਾਰਾਜ ਆਪਨੂੰ ਸਭ ਰੋਸ਼ਨ ਹੈ। ਸਤਿਗੁਰਾਂ ਕਹਿਆ ਕਿ ਸਾਂਈਂ ਜੀ ਸਾਡੇ ਉਤੇ ਕਿਸੇ ਚੁਗਲੀ ਖਾਧੀ ਹੈ। ਸਾਂਈ ਜੀ ਕਿਹਾ ਕਿ ਮਹਾਰਾਜ ਆਪ ਤੇ ਕਿਸੇ ਨੇ ਕੀ ਚੁਗਲੀ ਖਾਣੀ ਹੈ। ਸਤਿਗੁਰਾਂ ਕਹਿਆ ਕਿ ਨਹੀਂ ਸਾਂਈਂ ਜੀ ਜਰੂਰ ਹੀ ਕਿਸੇ ਚੁਗਲੀ ਖਾਧੀਹੈ।ਸਾਂਈਂ ਜੀ ਕਿਹਾ ਕਿ ਚੰਗਾ ਚਲੋ ਦੇਖੀਏ। ਸਾਂਈਂ ਸਾਹਿਬ ਜੀ ਤੇ ਸਤਿਗੁਰੂ ਜੀ ਗਏ, ਨਾਲ ਪੰਜ ਸਿਖ ਸਨ। ਜਦ ਕਿਲੇ ਦੇ ਨੇੜੇ ਪੁਜੇ ਤਾਂ ਦੇਖਕੇ ਬਾਂਕਾਰਾਉ ਉਠ ਖਲੋਤਾ। ਅਗੇ ਆਇ ਮਿਲਿਆ। ਸਤਿਗੁਰਾਂ ਦੇ ਚਰਨਾਂ ਉਤੇ ਸਿਰ ਧਰ ਦਿਤਾ। ਸਤਿਗੁਰਾਂ ਸਿਰ ਚਾ ਕੇ ਛਾਤੀ ਨਾਲ ਲਾ ਲਿਆ। ਬਾਂਕਾਰਾਉ ਦੇ ਕਪਾਟ ਖੁਲ ਗਏ। ਵੈਰਾਗੀ ਹੋ ਗਿਆ। ਕਿਲੇ ਵਿਚ ਪੁਜ ਗਏ। ਅਗੇ ਪਲੰਘ ਡਠਾ ਹੋਯਾ ਸੀ। ਉਤੇ ਸੁੰਦਰ ਬਛਾਈ ਕੀਤੀ ਹੋਈ ਸੀ। ਸਤਿਗੁਰਾਂ ਨੂੰ ਉਤੇ ਜਾ ਬਠਾਯਾ। ਨਾਲ ਸਾਂਈਂ ਸਾਹਿਬ ਜੀ ਵੀ ਬੈਠੇ। ਸਤਿਗੁਰਾਂ ਕਹਿਆ ਕਿ ਸ੍ਰਦਾਰ ਜੀ ਤੁਸੀਂ ਵੀ ਆ ਬੈਠੋ। ਬਾਂਕਾਰਾਉ ਕਹਿਣ ਲਗਾ ਕਿ ਨਿਰੰਕਾਰ ਦੀ ਬ੍ਰਾਬਰੀ ਕਰਨ ਵਾਲਾ ਮੈਂ ਕੌਣ ਹਾਂ !

ਸਤਿਗੁਰਾਂ ਫੇਰ ਬਚਨ ਕੀਤਾ ਕਿ ਸਾਨੂੰ ਕਿਉਂ ਬੁਲਾਯਾ ਹੈ? ਬਾਂਕਾਰਾਉ ਨੇ ਕੁਝ ਜਵਾਬ ਨ ਦਿਤਾ ਅਤੇ ਨੇਤਰਾਂ ਵਿਚੋਂ ਜਲ ਵਗਾਂਨ ਲਗ ਪਿਆ ਸਤਿਗੁਰਾਂ ਕਹਿਆ ਕਿ ਸ੍ਰਦਾਰ ਜੀ ਮੋਦੀਖਾਨੇ ਦਾ ਹਿਸਾਬ ਕਰੋ। ਸ੍ਰਦਾਰ ਕਹਿਆ ਕਿ ਸਚੇ ਪਾਤਸ਼ਾਹ ਮੋਦੀਖਾਨਾ ਵੀ ਤੁਹਾਡਾ ਅਤੇ ਅਸੀਂ ਵੀ ਤੁਹਾਡੇ। ਸਤਿਗੁਰਾਂ ਦੇ ਬਾਰ ਬਾਰ ਕਹਿਨ ਤੇ ਹਸਾਬ ਹੋਯਾ। ਹਸਾਬ ਸਹੀ ਨਿਕਲਿਆ। ਸਤਿਗੁਰਾਂ ਦੇ ਕੁਝ ਪੈਸੇ ਸ੍ਰਦਾਰ ਵਲ ਨਿਕਲੇ। ਬਾਂਕਾਰਾਉ ਹੈਰਾਨ ਰਹਿ ਗਿਆ। ਆਖਨ ਲਗਾ ਕਿ ਭਾਈ ਜਿਸ ਵਲ ਪ੍ਰਮੇਸ਼ਰ ਹੋਵੇ ਓਸਨੂੰ ਡਰ ਦੇਣ ਵਾਲਾ ਕੌਣ ਜੰਮਿਆਂ ਹੈ। ਬਾਂਕਾਰਾਉ ਨੇ ਕਿਹਾ ਕਿ ਮਹਾਰਾਜ ਹਸਾਬ ਸੰਭਾਲੋ। ਸਤਿਗੁਰਾਂ ਬਚਨ ਕੀਤਾ ਕਿ ਸਰਦਾਰ ਜੀ ਹੁਣ ਏਹ ਕਿਸੇ ਹੋਰਸ ਨੂੰ ਸੰਭਾਲ ਦਿਓ! ਅਸਾਂ ਨਹੀਂ ਸਾਂਭਣਾਂ। ਸਾਨੂੰ ਹੁਕਮ ਨਹੀਂ। ਬਾਂਕਾਰਾਉ ਨੇ ਬਹੁਤ ਜੋਰ ਲਾਇਆ ਪਰ ਸਤਿਗੁਰੂ ਜੀ ਨਾ ਹੀ ਮੰਨੇ। ਹਸਾਬ ਦੇਕੇ ਘਰ ਨੂੰ ਉਠ ਆਏ।

## ਭਾਈ ਧਨੀ ਰਾਮ ਜੀ ਨੂੰ ਸੁਪਨ ਦਰਸ਼ਨ

ਜ਼ੈਦੇ ਪਿੰਡ ਦਾ ਵਸਨੀਕ ਭਾਈ ਧਨੀ ਰਾਮ ਜੀ ਠਾਕਰ ਪੂਜਾ ਕਰਦਾ ਹੁੰਦਾ ਸੀ। ਇਕ ਦਿਨ ਸਤਿਗੁਰਾਂ ਰਾਤ ਨੂੰ ਜਾਕੇ ਓਸਨੂੰ ਦਰਸ਼ਨ ਦਿਤਾ। ਧਨੀ ਰਾਮ ਨੇ ਘਰ ਵਿਚ ਪ੍ਰਕਾਸ ਹੋਯਾ ਡਿਠਾ। ਸਾਰਾ ਟਬਰ ਸੁਤਾ ਪਿਆ ਸੀ। ਧਨੀ ਨੇ ਜਦ ਆਪਣੇ ਸੌਂਹੇਂ ਓਹ ਪ੍ਰਕਾਸ਼ ਦਾ ਪੁੰਜ ਡਿਠਾ

ਤਾਂ ਇਸਤਰਾਂ ਸਨਮੁਖ ਬੇਨਤੀ ਕੀਤੀ ਕਿ ਹੇ ਦੀਨ ਦਯਾਲ ਜੀ ਆਪ ਕਿਥੋਂ ਆਏ ਹੋ, ਅਰਸ਼ਾਂ ਤੋਂ, ਜਾਂ ਸਚਖੰਡ, ਵੈਕੁੰਠ ਤੋਂ, ਮੈਂ ਬਲਿਹਾਰ ਜਾਵਾਂ ਆਪ ਮੈਨੂੰ ਸੁਤਿਆਂ ਤਾਰਨੇ ਆਏ ਹੋ, ਆਪ ਕੋਈ ਵੀ ਕਿਉਂ ਨਾ ਹੋਵੋ। ਮੇਰੇ ਭਾਗ ਦਾ ਸੂਰਜ ਅਜ ਹੀ ਉਦੈ ਹੋਇਆ ਹੈ। ਭਾਵੇਂ ਆਪ ਓਹੀ ਹੋ, ਜਿਸਨੂੰ ਲੋਕੀਂ ਰਬ, ਰਹੀਮ ਅਕਾਲ ਪੁਰਖ ਆਦਿ ਨਾਵਾਂ ਨਾਲ ਯਾਦ ਕੀਤਾ ਕਰਦੇ ਹਨ ਫਿਰ ਵੀ ਮੈਂ ਏਹ ਪੁਛਨ ਦੀ ਢੀਠਾਈ ਕਰਦਾ ਹਾਂ ਕਿ ਆਪ ਜੀ ਦਾ ਗ੍ਰਾਮ ਕੀ ਏ? ਗੁਰੂ ਜੀ ਨੇ ਆਪਣਾਂ ਨਾਉਂ ਅਤੇ ਗ੍ਰਾਮ ਹਜਰੋਂ ਦਸਿਆ ਧਨੀ ਨੇ ਨਮਸ਼ਕਾਰ ਕੀਤੀ ਅਤੇ ਆਪਣੀ ਮਾਈ ਨੂੰ ਜਗਾਕੇ ਕਿਹਾ ਕਿ ਸਾਡੇ ਘਰ ਅਜ ਪ੍ਰਮੇਸਰ ਨੇ ਚਰਨ ਪਾਏ ਹਨ। ਮਾਈ ਨੂੰ ਪ੍ਰਕਾਸ਼ ਤਾਂ ਦਿਸੇ ਪਰ ਦਰਸ਼ਨ ਨਾ ਹੋਨ ਮਾਈ ਨੇ ਕਿਹਾ ਕਿ ਬਚਾ ਪ੍ਰਮੇਸ਼ਰ ਕਿਥੇ ਹੈ? ਧਨੀ ਨੇ ਕਿਹਾ ਕਿ ਮਾਤਾ ਜੀ ਮੇਰੇ ਪਲੰਘ ਤੇ ਬੈਠੇ ਹਨ। ਮਾਈ ਨੇ ਕਿਹਾ ਐਵੇਂ ਕਰਦੇ ਹੋ, ਮੈਨੂੰ ਦਰਸ਼ਨ ਕਿਉਂ ਨਹੀਂ ਹੁੰਦੇ? ਧਨੀ ਨੇ ਕਿਹਾ ਕਿ ਮਾਤਾ ਜੀ ਜੇ ਤੁਹਾਨੂੰ ਕੋਈ ਅਜਮੂਦਾ ਕਰਾਮਾਤ ਲਗ ਜਾਵੇ ਫੇਰ ਮੰਨੋ? ਮਾਈ ਨੇ ਕਿਹਾ ਹਾਂ। ਤਾਂ ਧਨੀ ਨੇ ਗੁਰੂ ਜੀ ਤੋਂ ਆਗਯਾ ਲੈਕੇ ਕਿਹਾ ਕਿ ਮਾਈ ਤੈਨੂੰ ਦਰਦਾਂ ਹੋਨ ਲਗ ਪੈਣ। ਮਾਈ ਨੇ ਕਿਹਾ ਹਾਂ। ਝਟ ਦਰਦਾਂ ਹੋਨ ਲਗ ਪਈਆਂ। ਜਦੋਂ ਕਿਹਾ ਹਟ ਜਾਣ ਤਾਂ ਹਟ ਗਈਆਂ। ਧਨੀਰਾਮ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ ਕੀਤੀ ਕਿ ਹੇ ਗਰੀਬ

ਨਿਵਾਜ ਓਹ ਚੀਜ ਬਖਸ਼ੋ ਜਿਸ ਨਾਲ ਮੇਰੀ ਕਲਿਆਨ ਹੋਵੇ। ਸਤਿਗੁਰਾਂ ਬਚਨ ਕੀਤਾ ਕਿ ਧਨੀਰਾਮ ਕਲਿਆਨ ਲਈ ਤੇ ਅਸੀਂ ਦੁਨੀਆਂ ਵਿਚ ਆਏ ਹਾਂ ਅਤੇ ਤੈਨੂੰ ਅਟਕੋਂ ਪਾਰ ਆ ਲਭਿਆ ਹੈ। ਗੁਰੂ ਜੀ ਨੇ ਅਧਾ ਭਜਨ (ਅਰਥਾਤ "ਪਹਿਲੇ ਦੋ ਅੱਖਰ") ਦਸਕੇ ਕਿਹਾ ਕਿ ਬਚਾ ਧਨੀ ਬਾਕੀ ਦਾ ਹਜਰੋਂ ਔਂਨ ਤੇ ਦਸਾਂਗੇ। ਏਨੇ ਬਚਨ ਅਤੇ ਖੇਲ ਕਰਕੇ ਸ੍ਰੀ ਗੁਰੂ ਜੀ ਅਲੋਪ ਹੋ ਗਏ। ਧਨੀ ਨੂੰ ਦਿਨ ਚੜ੍ਹਦਿਆਂ ਹੀ ਠਾਕਰ ਪੂਜਾ ਭੁਲ ਗਈ ਅਤੇ ਉਦਾਸੀ ਲਗ ਗਈ। ਦਰਸ਼ਨ ਦੀ ਤਾਂਘ ਨਾਲ ਧਨੀ ਵਿਆਕੁਲ ਹੋ ਉਠਿਆ। ਲੋਕੀਂ ਆਕੇ ਜਦ ਪੁਛਨ ਲਗੇ ਕਿ ਧਨੀ ਅਜ ਠਾਕਰਾਂ ਦਾ ਅਸ਼ਨਾਨ ਨਹੀਂ ਕਰਾਯਾ?। ਪੂਜਾ ਨਹੀਂ ਕੀਤੀ ? ਕੀ ਗਲ ਹੈ ?। ਭਾਈ ਜੀ ਓਹਨਾ ਨੂੰ ਉਤ੍ਰ ਦਿੰਦੇ ਹੋਏ ਆਂਹਦੇ ਕਿ ਰਾਤੀਂ ਠਾਕਰ ਜੀ ਆਪ ਮਿਲਕੇ ਦਰਸ਼ਨ ਦੇਕੇ ਹੁਕਮ ਕਰ ਗਏ ਹਨ ਕਿ ਅੱਜ ਤੋਂ ਪੂਜਾ ਕਰਨੀ ਛਡਦਿਓ। ਲੋਕਾਂ ਕਹਿਆ ਕਿ ਓਹ ਠਾਕਰ ਜੀ ਕਿਥੇ ਹਨ?। ਭਾਈ ਧਨੀਰਾਮ ਨੇ ਜਵਾਬ ਦਿਤਾ ਕਿ ਓਹਨਾ ਨੇ ਹਜਰੋਂ ਵਿਖੇ ਅਵ-ਤਾਰ ਧਾਰਨ ਕੀਤਾ ਹੈ, ਅਤੇ ਬਾਲਕ ਸਿੰਘ ਜੀ ਨਾਮ ਹੈ। ਬਸ! ਏਨੇ ਬਚਨ ਕਰਕੇ ਭਾਈ ਹੋਰੀਂ ਉਸੇ ਵੇਲੇ ਹਜਰੋਂ ਨੂੰ ਟੁਰ ਪਏ। ਸਤਿਗੁਰੂ ਜੀ ਦਾ ਦ੍ਰਸ਼ਨ ਕਰਕੇ, ਅਤੇ ਸਾਰੀ ਵਾਰਤਾ ਜੋ ਸੁਪਨੇ ਵਿਚ ਬੀਤੀ ਸੀ ਦਸਕੇ, ਅਧਾ ਭਜਨ ਉਚਾਰਨ ਕਰਕੇ ਬਾਕੀ ਦੇ ਅਧੇ

ਲਈ ਬੇਨਤੀ ਕੀਤੀ। ਸਤਿਗੁਰਾਂ ਮੇਹਰ ਦੀ ਦ੍ਰਿਸ਼ਟੀ ਕਰਕੇ ਬਾਕੀ ਦਾ ਅਧਾ ਭਜਨ ਦਸਕੇ ਕ੍ਰਿਤਾਰਥ ਕੀਤਾ। ਭਾਈ ਜੀ ਕੁਝ ਦਿਨ ਓਥੇ ਹੀ ਰਹਿਕੇ ਸਤਿਗੁਰਾਂ ਦੀ ਸੰਗਤ ਅਤੇ ਨਾਮ ਅਭਿਆਸ ਕਰਦੇ ਰਹੇ। ਫਿਰ ਘਰ ਆ ਗਏ। ਠਾਕਰ ਪੂਜਾ ਉਕੀ ਹੀ ਭੁਲਾ ਦਿਤੀ ਜਦ ਲੋਕਾਂ ਪੁਛਿਆ ਕਿ ਠਾਕਰ ਪੂਜਾ ਕਿਉਂ ਛਡ ਦਿਤੀ ਜੇ? ਤਾਂ ਆਪਨੇ ਕਿਹਾ ਕਿ ਹੁਣ ਮੈਂ ਵਡੇ ਠਾਕਰਾਂ ਦਾ ਪੁਜਾਰੀ ਹੋ ਗਿਆ ਹਾਂ। ਲੋਕਾਂ ਕਿਹਾ ਕਿ ਓਹ ਕਿਵੇਂ? ਆਪ ਜੀ ਨੇ ਜਿਵੇਂ ਧੰਨੇ ਤੇ ਦਯਾਲ ਹੋਕੇ ਦਰਸ਼ਨ ਦਿਤੇ ਸਨ, ਤਿਵੇਂ ਮੈਨੂੰ ਵੀ ਘਰ ਬੈਠੇ ਨੂੰ ਤਾਰ ਗਏ। ਆਪ ਹੁਣ ਪਿੰਡ ਬਹੁਤ ਘਟ ਰਹਿੰਦੇ। ਬਹੁਤਾ ਸਮਾਂ ਹਜਰੋਂ ਵਿਚ ਹੀ ਗੁਜ਼ਾਰਦੇ। ਇਕ ਦਿਨ ਗੁਰੂ ਜੀ ਨੇ ਕਿਹਾ ਕਿ ਧਨੀ ਰਾਮ ਜੀ! ਹਜਰੋਂ ਦੇ ਲੋਕਾਂ ਕਿਸੇ ਕਿਸੇ ਨੇ ਹੀ ਭਜਨ ਪੁਛਿਆ ਹੈ ਅਜੇ ਬਹੁਤ ਸਾਰੇ ਬਾਕੀ ਸਖਣੇ ਹੀ ਰਹਿੰਦੇ ਹਨ। ਤੁਸੀਂ ਜਾਓ, ਜਾਕੇ ਓਹਨਾਂ ਲੋਕਾਂ ਨੂੰ ਭਜਨ ਪੁਛਨ ਦੀ ਪ੍ਰੇਰਨਾਂ ਕਰਕੇ ਲੈ ਆਵੋ। ਹੁਕਮ ਮੰਨਕੇ ਭਾਈ ਜੀ ਗਏ। ਜਿਸਦੀ ਦੁਕਾਨ ਤੇ ਜਾਕੇ ਖਲੋਣ ਅਤੇ ਨੇਤ੍ਰ ਭਰਕੇ ਤੱਕਣ ਓਹੀ ਵੈਰਾਗੀ ਹੋ ਜਾਵੇ। ਛੇਕੜ ਸਾਰੀ ਹਜਰੋਂ ਨਗਰੀ ਵੈਰਾਗੀ ਕਰਕੇ ਸ੍ਰੀ ਗੁਰੂ ਜੀ ਦੇ ਕੋਲ ਲੈ ਆਏ। ਗੁਰੂ ਜੀ ਨੇ ਦੇਖਕੇ ਕਿਹਾ ਕਿ ਭਾਈ ਜੀ ਆਪ ਤਾਂ ਘਰ ਬਾਰ ਛੱਡ ਮਸਤਾਨੇ ਹੋਏ ਫਿਰਦੇ ਹੋ ਹੁਣ ਏਹਨਾਂ ਨੂੰ ਵੀ ਕਰ ਲਿਆਏ ਹੋ। ਕੀ ਏਹਨਾਂ ਲੋਕਾਂ ਨੂੰ ਵੀ ਆਪਣੇ ਜੇਹਾ ਹੀ ਕਰਨਾਂ

ਚਾਹੁੰਦੇ ਹੋ ? ਭਾਈ ਜੀ ਨੇ ਕਿਹਾ ਕਿ ਦੀਨ ਦਯਾਲ ਜੀ ਮੇਰੇ ਜੇਹੇ ਕਰ ਦਿਓ ਤਾਂ ਏਹਨਾਂ ਸ਼ੋਹਦਿਆਂ ਨੇ ਹੋਰ ਕੀ ਲੈਣਾਂ ਹੈ। ਆਪ ਏਹਨਾਂ ਨੂੰ ਜਰੂਰ ਹੀ ਤਾਰੋ। ਓਹਨਾਂ ਸਭਨਾਂ ਨੇ ਭਜਨ ਪੁਛਨ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਸਭਨਾਂ ਨੂੰ ਬਹਾਕੇ ਵਾਰੋ ਵਾਰੀ ਭਜਨ ਦੱਸਕੇ ਜਨਮ ਮਰਨ ਥੀਂ ਨਜਾਤ ਕਰ ਦਿਤਾ। ਭਾਈ ਧਨੀ ਰਾਮ ਜੀ ਆਗਯਾ ਲੈਕੇ ਆਪਣੇ ਨਗਰ ਜ਼ੈਦੇ ਨੂੰ ਆ ਗਏ।

## ਭਾਈ ਰਾਮ ਸਹਾਇ ਜੀ

ਓਡੇ ਨਗਰ ਵਿਚ ਇਕ ਭਾਈ ਰਾਮ ਸਹਾਇ ਜੀ ਨਾਮੀ ਪੁਰਸ਼ ਵਸਦਾ ਸੀ। ਇਕ ਦਿਨ ਸਤਿਗੁਰੂ ਜੀ ਨੇ ਯਾਦ ਕਰਕੇ ਬਚਨ ਕੀਤਾ ਕਿ ਪਿਛਲੇਰੇ ਜਨਮ ਦਾ ਸਾਡਾ ਓਸ ਨਾਲ ਦਰਸ਼ਨ ਦਾ ਇਕਰਾਰ ਹੈ। ਓਧਰ ਭਾਈ ਰਾਮ ਸਹਾਇ ਨੇ ਜਦੋਂ ਹਜਰੋਂ ਦੀ ਕੀਰਤੀ ਅਤੇ ਸਤਿਗੁਰਾਂ ਦੀ ਮਹਿਮਾਂ ਸੁਣੀ ਤਾਂ ਸਤਿਗੁਰਾਂ ਦੇ ਦਰਸ਼ਨ ਲਈ ਕਮਰ-ਕਸੇ ਲਾ ਲਏ ਹਜਰੋਂ ਅਤੇ ਓਡੇ ਦੇ ਵਿਚਕਾਰ ਦਰਯਾ ਵਹਿੰਦਾ ਸੀ। ਬੇੜੀ ਪੈਂਦੀ ਨਹੀਂ ਸੀ। ਪਿਛੇ ਮੁੜਨਾਂ ਮੁਸ਼ਕਲ ਸੀ। ਲਾਚਾਰ ਦਰਿਯਾ ਵਿਚ ਠਿੱਲ੍ਹ ਪਏ ਅਤੇ ਦਿਲ ਵਿਚ ਸੰਕਲਪ ਧਾਰ ਲਿਆ ਕਿ ਜੇ ਸੱਚਾ ਗੁਰੂ ਹੋਸੀ ਤਾਂ ਆਪੇ ਪਾਰ ਲਾ ਦੇਸੀ। ਪਾਣੀ ਲੱਥ ਗਿਆ। ਪਾਰ ਲੰਘ ਗਿਆ। ਹਜਰੋਂ ਜਾਕੇ ਸਤਿਗੁਰਾਂ ਦੇ ਦਰਸ਼ਨ ਕਰਕੇ ਭਜਨ ਪੁਛਣ ਲਈ ਬੇਨਤੀ ਕੀਤੀ। ਸਤਿਗੁਰਾਂ ਕਿਹਾ ਸਵੇਰੇ ਮਿਲਸੀ।

ਭਾਈ ਜੀ ਨੇ ਅਰਜ ਕੀਤੀ ਕਿ ਦੀਨ ਦਯਾਲ ਜੀ ਅਜ ਤੀਕ ਦੇ ਪਿਛਲੇ ਸਾਸ ਤਾਂ ਬਿਰਥਾ ਗਏ ਹੀ ਹਨ ਹੁਣ ਤੁਹਾਡੀ ਸਰਨ ਆਕੇ ਤਾਂ ਐਵੇਂ ਨਾ ਜਾਣ। ਮੇਹਰ ਕਰੋ, ਮੈਂ ਅਭਾਗੇ ਨੂੰ ਭਾਗ ਲਾਕੇ ਤਾਰੋ। ਸਤਿਗੁਰਾਂ ਕਹਿਆ ਕਿ ਦਰਯਾ ਵਾਲੀ ਗਲ ਭੁਲ ਗਈ ? ਜੇ ਓਥੇ ਰੁੜ੍ਹ ਜਾਂਦਾ। ਏਹ ਬਚਨ ਸੁਣਦਾ ਹੀ ਵੈਰਾਗੀ ਹੋ ਗਿਆ। ਸਤਿਗੁਰੂ ਜੀ ਨੇ ਮੇਹਰ ਦੀ ਨਿਗਾਹ ਕਰਕੇ ਭਜਨ ਦੱਸ ਦਿਤਾ ਅਤੇ ਬਚਨ ਕੀਤਾ ਕਿ ਭਾਈ ਅਸੀਂ ਤੁਹਾਡੇ ਜੇਹਿਆਂ ਲਈ ਹੀ ਤੇ ਸੰਸਾਰ ਵਿਚ ਆਏ ਹਾਂ। ਬੱਚਾ ਤੂੰ ਬੜਾ ਬਲੀ ਹੋਵੇਂਗਾ। ਤੇਰੀ ਸਦੀਵ ਕਾਲ ਹੀ ਅਕਾਲ ਪੁਰਖ ਨਾਲ ਬਣੀ ਰਹੇਗੀ। ਭਾਈ ਜੀ ਕੁਝ ਦਿਨ ਸਤਿਗੁਰਾਂ ਦੀ ਹਜ਼ੂਰੀ ਵਿਚ ਰਹਿਕੇ ਨਾਮ ਅਭਯਾਸ ਕਰਦੇ ਰਹੇ ਅਤੇ ਫੇਰ ਆਗਯਾ ਲੈਕੇ ਆਪਣੇ ਨਗਰ ਓਡੇ ਵਿਖੇ ਆ ਗਏ।

ਭਾਈ ਰਾਮ ਸਹਾਇ ਜੀ ਹਰ ਰੋਜ ਬਾਹਰ ਦਰਯਾ ਦੇ ਕੰਢੇ ਉਤੇ ਜਾਕੇ ਅਸ਼ਨਾਨ ਕਰਕੇ ਬੰਦਗੀ ਕੀਤਾ ਕਰਦੇ। ਇਕ ਦਿਨ ਸਮਾਧੀ ਲਾਈ ਚੌਂਕੜਾ ਮਾਰੀ ਬ੍ਰਹਮਾਨੰਦ ਵਿਚ ਲੀਨ ਹੋਏ ਭਜਨ ਕਰ ਰਹੇ ਸਨ। ਅਕਾਲ ਪੁਰਖ ਨੇ ਸਾਕਾਰ ਰੂਪ ਧਾਰਕੇ ਦਰਸ਼ਨ ਦਿਤੇ। ਸਮਾਧੀ ਖੁਲ੍ਹ ਗਈ। ਚਰਨਾਂ ਤੇ ਮੱਥਾ ਟੇਕਿਆ ਨਿਰੰਕਾਰ ਨੇ ਕਿਹਾ ਕੁਝ ਮੰਗ ? ਭਾਈ ਜੀ ਨੇ ਅਰਜ ਕੀਤੀ ਕਿ ਆਪ ਸਦੀਵ ਕਾਲ ਮੇਰੇ ਕੋਲ (ਅੰਗ ਸੰਗ) ਰਿਹਾ ਕਰੋ। ਹੁਕਮ ਹੋਯਾ ਕੁਝ ਹੋਰ ਮੰਗ ? ਆਪ ਜੀ ਫੇਰ ਕਿਹਾ ਕਿ ਦੀਨ ਦਯਾਲ

ਜੀ ! ਕੇਵਲ ਆਪ ਜੀ ਦੇ ਦਰਸ਼ਨ ਦੀ ਹੀ ਮੰਗ ਹੈ। ਤਾਂ ਬਚਨ ਹੋਯਾ ਕਿ ਜਦ ਭਜਨ ਕਰਨ ਬੈਠਿਆ ਕਰੋਗੇ, ਤਾਂ ਦਰਸ਼ਨ ਹੋ ਜਾਯਾ ਕਰੇਗਾ। ਏਹ ਆਖ ਨਿਰੰਕਾਰ ਜੀ ਅੰਤ੍ਰ-ਧਿਆਨ ਹੋ ਗਏ। ਹੁਣ ਨਿਤ-ਪ੍ਰਤੀ ਭਾਈ ਜੀ ਨੂੰ ਦਰਸ਼ਨ ਹੋ ਜਾਯਾ ਕਰੇ। ਇਕ ਦਿਨ ਭਾਈ ਜੀ ਸਮਾਧੀ ਲਾਈ ਬੈਠੇ ਸਨ। ਇਕ ਬਕਰੀ ਦਾ ਬੱਚਾ ਆ ਕੇ ਭਾਈ ਜੀ ਨਾਲ ਖਹਿਣ ਲਗ ਪਿਆ ਭਾਈ ਜੀ ਦੀ ਸਮਾਧੀ ਭੰਗ ਹੋ ਗਈ। ਆਪ ਜੀ ਨੇ ਮੇਮਨੇ ਨੂੰ ਹਟਾ ਦਿਤਾ। ਫਿਰ ਸਮਾਧੀ ਵਿਖੇ ਲੀਨ ਹੋ ਗਏ। ਓਹੀ ਮੇਮਨਾਂ ਆਕੇ ਫੇਰ ਖਹਿਨ ਲਗ ਪਿਆ ਆਪ ਜੀ ਫਿਰ ਹਟਾ ਦਿਤਾ ਤੀਜੀ ਵਾਰ ਫੇਰ ਸਮਾਧੀ ਲਾਈ ਤਾਂ ਓਹੀ ਏਕਰਾ ਫੇਰ ਆ ਗਿਆ। ਹੁਣ ਭਾਈ ਜੀ ਨੇ ਓਸ ਦੇ ਇਕ ਪੱਥਰ ਚੁਕ ਮਾਰਿਆ ਮੇਮਨਾਂ ਚਲਾ ਗਿਆ। ਮੁੜ ਨਾ ਆਯਾ। ਆਪ ਜੀ ਨੇ ਸਮਾਧੀ ਲਾਈ ਪਰ ਦਰਸ਼ਨ ਨਾ ਹੋਯਾ। ਬਥੇਰਾ ਜਤਨ ਕੀਤਾ ਵੈਰਾਗੀ ਹੋ ਗਏ। ਸਾਰੀ ਰਾਤ ਰੋਂਦਿਆਂ ਗੁਜਾਰੀ ਪਰ ਦਰਸ਼ਨ ਨਾ ਹੀ ਹੋਯਾ। ਦਿਨ ਚੜ੍ਹ ਆਯਾ। ਬਾਹਰੋ ਬਾਹਰ ਹੀ ਹਜਰੋਂ ਨੂੰ ਚਲ ਪਏ। ਹਜਰੋਂ ਪੁਜ ਸਤਿਗੁਰਾਂ ਦੇ ਚਰਨਾਂ ਤੇ ਢਹਿਕੇ ਵੈਰਾਗ ਕਰਨ ਲਗ ਪਏ ਗੁਰੂ ਜੀ ਨੇ ਧੀਰਜ ਦਿੰਦਿਆਂ ਹੋਯਾਂ ਪੁਛਿਆ ਕਿ ਕਿਉਂ ਭਾਈ ਰਾਮ ਸਹਾਇ ਕੀ ਗੱਲ ਹੈ ? ਆਪ ਜੀ ਨੇ ਦਰਸ਼ਨ ਦੀ ਅਤੇ ਮੇਮਨੇ ਵਾਲੀ ਸਾਰੀ ਵਾਰਤਾ ਕਹਿ ਸੁਣਾਈ। ਗੁਰੂ ਜੀ ਸੁਣਕੇ ਕਿਹਾ ਕਿ ਭਾਈ ਜੀ ਤੂੰ ਗਲਤੀ ਦਾ ਸ਼ਿਕਾਰ ਹੋਯਾ

ਹੈਂ। ਏਹ ਕੋਈ ਜਰੂਰੀ ਨਹੀਂ ਜੋ ਤੈਨੂੰ ਹਮੇਸ਼ ਇਕੋ ਰੂਪ ਵਿਚ ਦਰਸ਼ਨ ਹੋਯਾ ਕਰਨ। ਸਭ ਘਟ ਵਿਚ ਓਹ ਆਪ ਹੀ ਤੇ ਪਿਆ ਵਸਦਾ ਹੈ। 'ਘਟ ਘਟ ਮਾਧੋ ਜੀਆ' ਤੁਸੀਂ ਪੜ੍ਹਦੇ ਹੋ ਪਰ ਪਛਾਣਿਆਂ ਨਹੀਂ। ਓਹਨਾਂ ਤੁਹਾਡੇ ਨਾਲ ਪਯਾਰ ਕੀਤਾ, ਤੁਸਾਂ ਪਥਰ ਮਾਰੇ। ਰੱਬ ਨੂੰ ਗੁਸੇ ਤੇ ਤੁਸੀਂ ਆਪ ਕਰ ਲਿਆ। ਤੁਹਾਡੇ ਦਿਲ ਵਿਚ ਹਿੰਸਾ ਦੇ ਏਹ ਭਾਵ ਪੈਦਾ ਹੀ ਕਿਉਂ ਹੋਣ। ਭਾਈ ਜੀ ਨੇ ਅਰਜ ਕੀਤੀ ਕਿ ਮਹਾਰਾਜ ਹੁਣ ਮੈਂ ਕਿਵੇਂ ਕਰਾਂ ਕੋਈ ਅਜੇਹਾ ਉਪਾਉ ਦਸੋ ਜਿਸ ਕਰਕੇ ਫੇਰ ਮੇਰੇ ਤੇ ਦਯਾਲ ਹੋਣ ਅਤੇ ਮੈਨੂੰ ਦਰਸ਼ਨ ਦੀ ਕ੍ਰਿਪਾਲਤਾ ਹੋਵੇ। ਗੁਰੂ ਜੀ ਨੇ ਬਚਨ ਕੀਤਾ ਕਿ ਜਾਹ ਜਿਸਨੂੰ ਪੱਥਰ ਮਾਰੇ ਨੀ ਪਹਿਲਾਂ ਓਸ ਨੂੰ ਮਨਾ, ਮਾਫੀ ਮੰਗ, ਰਾਜੀ ਕਰ। ਓਸਦੇ ਰਾਜੀ ਹੋਣ ਨਾਲ ਤੇਰੇ ਕਾਰਜ ਰਾਸ ਹੋ ਜਾਣਗੇ ਅਤੇ ਤੈਨੂੰ ਦਰਸ਼ਨ ਪ੍ਰਾਪਤੀ ਹੋ ਜਾਸੀ। ਭਾਈ ਜੀ ਨੇ ਆਗਯਾ ਮੰਗੀ। ਗੁਰੂ ਜੀ ਨੇ ਕਿਹਾ ਕਿ ਇਕ ਬਚਨ ਹੋਰ ਸੁਣੋ, ਭਜਨ ਸਬੰਧੀ ਜਾਂ ਕਿਸੇ ਵਿਘਨ ਸਬੰਧੀ ਹੁਨ ਕੋਈ ਸ਼ੰਕਾ ਫੁਰੇ ਤਾਂ ਏਥੇ ਔਣ ਦੀ ਖੇਚਲ ਨ ਕਰਿਆ ਕਰੋ ਸਗੋਂ ਦਰਿਆਓਂ ਪਾਰ ਹੀ, ਭਾਈ ਧਨੀ ਰਾਮ ਜੀ ਜ਼ੈਦੇ ਵਾਲਿਆਂ ਕੋਲ ਜਾ ਕੇ ਨਵਿਰਤ ਕਰਾ ਲਿਆ ਕਰੋ। ਆਗਯਾ ਮੰਗਕੇ ਭਾਈ ਰਾਮ ਸਹਾਇ ਜੀ ਓਡੇ ਆ ਗਏ। ਬਕਰੇ ਦੀ ਤਲਾਸ਼ ਕੀਤੀ। ਚੂਰੀ ਕੁਟੀ। ਖੰਡ ਪਾਈ। ਜਉਂ ਤੇ ਛੋਲੇ ਰਲਾਏ। ਗੜਵਾ ਜਲ ਦਾ ਲਿਆ। ਬਕਰਾ ਲੱਭਕੇ ਪਹਿਲਾਂ ਓਸਦੇ ਚਰਨਾਂ ਵਿਚ

ਮੱਥਾ ਟੇਕਿਆ। ਫੇਰ ਸਭ ਕੁਝ ਖੁਆਕੇ, ਹੱਥ ਜੋੜ ਗਲ ਵਿਚ ਪਲਾ ਪਾ ਕੇ ਓਸਤੋਂ ਮਾਫੀ ਮੰਗੀ ਏਹ ਕੌਤਿਕ ਤਕ, ਲੋਕੀਂ ਝੱਲਾ ਆਖ ਹੁਜਤਾਂ ਕਰਨ ਲਗੇ ਪਰ ਰੱਬ ਦੇ ਸਚੇ ਆਸ਼ਕਾਂ ਨੂੰ ਏਹਨਾਂ ਗਲਾਂ ਦੀ ਕੀ ਪ੍ਰਵਾਹ। ਓਹਨਾਂ ਤੇ ਆਪਣੇ ਮਹਿਬੂਬ ਨੂੰ ਖੁਸ਼ ਕਰਨਾਂ ਹੈ ਓਹ ਜਿਵੇਂ ਰਾਜੀ ਹੋਵੇ ਤਿਵੇਂ ਕਰਨਾ ਓਹਨਾਂ ਦਾ ਧਰਮ ਹੈ। ਏਹ ਓਹਨਾਂ ਦੀ ਇਜਤ ਹੈ। ਏਹੀ ਓਹਨਾਂ ਦੀ ਵਡਿਆਈ ਹੈ। ਭਾਈ ਜੀ ਨੇ ਮੇਮਣੇਂ ਨੂੰ ਪ੍ਰਸੰਨ ਕਰਕੇ ਜਾਂ ਫਿਰ ਸਮਾਧੀ ਲਾਈ ਤਾਂ ਬਿਰਤੀ ਜੁੜ ਗਈ, ਅਤੇ ਦਰਸ਼ਨ ਹੋ ਗਿਆ। ਫਿਰ ਹਰ ਰੋਜ ਇਕ ਰਸ ਹੁੰਦਾ ਰਿਹਾ ਕਦੀ ਵੀ ਕੋਈ ਵਿਘਨ ਮੁੜ ਨੇੜੇ ਨਾਂ ਆਇਆ।

## ਭਾਈ ਸੰਤ ਸਿੰਘ ਜੀ ਮਰਦਾਨ ਵਾਲਿਆਂ ਨੂੰ ਉਪਦੇਸ਼

ਸ੍ਰੀ ਸਤਿਗੁਰੂ ਜੀ ਦਾ ਜਸ ਸੁਣਕੇ ਇਕ ਸਿਖ ਭਾਈ ਸੰਤ ਸਿੰਘ ਨਾਮੀ ਹੋਤੀ ਮਰਦਾਨ ਤੋਂ ਚਲਕੇ, ਦਰਸ਼ਨ ਨਮਿਤ ਹਜਰੋਂ ਪੁਜਾ। ਗੁਰੂ ਜੀ ਦਾ ਜਸ, ਸੰਗਤਾਂ ਦੀ ਗਹਿਮਾਂ ਗਹਿਮ, ਅਤੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ ਵੇਖ, ਦਰਸ਼ਨ ਕਰਕੇ ਮੋਹਿਤ ਹੋ ਗਿਆ। ਭਜਨ ਪੁਛਕੇ ਸ੍ਰੀ ਗੁਰੂ ਜੀ ਦਾ ਸਿਖ ਬਣ ਗਿਆ। ਸ੍ਰੀ ਗੁਰੂ ਜੀ ਨੇ ਤਿਸਦੇ ਪ੍ਰਥਾਇ ਉਪਦੇਸ਼ ਕੀਤਾ ਕਿ:-'ਹੇ ਭਾਈ ਧਰਮਸਾਲਾ ਬਣਾਕੇ ਤਿਸ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ ਪ੍ਰਕਾਸ਼ ਕਰਨਾਂ। ਅੰਮ੍ਰਿਤ ਵੇਲੇ ਸਣਕੇਸ਼ੀਂ ਅਸ਼ਨਾਨ ਕਰਕੇ ਪਹਿਲਾਂ ਗੁਰੂ ਮੰਤ੍ਰ ਦਾ ਅਭਿਆਸ ਕਰਨਾਂ ਫੇਰ ਧਰਮਸਾਲਾ ਜਾਕੇ ਬਾਣੀ ਪੜ੍ਹਨੀ । ਅਥਵਾ ਸਵਰਨ ਕਰਨੀ । ਦਿਨੇ ਰਾਤ ਆਪਣੀ ਕਿਰਤ ਵਿਚ ਤਤਪਰ ਰਹੋ ਪਰ ਸ੍ਰੀ ਗੁਰੂ ਜੀ ਦਾ ਏਹ ਵਾਕ ਸਦੀਵ ਯਾਦ ਰਖਨਾ ਕਿ:--'**ਕਾਰਜ ਕਾਮ ਬਾਟ ਘਾਟ ਜਪੀਜੈ। ਰਸਨਾ ਰਾਮ ਰਸਾਇਨ ਪੀਜੈ ।**' ਅਰਥਾਤ ਕਿਰਤ ਕਰਦਿਆਂ, ਤੁਰਦਿਆਂ, ਫਿਰਦਿਆਂ, ਰਸਨਾਂ ਕਰਕੇ ਨਾਮ ਰੂਪ ਅੰਮ੍ਰਿਤ ਰਸ ਦਾ ਪਾਨ ਕਰਦੇ ਰਹੋ। ਰਾਤ ਨੂੰ ਫੇਰ ਧਰਮਸਾਲਾ ਵਿਚ ਜਾਵੋ। ਸਾਰੇ ਸਤਿ-ਸੰਗੀ ਸਿਖ ਰਲਕੇ ਕਥਾ ਕੀਰਤਨ ਕਰਕੇ ਆਪਣੇ ਜੀਵਨ ਨੂੰ ਸੁਫਲ ਕਰੋ। ਫੇਰ ਰਾਤ ਨੂੰ ਘੜੀ ਦੋ ਘੜੀਆਂ ਸਿਮਰਨ ਭਜਨ ਕਰਕੇ ਕੀਰਤਨ ਸੋਹਿਲੇ ਦਾ ਪਾਠ ਕਰੋ ਅਰ ਸਤਿਗੁਰੂ ਅਗੇ ਅਰਦਾਸ ਕਰਕੇ ਬਰਾਜ ਜਾਓ। ਕਿਰਤੀ ਸਿਖਾਂ ਵਾਸਤੇ ਏਹ ਹੁਕਮ ਹੈ। ਜੋ ਘਰ ਦਾ ਵਿਹਾਰ ਵੀ ਸਾਧਿਆ ਜਾਵੇ ਅਤੇ ਸ੍ਰੀ ਗੁਰੂ ਜੀ ਦੀ ਆਗਯਾ ਦਾ ਪਾਲਨ ਵੀ ਹੁੰਦਾ ਜਾਵੇ। ਭੁਖੇ ਨੂੰ ਅੰਨ ਨੰਗੇ ਨੂੰ ਬਸਤਰ ਦੇਣਾਂ, ਅਰ ਦੁਖੀਏ ਦਾ ਦੁਖ ਨਵਿਰਤ ਕਰਨ ਹਿਤ ਉਦਮ ਕਰਨਾਂ ਸੱਚ ਬੋਲਨਾਂ, ਪੂਜਾ ਦੇ ਧਾਨ ਨੂੰ ਵਿਹੁ ਕਰਕੇ ਸਮਝਣਾ, ਜੇਹੜੇ ਸਿਖ ਏਸ 'ਗੁਰਚਾਲੀ' ਤੇ ਚਲਣਗੇ, ਓਹਨਾਂ ਦਾ ਜੀਵਨ ਸੱਚਾ ਸੁਚਾ ਅਤੇ ਉੱਚਾ ਜੀਵਨ ਹੋਵੇਗਾ । ਓਹਨਾਂ ਦਾ

ਏਸ ਲੋਕ ਵਿਚ ਸਤਿਕਾਰ ਅਤੇ ਪ੍ਰਲੋਕ ਵਿਚ ਜੈ ਜੈ ਕਾਰ ਹੋਵੇਗੀ। ਜਨਮ ਮਰਨ ਕਟਿਆ ਜਾਵੇਗਾ। ਜਿਸ ਕਰਕੇ ਮਨੁਖ ਜਨਮ ਸਫਲਾ ਹੋਵੇਗਾ। ਯਾਦ ਰਖੋ ਜੇਹੜੇ ਸਿਖ ਸਤਿਗੁਰੂ ਦੀ ਕਹਿਣੀ ਤੇ ਅਮਲ ਕਰਨਗੇ ਓਹ ਗੁਰੂ ਨੂੰ ਭਾਵਨਗੇ । ਓਹਨਾਂ ਦੀ ਸਹੈਤਾ ਗੁਰੂ ਕਰੇਗਾ। ਪਰਾਈ ਨਿੰਦਾ, ਤੇ ਚੁਗਲੀ ਕਰਨ ਵਾਲੇ, ਝੂਠ ਬੋਲਣ ਵਾਲੇ, ਕਪਟੀ, ਛਲੀਏ, ਮਨੁਖ ਦੋਹੀਂ ਜਹਾਨੀਂ ਜਰਦਰੂ ਹੋਨਗੇ। ਗੁਰੂ ਓਹਨਾਂ ਦੀ ਕਦਾਚਿਤ ਹਾਮੀ ਨਹੀਂ ਭਰਨਗੇ। ਭਾਵੇਂ ਓਹ ਆਪਣੇ ਆਪ ਨੂੰ ਸਿਖ ਵੀ ਕਹੌਣ ਤੇ ਮੰਨਣ। ਪਰ—'ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨ ਖਾਇ ।' ਬਗਾਨਾਂ ਹੱਕ ਹੀ ਮੁਰਦਾਰ ਹੈ । ਜੇ ਇਸ ਤੋਂ ਬਾਜ ਨਹੀਂ ਆਵਨਗੇ ਤਾਂ ਗੁਰੂ ਜੀ ਦਾ ਕੋਈ ਵੀ ਜੁੰਮਾ ਨਹੀਂ ਇਸ ਪ੍ਰਕਾਰ ਦਾ ਉਪਦੇਸ਼ ਜੋ ਸੰਗਤ ਦੇ ਸਾਹਮਣੇ ਭਾਈ ਸੰਤ ਸਿੰਘ ਨੂੰ ਸੁਣਾਯਾ ਤਾਂ ਸਾਰੀ ਸੰਗਤ ਸੁਣਕੇ ਗਦ ਗਦ ਹੋ ਗਈ ਅਤੇ ਕਈ ਗੁਰਮੁਖ ਗੁਰ ਸਿਖਾਂ ਨੇ ਏਸ ਸ਼ੁਭ ਉਪਦੇਸ਼ ਨੂੰ ਧਾਰਨ ਕਰਨ ਦਾ ਪ੍ਰਣ ਕੀਤਾ।

## ਬਾਬਾ ਹੁਕਮ ਸਿੰਘ ਜੀ ਸੋਢੀ ਦਾ ਮਿਲਾਪ

ਇਕ ਬਾਬਾ ਹੁਕਮ ਸਿੰਘ ਜੀ ਨਾਮੀ ਸੋਢੀ ਸਾਹਬ ਸਨ ਗੁਰੂ ਜੀ ਤੋਂ ਪਹਿਲਾਂ ਏਹਨਾਂ ਦੀ ਸਿਖੀ ਬਹੁਤੀ ਸੀ। ਜਦ ਓਸਨੇ ਸੁਣਿਆ ਕਿ ਉਸਦੇ ਚੇਲੇ ਸ੍ਰੀ ਗੁਰੂ ਬਾਲਕ

ਸਿੰਘ ਜੀ ਦੇ ਸਿਖ ਹੁੰਦੇ ਜਾਂਦੇ ਹਨ ਤਾਂ ਓਹ ਇਕ ਗਯਾਨੀ ਨੂੰ ਨਾਲ ਲੈਕੇ ਹਜਰੋਂ ਆਯਾ। ਮਨ ਵਿਚ ਏਹ ਧਾਰੀ ਕਿ ਬਾਲਕ ਸਿੰਘ ਅਰੋੜੇ ਨੂੰ ਗਯਾਨ ਚਰਚਾ ਨਾਲ ਜਿੱਤ ਕੇ ਓਸਦੀ ਗੁਰਿਆਈ ਦਾ ਅਸਰ ਦੂਰ ਕਰ ਦਿਆਂਗੇ। ਫੇਰ ਵੇਖਾਂਗੇ ਨਾ ਭਲਾ ਲੋਕੀਂ ਓਸਨੂੰ ਕਿਵੇਂ ਮੰਨਦੇ ਹਨ।

ਜਦ ਦੀਵਾਨ ਸਜਿਆ ਤਾਂ ਸੋਢੀ ਸਾਹਬ ਵੀ ਆਪਣੇ ਗਯਾਨੀ ਸਮੇਤ ਪੁਜ ਗਏ। ਗੁਰੂ ਜੀ ਨੇ ਜਥਾ ਯੋਗ ਆਦਰ ਸ਼ਤਿਕਾਰ ਕੀਤਾ ਪਰ ਗਯਾਨ ਰੂਪੀ ਚਖਸ਼ੂਹੀਨ ਸੋਢੀ ਨੇ ਸਮਝਿਆ ਕਿ ਗੁਰੂ ਜੀ ਡਰਦੇ ਮਾਰੇ ਓਸਦਾ ਸਤਿਕਾਰ ਕਰ ਰਹੇ ਹਨ। ਏਹਨਾਂ ਨੂੰ ਏਸ ਗੱਲ ਦਾ ਪਤਾ ਲਗ ਚੁਕਾ ਹੈ ਕਿ ਸਾਡੇ ਨਾਲ ਗਯਾਨੀ ਜੀ ਵੀ ਆਏ ਹੋਏ ਹਨ। ਜਾਣੀ ਜਾਣ ਗੁਰੂ ਜੀ ਨੇ ਸੋਢੀ ਸਾਹਬ ਨੂੰ ਕਿਹਾ ਕਿ ਅਜ ਆਪ ਜੀ ਦੇ ਗਯਾਨੀ ਹੋਰਾਂ ਦੀ ਰਸਨਾਂ ਥੀਂ ਸ਼ਬਦ ਦੀ ਕਥਾ ਨੂੰ ਚਿਤ ਲੋਚਦਾ ਹੈ। ਸੋਢੀ ਹੋਰੀਂ ਜੋ ਅਗੇ ਹੀ ਚਾਂਹਦੇ ਸਨ ਕਿ ਸੰਗਤਾਂ ਦੇ ਦਿਲ ਵਿਚੋਂ ਗੁਰੂ ਜੀ ਦਾ ਪ੍ਰਭਾਵ ਦੂਰ ਕਰਕੇ ਓਹਨਾਂ ਦਾ ਅਸਰ ਅੰਕਿਤ ਹੋ ਜਾਏ, ਸਮਾਂ ਪਛਾਨਕੇ ਬੜੇ ਪ੍ਰਸੰਨ ਹੋਏ। ਗਯਾਨੀ ਜੀ ਨੂੰ ਕਥਾ ਕਰਨ ਦੀ ਆਗਿਆ ਦਿਤੀ। ਸ਼ਬਦ ਆਯਾ ਕਿ-'ਗੁਰੁ ਪੀਰ ਸਦਾਏ ਮੰਗਣ ਜਾਏ। ਤਾਕੈ ਮੂਲ ਨਾ ਲਗੀਐ ਪਾਏ।' ਇਸਦਾ ਅਰਥ ਗਯਾਨੀ ਜੀ ਨੇ ਬੜਾ ਝਿਜਕ ਝਿਜਕ ਕੇ ਕੀਤਾ ਕਿਉਂਕਿ ਓਹਨਾਂ ਦੇ ਦਿਲ ਵਿਚ ਕਥਾ ਕਰਨ ਲਗਿਆਂ

ਏਹ ਵਿਚਾਰ ਆਯਾ ਕਿ ਕਿਤੇ ਸਚਾ ਅਰਥ ਕਰਨ ਨਾਲ ਅੰਨਦਾਤਾ ਸੋਢੀ ਸਾਹਬ ਨਰਾਜ ਨ ਹੋ ਜਾਣ। ਓਹ ਵੀ ਗੁਰੂ ਸਦਾਂਦੇ ਅਤੇ ਚੇਲਿਆਂ ਕੋਲੋਂ ਕਾਰ ਭੇਟ ਲੈਣ ਜਾਂਦੇ ਹਨ। ਜਦ ਅਸਲ ਅਰਥ ਅਟਕ ਅਟਕ ਕੇ ਬਦਲਕੇ ਕੀਤਾ ਅਨਰਥ ਕਰਨ ਲਗੇ ਤਾਂ ਸੰਗਤ ਨੇ ਰੋਕ ਦਿਤਾ ਅਤੇ ਗੁਰੂ ਜੀ ਦੀ ਸੇਵਾ ਵਿਖੇ ਕਥਾ ਕਰਨ ਲਈ ਬੇਨਤੀ ਕੀਤੀ, ਤਾਂ ਸ੍ਰੀ ਗੁਰੂ ਜੀ ਨੇ ਸ਼ਬਦ ਦੇ ਬੜੇ ਸੁੰਦਰ ਅਰਥ ਗੁਰ ਆਸ਼ੇ ਅਨੁਸਾਰ ਸਪਸ਼ਟ ਕਰਕੇ ਸੁਣਾਏ। ਸੰਗਤ ਸੁਣਕੇ ਬੜੀ ਅਨੰਦ ਹੋਈ ਅਰ ਗਯਾਨੀ ਹੋਰਾਂ ਨੇ ਲੱਜਿਆ ਦੇ ਸਮੁੰਦਰ ਵਿਚ ਗੋਡਿਆਂ ਤੇ ਧੌਣ ਧਰਕੇ ਚੁਭੀ ਮਾਰ ਛੱਡੀ। ਸੋਢੀ ਜੀ ਵੀ ਏਸ ਗੱਲ ਨੂੰ ਲਖਕੇ ਕਿ ਸਾਡੀ ਹਾਰ ਹੋਈ ਹੈ, ਬੜੇ ਲਜਿੱਤ ਹੋਏ। ਛੇਕੜ, ਗੁਰੂ ਜੀ ਦੇ ਤੇਜ ਅਰ ਪ੍ਰਤਾਪ ਦੇ ਸਨਮੁਖ ਸੋਢੀ ਜੀ ਦੀ ਅਹੰਕਾਰ ਪੂਰਤਿ ਵਯੱਕਤੀ ਨੂੰ ਆਪਣੇ ਗਯਾਨੀ ਜੀ ਦੇ ਸਮੇਤ ਝੁਕਕੇ ਮਾਫੀ ਮੰਗਣੀ ਪਈ। ਸ੍ਰੀ ਗੁਰੂ ਜੀ ਨੇ ਅਤਯੰਤ ਨਿੰਮ੍ਰਤਾ ਭਰੇ ਸ਼ਬਦਾਂ ਵਿਚ ਸੋਢੀ ਹੋਰਾਂ ਨੂੰ ਕਿਹਾ ਕਿ-'ਸੋਢੀ ਸਾਹਬ ਜੀ, ਆਪ ਜੀ ਦੀ ਕੁਲ ਬੜੀ ਪਵਿਤ੍ਰ ਹੈ। ਜਿਸ ਵਿਚ ਗੁਰੂਆਂ ਨੇ ਅਵਿਤਾਰ ਧਾਰਨ ਕੀਤੇ ਹਨ ਅਤੇ ਧਰਮ ਦਾ ਝੰਡਾ ਦੁਨੀਆਂ ਤੇ ਝੁਲਾਕੇ ਏਸਦਾ ਨਾਉਂ ਉਜਲ ਤੇ ਪ੍ਰਸਿਧ ਕੀਤਾ ਹੈ। ਆਪ ਜੀ ਨੂੰ ਸਦਾ ਹੀ ਏਸ ਗਲ ਦਾ ਚਿਤ ਵਿਚ ਖਿਆਲ ਰਖਨਾਂ ਚਾਹੀਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਸਚੇ ਪਾਤਸ਼ਾਹ ਨੇ ਸ੍ਰੀ ਚੰਦ੍ਰ ਅਰ ਲਖਮੀ ਦਾਸ ਨੂੰ ਛਡਕੇ

ਅਤੇ ਸ੍ਰੀ ਗੁਰੂ ਜੀ ਨੇ ਮੋਹਣ ਤੇ ਮੋਹਰੀ ਨੂੰ ਛਡਕੇ, ਸ੍ਰੀ ਗੁਰੂ ਅੰਗਦ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਕਿਉਂ ਬਖਸ਼ੀ ਸੀ! ਓਹ ਘਰਾਣੇ ਪ੍ਰਮ ਪਵਿਤਰ ਹੋਏ ਹਨ ਜਿੰਨ੍ਹਾਂ ਵਿਚ ਗੁਰੂ ਪ੍ਰਗਟ ਹੋਏ ਹਨ। ਪਰ ਜਿਨ੍ਹਾਂ ਨੇ ਏਸੇ ਅਭਿਮਾਨ ਵਿਚ ਰਹਿਕੇ ਭਜਨ ਬੰਦਗੀ ਅਤੇ ਸ਼ੁਭ ਕਰਮਾਂ ਤੋਂ ਬੇ-ਮੁਖਤਾ ਧਾਰਨ ਕਰ ਲਈ ਕਿ ਅਸੀਂ ਬੇਦੀ, ਸੋਢੀ ਸਾਹਬ ਜਾਦੇ ਹਾਂ, ਓਹਨਾਂ ਦੇ ਪੱਲੇ ਏਸ ਅਭਿਮਾਨ ਵਿਚ ਕੱਖ ਵੀ ਨਾ ਰਹਿ ਗਿਆ-ਤਾਂਤੇ 'ਤਜ ਲਾਜ ਅਹੰਕਾਰ ਸਭ ਤਜੀਐ ਮਿਲਿ ਸਾਧੂ ਸੰਗ ਰਹੀਜੈ।' ਦੇ ਗੁਰਵਾਕ ਅਨੁਸਾਰ ਚੰਗੀ ਕੁਲ ਅਤੇ ਧਨੀ ਹੋਨ ਦੇ ਹੰਕਾਰ ਨੂੰ ਮੱਥਾ ਟੇਕਕੇ ਕਿਸੇ ਅਜੇਹੇ ਮਹਾਂ ਪੁਰਸ਼ ਦਾ ਲੜ ਫੜੋ ਜਿੰਨ੍ਹਾਂ ਦਾ ਸਰੀਰ ਰੂਪ ਚੋਲੜਾ ਹਰਿ ਨਾਮ ਦੀ ਰੰਗਣ ਵਿਚ ਰੰਗਿਆ ਪਿਆ ਹੋਵੇ। ਸ੍ਰੀ ਗੁਰੂ ਜੀ ਦਾ ਵਾਕ ਹੈ:--"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ। ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ।" 'ਕਾਨ ਕੁੰਡਲੀਆ ਬਸਤਰ ਓਢਲੀਆ। ਸੇਜ ਸੁਖਲੀਆ ਮਨ ਗਾਰਬਲੀਆ। ਹਰਿ ਭਗਤਿ ਬਿਨਾ ਲੇ ਧਰਨ ਗਡਲੀਆ।' ਪੁਨਾ ਮੁਖ ਵਾਕ ਹੈ:-'ਨਾਮ ਬਿਨਾ ਜੋ ਪਹਿਰੈ ਖਾਇ। ਜਿਉਂ ਕੂਕਰ ਜੂਠਨ ਮੁਹਿ ਪਾਇ।' 'ਨਾਮ ਬਿਨਾਂ ਜੇਤਾ ਬਿਉਹਾਰ। ਜਿਉਂ ਮਿਰਤਕ ਮਿਥਿਆ ਸੀਗਾਰ।' ਸੋਢੀ ਜੀ! ਹੋਰ ਭੀ ਅਨੇਕਾਂ ਹੀ ਗੁਰਵਾਕ ਹਨ ਜਿੰਨ੍ਹਾਂ ਵਿਚ ਨਾਮ ਦੀ ਪ੍ਰਭਤਾ ਅਰ ਨਾਮ ਧਾਰਨ ਕਰਨ ਵਾਲੇ ਨਾਮਧਾਰੀ

ਪੁਰਸ਼ਾਂ ਦੀ ਵਡਿਆਈ ਅਤੇ ਮਹਿਮਾਂ ਦਾ ਵਰਨਨ ਕੀਤਾ ਗਿਆ ਹੈ। ਇਸ ਲਈ ਆਪ ਦੇ ਚਿਤ ਵਿਚੋਂ ਵੀ ਏਸ ਗਲ ਦਾ ਅਭਾਵ ਹੋ ਜਾਣਾਂ ਚਾਹੀਦਾ ਹੈ ਕਿ ਜੇਹੜਾ ਸੋਢੀਆਂ ਅਰ ਬੇਦੀਆਂ ਦੀ ਵੰਸ ਵਿਚ ਪੈਦਾ ਹੋਵੇਗਾ ਓਸ ਦੇ ਕਰਮ ਭਾਵੇਂ ਕਿਸੇ ਤਰਾਂ ਦੇ ਕਿਉਂ ਨਾਂ ਹੋਣ ਪਰ ਓਸ ਦੀ ਸੰਗਯਾ ਗੁਰੂ ਹੀ ਰਹੇਗੀ। ਗੁਰੂ ਹੋਰ ਚੀਜ ਹੈ। ਜਿਸ ਦੇਹੀ ਵਿਚ ਜਪ, ਤਪ, ਬਰਤ, ਸੁਚ, ਸੰਜਮ ਅਤੇ ਸ਼ੀਲ ਆਦਿ ਦੈਵੀ ਗੁਣਾਂ ਦਾ ਸੰਚਾਰ ਹੋਵੇਗਾ ਓਹੀ ਦੇਹੀ ਪੂਜੀ ਜਾਵੇਗੀ। ਕਿਉਂਕਿ--'**ਜਿਨ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ**।' ਅਰਥਾਤ ਜੇਹੜੇ ਮਨੁਖ ਸਤਿਗੁਰੂ ਦੀ ਮਨ ਬਚਨ, ਕਰਮ ਕਰਕੇ ਪੂਜਾ ਕਰਨਗੇ ਓਹਨਾਂ ਦੀ ਪੂਜਾ ਸਾਰਾ ਸੰਸਾਰ ਕਰੇਗਾ। ਗੁਰੂ ਜੀ ਦਾ ਏਹ ਉਪਦੇਸ਼ ਸੁਣਕੇ ਸੋਢੀ ਸਾਹਿਬ ਜੀ ਦੀ ਨਿਸ਼ਾ ਹੋ ਗਈ।

ਗੁਰੂ ਜੀ ਥੀਂ ਭਜਨ ਪੁਛਕੇ ਸਿਖ ਹੋ ਗਿਆ ਗਯਾਨੀ ਜੀ ਵੀ ਗੁਰਮੰਤ੍ਰ ਸਰਵਨ ਕਰਕੇ ਨਿਹਾਲ ਹੋ ਗਏ। ਗੁਰੂ ਜੀ ਨੂੰ ਜਿੱਤਨ ਦਾ ਵਿਚਾਰ ਕਰਕੇ ਆਏ ਸਨ ਪਰ ਆਪ ਹੀ ਜਿਤੇ ਗਏ। ਨਾਮ ਦਾ ਪਿਆਲਾ ਪੀਕੇ ਆਤਮਾਂਨੰਦ ਵਿਚ ਅਜੇਹੇ ਮਗਨ ਹੋਏ ਜੋ ਕਥਾ ਵਾਰਤਾ ਸਭ ਵਿਸਰ ਗਈ। ਸੋਢੀ ਸਾਹਿਬ ਜੀ ਦੇ ਓਹਨਾਂ ਸਿਖਾਂ ਨੇ ਜੋ ਅਜੇ ਗੁਰੂ ਜੀ ਦੀ ਸ਼ਰਨ ਨਹੀਂ ਸਨ ਆਏ, ਆਪਣੇ ਗੁਰੂ ਸੋਢੀ ਸਾਹਿਬ ਨੂੰ ਗੁਰੂ ਬਾਲਕ ਸਿੰਘ ਜੀ ਦੀ ਚਰਣੀ ਲੱਗਾ

ਦੇਖਕ ਨਿੰਮ੍ਰਤਾ ਪੂਰਵਕ ਬੇਨਤੀ ਕਰਕੇ ਭੰਜਨ ਪੁਛਕੇ ਜਨਮ ਸੁਫਲਾ ਕੀਤਾ।

## ਇਕ ਮਾਈ ਨੂੰ ਪੰਜ ਪੋਤਰੇ ਬਖਸ਼ੇ

ਇਕ ਦਿਨ ਸ੍ਰੀ ਗੁਰੂ ਜੀ ਦੇ ਹਜ਼ੂਰ ਸੰਗਤਾਂ ਬੈਠੀਆਂ ਬਾਣੀ ਪੜ੍ਹਦੀਆਂ ਅਤੇ ਭਜਨ ਕਰਦੀਆਂ ਸਨ। ਇਕ ਮਾਈ ਬੜੀ ਦੂਰੋਂ ਜੱਸ ਸੁਣਕੇ ਆਈ, ਔਂਦੇ ਸਾਰ ਮੱਥਾ ਟੇਕ,ਹੱਥ ਜੋੜ ਗਲ ਪੱਲਾ ਪਾਕੇ ਕਹਿਨ ਲਗੀ ਕਿ ਮਹਾਰਾਜ ਮੈਨੂੰ ਪੋਤਰੇ ਚਾਹੀਦੇ ਹਨ। ਸ੍ਰੀ ਗੁਰੂ ਜੀ ਉਸਦਾ ਪਰੇਮ ਅਰ ਨਿਰਭੈਤਾ, ਸਪਸ਼ਟ ਵਾਦਤਾ (ਸੂਧਾ ਸੁਭਾਵ) ਦੇਖ ਬੜੇ ਪ੍ਰਸੰਨ ਹੋਏ। ਬਚਨ ਕੀਤਾ-'ਮਾਈ ਕਿੰਨੇ ਪੋਤਰੇ ਚਾਹੀਦੇ ਨੀ।' ਮਾਈ ਨੇ ਸਹਿਜ ਸੁਭਾਵ ਹੀ ਕਹਿ ਦਿਤਾ ਗ੍ਰੀਬ ਨਿਵਾਜ ਪੰਜ ਪੋਤਰੇ ਲੋੜੀਦੇ ਹਨ। ਸਤਿਗੁਰਾਂ ਦਯਾਲ ਹੋਕੇ ਬਚਨ ਕੀਤਾ-'ਜਾਹ ਮਾਈ ਤੇਰੀ ਮੁਰਾਦ ਪੂਰੀ ਹੋ ਜਾਸੀ। ਕੋਲੋਂ ਹੋਰ ਮਾਈਆਂ ਨੇ ਪੁਛਿਆ ਕਿ ਦੀਨ ਦਯਾਲ ਜੀ ! ਏਹ ਮਾਈ ਨੂੰ ਔਂਦਿਆ ਹੀ ਨਿਹਾਲ ਕਰ ਦਿਤਾ ਜੇ। ਗੁਰੂ ਜੀ ਨੇ ਉਤਰ ਦਿਤਾ ਕਿ ਇਸ ਦੀ ਭਾਵਨੀ, ਅਤੇ ਵਲ, ਛਲ ਰਹਿਤ ਨਿਸ਼ਕਪਟਤਾ ਦਾ ਏਹ ਫਲ ਹੈ ਕਿਉਂਕਿ ਸ਼ੁਧ ਭਾਵਨਾਂ ਅਤੇ ਛਲ ਵਲ ਨੂੰ ਛਡਕੇ ਜੇਹੜੀ ਮੁਰਾਦ ਰੱਬ ਦੀ ਦਰਗਾਹ ਵਿਚੋਂ ਮੰਗੀ ਜਾਵੇ ਓਹ ਅਵੱਸ਼ ਹੀ ਪੂਰੀ ਹੋ ਜਾਂਦੀ ਹੈ। ਤਾਂਤੇ ਗੁਰ ਮੰਤ੍ਰ ਦਾ ਜਾਪ ਕਰੋ ਅਤੇ ਸ਼ੁਧ ਭਾਵਨਾਂ ਨਾਲ ਗੁਰੂ ਸੰਗਤ ਦੀ ਸੇਵਾ ਕਰੋ। ਏਹ ਕਲਪ

ਬਿਰਛ ਹੈ, ਕਾਮ ਧੇਨ ਹੈ। ਜਿਸ ਥੀਂ ਮਨ ਇਛਤ ਪਦਾਰਥ ਦੀ ਪ੍ਰਾਪਤੀ ਹੋ ਜਾਂਦੀ ਹੈ।

## ਭਜਨ ਦੇਣ ਦੀ ਮਰਯਾਦਾ

ਗੁਰੂ ਜੀ ਤਿੰਨਾਂ ਯੁਕਤੀਆਂ ਰਾਹੀਂ ਸਿਖ ਨੂੰ ਭਜਨ ਦਸਦੇ ਸਨ। ੧. ਕੰਨ ਵਿਚ ਗੁਪਤ। ੨. ਬਾਹਰ ਕਲਿਆਂ ਲਜਾਕੇ। ੩. ਅਕਾਸ਼ ਬਾਣੀ ਦੁਆਰਾ। ਜੇਹੜੇ ਸੰਗਤ ਵਿਚ ਪੁਛਦੇ ਓਹਨਾਂ ਦੇ ਕੰਨ ਵਿਚ ਵਾਰੀ ਵਾਰੀ ਗੁਪਤ ਸੁਣਾਂਦੇ। ਕਈ ਵਾਰ ਬਹੁਤ ਸਾਰੇ ਨਾਮ ਅਭਿਲਾਖੀਆਂ ਨੂੰ ਇਕੰਤ ਸਥਾਨ ਇਕੇ ਵਾਰ ਹੀ ਸੁਣਾ ਦਿੰਦੇ ਸਨ। ਏਸ ਸੰਗਤ ਵਿਚ ਕੋਈ ਅਜੇਹਾ ਪੁਰਸ਼ ਨਹੀਂ ਸੀ ਬੈਠ ਸਕਦਾ ਜੇਹੜਾ ਨਾਮ ਦਾ ਅਭਿਲਾਖੀ ਅਤੇ ਸ਼ਰਧਾਲੂ ਨਾ ਹੋਵੇ। ਤੀਜੀ ਯੁਕਤੀ ਮੁਸਲਮਾਨਾਂ ਵਾਸਤੇ ਸੀ। ਜਦ ਕੋਈ ਮੁਸਲਮਾਨ ਭਜਨ ਪੁਛਨ ਲਈ ਬੇਨਤੀ ਕਰਦਾ ਤਾਂ ਸ੍ਰੀ ਗੁਰੂ ਜੀ ਨੇ ਬਚਨ ਕਰਨਾਂ ਕਿ ਅੰਮ੍ਰਿਤ ਵੇਲੇ ਅਸ਼ਨਾਨ ਕਰਕੇ ਬਾਹਰ ਜੰਗਲ ਵਿਚ ਚਲਾ ਜਾਈਂ ਓਥੇ ਜਾਕੇ ਇਕ ਮਨ ਹੋਕੇ ਖੁਦਾ ਦੇ ਚਰਨਾਂ ਵਿਚ ਬੇਨਤੀ ਕਰੀਂ ਕਿ ਹੇ ਖੁਦਾ ਮੈਨੂੰ ਏਸ ਜਮਾਨੇ ਦੀ ਬੰਦਗੀ ਪ੍ਰਾਪਤਿ ਹੋ ਜਾਵੇ। ਜਦ ਉਸਨੇ, ਬਚਨ ਮੰਨਕੇ ਅਜੇਹਾ ਕਰਨਾਂ ਤਾਂ ਅਕਾਸ਼ ਬਾਣੀ ਦੁਆਰਾ ਚਾਰ ਅੱਖਰਾ ਮੰਤ੍ਰ ਓਸਦੇ ਕੰਨ ਵਿਚ ਸੁਣਿਆਂ ਜਾਂਦਾ। ਏਸ ਕਉਤਕ ਨੂੰ ਮੁਸਲਮਾਨ, ਕਰਾਮਾਤ ਸਮਝਦੇ ਅਤੇ ਅਤੀ ਸ਼ਰਧਾ ਅਤੇ ਪਰੇਮ ਭਾਵਨਾਂ ਸਹਿਤ ਸ੍ਰੀ ਗੁਰੂ ਜੀ ਦੇ ਸਿਖ ਬਣਕੇ

ਆਪਣਾਂ ਜਨਮ ਸੁਫਲਾ ਕਰਦੇ।

## ਮੁਠੀਆਂ ਭਰਨ ਵਾਲੇ ਸੰਤ ਸਿੰਘ ਨਾਮੀ ਸਿਖ ਨੂੰ ਹੰਕਾਰ

ਭਾਈ ਦੇਵਾ, ਭਾਈ ਮੁਖਾ, ਭਾਈ ਮੰਗਲ ਸਿੰਘ, ਭਾਈ ਸੰਗਤੀਆ। ਭਾਈ ਹਿੰਮਤੂ ਅਤੇ ਭਾਈ ਸੰਤ ਸਿੰਘ ਮਰਦਾਨ ਵਾਲਾ, ਇਤ ਆਦਿ ਕਈ ਸਿਖ ਮਹਾਰਾਜ ਜੀ ਦੀ ਸੇਵਾ ਵਿਚ ਰਹਿੰਦੇ ਅਤੇ ਦਰਸ਼ਨ ਕਰਕੇ ਜਨਮ ਸਫਲਾ ਕਰਦੇ। ਬੀਬੀ ਦਾਤੋ ਜੀ, ਸ੍ਰੀ ਗੁਰੂ ਜੀ ਦੀ ਭੈਣ ਸੀ ਪਰ ਸਿਦਕ ਭਰੋਸੇ ਦੀ ਪੂਰੀ ਸੀ। ਓਹ ਸ੍ਰੀ ਗੁਰੂ ਜੀ ਤੇ ਬੇਬੇ ਨਾਨਕੀ ਜੇਹੀ ਸ਼ਰਧਾ ਰਖਦੀ ਸੀ। ਇਕ ਦਿਨ ਭਾਈ ਸੰਤ ਸਿੰਘ ਜੀ ਮਰਦਾਨ ਵਾਲਾ ਸ੍ਰੀ ਗੁਰੂ ਜੀ ਨੂੰ ਮੁਠੀਆਂ ਭਰਦਾ ਸੀ। ਓਸ ਦੇ ਚਿੱਤ ਵਿਚ ਆਈ ਕਿ ਸਦਾ ਮੈਂ ਹੀ ਮੁਠੀਆਂ ਭਰਦਾ ਹਾਂ। ਹੋਰ ਕੋਈ ਵੀ ਏਹ ਸੇਵਾ ਨਹੀਂ ਕਰਦਾ। ਸਤਿਗੁਰੂ ਅੰਤ੍ਰਯਾਮੀ ਨੇ ਓਸਦੇ ਅੰਦਰ ਦੀ ਸਮਝਕੇ ਬਚਨ ਕੀਤਾ ਕਿ ਭਾਈ ਚੰਗੀ ਤਰ੍ਹਾਂ ਵੇਖ। ਗੁਰੂ ਜੀ ਦੇ ਬਚਨ ਕਰਨ ਸਾਰ ਸੰਤ ਸਿੰਘ ਨੂੰ ਇਉਂ ਦਿਸਯਾ ਕਿ ਅਨੇਕਾਂ ਇਸਤ੍ਰੀ ਪੁਰਸ਼ ਗੁਰੂ ਜੀ ਦੇ ਦੁਆਲੇ ਹੱਥ ਜੋੜੀ ਖਲੋਤੇ ਹਨ। ਜਿੰਨ੍ਹਾਂ ਵਿਚੋਂ ਕੋਈ ਮੁਠੀਆਂ ਭਰ ਰਿਹਾ ਹੈ ਅਤੇ ਕੋਈ ਚਰਨ ਝੱਸ ਰਿਹਾ ਹੈ। ਜੇਹੜੇ ਖਲੋਤੇ ਹਨ, ਓਹ ਉਤਾਵਲੇ ਹੋ ਰਹੇ ਹਨ ਕਿ ਕੇਹੜਾ ਵੇਲਾ ਹੋਵੇ ਜਦ ਅਗਲੇ ਹਟਨ ਅਤੇ ਸਾਨੂੰ ਸੇਵਾ ਦਾ ਸੁਭਾਗ ਹਾਸਿਲ ਹੋਵੇ

ਅਸੀਂ ਵੀ ਸੇਵਾ ਕਰਕੇ ਕ੍ਰਿਤਾਰਥ ਹੋਈਏ। ਸੰਤ ਸਿੰਘ ਏਹ ਕੌਤਕ ਤਕਕੇ ਪੁਛਨ ਲੱਗਾ ਕਿ ਦੀਨ ਦਯਾਲ ਜੀ ਏਹ ਕੌਣ ਹਨ ? ਸ੍ਰੀ ਗੁਰੂ ਜੀ ਬਚਨ ਕੀਤਾ ਕਿ ਭਾਈ ਏਹ ਦੇਵ ਲੋਕ ਦੇ ਦੇਵਤੇ ਅਰ ਅਪੱਛਰਾਂ ਹਨ । ਜੋ ਰਾਤ ਦਿਨ ਸੇਵਾ ਵਿਚ ਹਾਜਰ ਰਹਿੰਦੇ ਹਨ ਏਹ ਸੁਣਕੇ ਅਤੇ ਪ੍ਰਤੱਖ ਵੇਖਕੇ ਭਾਈ ਸੰਤ ਸਿੰਘ ਜੀ ਦਾ ਹੰਕਾਰ ਦੂਰ ਹੋ ਗਿਆ। ਹੱਥ ਜੋੜਕੇ ਨਿੰਮ੍ਰਤਾ ਸਹਿਤ ਅਰਜ ਕਰਨ ਲਗ ਕਿ ਸਚੇ ਪਾਤਸ਼ਾਹ ਤੇਰੀਆਂ ਤੂੰਹੀ ਜਾਣੇ ! ਤੂੰ ਗੁਰੂ ਰੂਪ ਸਾਗਰ ਹੈਂ ਅਤੇ ਮੇਰੀ ਹਸਤੀ ਇਕ ਬੁਦਬੁਦੇ ਦੀ ਵੀ ਨਹੀਂ । ਹੇ ਦੀਨ ਦਯਾਲ ਤੂੰ ਸਾਖਯਾਤ ਸ੍ਰੀ ਗੁਰੂ ਨਾਨਕ ਹੈਂ । ਕਿਰਪਾ ਕਰਕੇ ਮੇਰੇ ਔਗੁਣਾਂ ਨੂੰ ਨਾ ਚਿਤਾਰਦਿਆਂ ਹੋਯਾਂ ਮੇਰੀ ਭੁਲ ਮਾਫ ਕਰਨੀ ਜੀ। ਮੈਂ ਹੰਕਾਰੀ ਦਾ ਉਧਾਰ ਕਿਵੇਂ ਹੋਸੀ ! ਸ੍ਰੀ ਗੁਰੂ ਜੀ ਨੇ ਸ਼ਾਂਤੀ ਅਰ ਧੀਰਜ ਦੇਕੇ ਬਚਨ ਕੀਤਾ ਕਿ--"ਭਾਈ ਗੁਰੂ ਕੇ ਦਰਬਾਰ ਵਿਚ ਆ ਕੇ ਜਦ ਸੇਵਾ ਕਰੀਏ ਤਾਂ ਨਿਰਹੰਕਾਰ ਅਤੇ ਨਿਮਾਨਿਆਂ ਹੋਕੇ ਕਰੀਏ ਫੇਰ ਤੇ ਉਸਦਾ ਫਲ ਵੀ ਹੁੰਦਾ ਹੈ । ਨਹੀਂ ਤਾਂ ਕੁੰਚਰ ਦੇ ਇਸ਼ਨਾਨ ਵਤ ਸਭ ਵਿਅਰਥ ਅਰ ਫਜ਼ੂਲ ਹੀ ਜਾਂਦਾ ਹੈ ਉਸਦਾ ਕੁਝ ਵੀ ਫਾਇਦਾ ਨਹੀਂ ।" ਏਹ ਬਚਨ ਸੁਣਕੇ ਸਿਖ ਨੇ ਮੱਥਾ ਟੇਕਿਆ ਅਤੇ ਸਤ ਬਚਨ ਆਖਕੇ ਗੁਰੂ ਜੀ ਨੂੰ ਫਿਰ ਮੁਠੀਆਂ ਭਰਨ ਲਗ ਪਿਆ । [illegible]

[illegible]

# ਠਾਕਰਾਂ ਦੀ ਮਹਿਮਾਂ

ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਜਦ ਖੁਸ਼ੀ ਵਿਚ ਔਣਾਂ ਤਾਂ ਬਚਨ ਕਰਨਾਂ ਕਿ-'ਭਾਈ ਅਸੀਂ ਤਾਂ ਸਿੱਖੀ ਰੂਪ ਖੇਤੀ ਦੇ ਰਾਖੇ ਬੈਠੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਨੂੰ ਏਹੀ ਹੁਕਮ ਦੇ ਗਏ ਹਨ ਸੋ ਅਸੀਂ ਤਾਂ ਸਾਹਿਬਾਂ ਦੇ ਓਸ ਹੁਕਮ ਅਨੁਸਾਰ-'ਠਾਕਰ ਜੀ' ਨੂੰ ਉਡੀਕ ਰਹੇ ਹਾਂ। ਜੋ ਪੰਜਾਬ ਦੀ ਧਰਤੀ ਵਿਚੋਂ ਆਵਣਗੇ, ਦਰਸ਼ਨ ਦੇਵਨਗੇ। ਆਪਣੀ ਇਮਾਨਤ, ਜੋ ਦਸਮ ਰੂਪ ਵਿਚ ਸਾਡੇ ਪਾਸ ਰਖ ਗਏ ਹਨ, ਲੈ ਜਾਵਣਗੇ। ਏਸ ਨਾਮ ਦੇ ਖਜਾਨੇ ਨੂੰ ਭਲੀ ਪ੍ਰਕਾਰ ਓਹੀ ਵਰਤਾ ਸਕਣਗੇ। ਓਹਨਾਂ ਦਾ ਤੇਜ ਪ੍ਰਤਾਪ ਪੂਰਨ ਮਾਸ਼ੀ ਦੇ ਚੰਨ ਥੀਂ ਵੀ ਵਧੀਕ ਹੋਵੇਗਾ। ਜੇਹੜਾ ਪੁਰਸ਼ ਓਹਨਾਂ ਦਾ ਦਰਸ਼ਨ ਕਰੇਗਾ ਓਸਦੀ ਸੁਭਾਵਕ ਹੀ ਕਲਿਆਨ ਹੋ ਜਾਵੇਗੀ। ਸਾਰੇ ਸੰਸਾਰ ਵਿਚ ਓਹਨਾਂ ਦੀ ਜੈ ਜੈ ਕਾਰ ਹੋਵੇਗੀ। ਸੁਚ, ਪਵਿਤ੍ਰ, ਸਖੀ ਅਤੇ ਸੰਤੋਖ ਦੇ ਅਵਿਤਾਰ ਹੋਣਗੇ। ਓਹਨਾਂ ਦੀ ਬਾਬਤ ਹੀ ਸ੍ਰੀ ਗੁਰੂ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਲਿਖਿਆ ਹੈ ਕਿ:-'ਅਨਤ ਕਲਾ ਲੈ ਠਾਕੁਰ ਚੜਿਆ।' ਅਨੰਤ ਕਲਾ ਲੈਕੇ ਓਹ ਸੰਸਾਰ ਨੂੰ ਤਾਰਨ ਆਏ ਹਨ। ਸਿਖੀ ਨੂੰ ਸੁਰਜੀਤ ਕਰਨ ਲਈ ਨਾਮ ਦਾ ਹੜ੍ਹ ਵਗਾਣਗੇ। ਓਹਨਾਂ ਨੂੰ ਸੁਕਦੇਵ ਆਦਿ ਮਹਾਂ ਰਿਸ਼ੀਆਂ ਨੇ ਵੀ ਪ੍ਰੀਛਤ ਪ੍ਰਤੀ ਸੰਬੋਧ ਕਰਦਿਆਂ ਹੋਯਾਂ ਪੂਰਬ ਕਾਲ ਵਿਚ ਪ੍ਰਨਾਮ ਕੀਤੀ

ਹੈ । ਓਸ ਵਾਕ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਸ਼ਾ ਕਾਵਯ ਵਿਚ ਅਨੁਵਾਦ ਕਰਕੇ ਲਿਖਿਆ ਹੈ ਕਿ-'ਜਾਹੀ ਕੁਲ ਤੇ ਉਪਜੈ ਤਾਂਹੀ ਕੁਲ ਕੋ ਨਾਮ । ਪੁਨ ਦੁਆਦਸ ਗੁਰਿੰਦ ਕੋ ਮੇਰੀ ਹੈ ਪ੍ਰਨਾਮ ।' ਸੁਕਦੇਵ ਜੀ ਆਂਹਦੇ ਹਨ ਕਿ ਹੇ ਪ੍ਰੀਖਯਤ, ਕਲਿਜੁਗ ਵਿਚ ਜੋ ਬਾਰੂਵਾਂ ਗੁਰੂ ਹੋਵੇਗਾ, ਜਿਸ ਨਾਮ ਵਾਲੀ ਕੁਲ ਵਿਚੋਂ ਉਤਪੰਨ ਹੋਵੇਗਾ । ਓਹੀ ਓਸਦਾ ਨਾਉਂ ਹੋਵੇਗਾ । ਓਸਨੂੰ ਮੇਰੀ ਵੀ ਨਮਸਕਾਰ ਹੈ । ਸੁਕਦੇਵ ਜੀ ਕਹਿੰਦੇ ਹਨ ਕਿ ਪ੍ਰੀਖਯਤ ਬਾਰੂਵੇਂ ਗੁਰੂ ਥੀਂ ਪਹਿਲਾਂ ਕੋਈ ਵੀ ਸ਼ਕਤੀ ਓਸਦੇ ਸਮਾਨ ਨਹੀਂ ਆਈ ਅਤੇ ਨਾਂ ਹੀਂ ਅਗੋਂ ਆਵੇਗੀ । ਯਥਾ-'ਦੁਆਦਸ ਪੁਰਖ ਹੈ ਆਦਸੇ ਸਭਹਨ ਕੇ ਸਿਰਮੌਰ । ਸ਼ਕਤ ਅਨੰਤੀ ਆਇ ਹੈਂ ਆਦਿ ਇਹੈ ਨਹੀਂ ਔਰ ।' ਅਰਥਾਤ, ਬਾਰੂਵਾਂ ਗੁਰੂ ਅਨੰਤ ਸ਼ਕਤੀ ਸਹਿਤ, ਸਭ ਸੰਤਾਂ, ਭਗਤਾਂ ਅਤੇ ਗੁਰੂਆਂ ਦਾ ਸਿਰੋਮਣੀ ਹੋਕੇ ਆਵੇਗਾ । ਆਦ ਇਹੈ ਨਹੀਂ ਔਰ, ਭਾਵ ਏਹੀ ਸਭ ਦੇ ਆਦ ਹੈ ਹੋਰ ਦੂਜਾ ਕੋਈ ਨਹੀਂ । ਭਾਈ ਸਿਖੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਅਜਿਤੇ ਨਾਲ ਗੋਸ਼ਟ ਕਰਦਿਆਂ, ਬਾਰੂਵੇਂ ਜਾਮੇਂ ਦੀ ਬੜੀ ਤਾਰੀਫ ਕੀਤੀ ਹੈ ਏਥੋਂ ਤੀਕ ਲਿਖਿਆ ਹੈ ਕਿ ਜੇਹੜੇ ਮਨੁਖ ਓਸਦੀ ਨਿੰਦਾ ਕਰਨਗੇ ਓਹ ਨਰਕ ਗਾਮੀਂ ਹੋਵਨਗੇ । 'ਭਾਈ ਅਜਿਤਯਾ ਬਾਰੂਵਾਂ ਜਾਮਾਂ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪਕੋ ਜਣਾਵੇਗਾ ਨਾਹੀ ਔ

ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ ਸੋ ਇਕ ਅਕਾਲ ਪੁਰਖ ਦਾ ਲਏਗਾ। ਤਿਸਤੇ ਕੋਈ ਲਖ ਨ ਸਕੇਗਾ। ਮੂਲੀ ਸਬਦ ਉਚਾਰੇਗਾ ਔਰ ਸ਼ਬਦ ਕਮਾਏਗਾ ਅਰ ਸਿਖ ਜੋ ਹੋਵਣਗੇ ਤਿਨਕੋ ਭੀ ਸਬਦ ਹੀ ਦਸੇਗਾ। ਅਰ ਤਿਸਕੇ ਆਸਰੇ ਮਾਰਗ ਚਲੇਗਾ। ਇਸ ਕਰਕੇ ਜਗਤ ਵਿਚ ਜੈ ਕਾਰ ਹੋਵੇਗੀ। ਅਤੇ ਉਸਤਤਿ ਹੋਵੇਗੀ ਅਰ ਜਹਾਂ ਤਕ ਕੋਈ ਸਿਖ ਭੰਨਾ ਟੁਟਾ ਹੋਵੇਗਾ ਸੋ ਸਭ ਓਸਦੀ ਪੈਰੀਂ ਆਨ ਪੈਣਗੇ ਸੋ ਨਵੇਂ ਸਿਰੇ ਤੇ ਸਿਖ ਹੋਵਨਗੇ ਅਰ ਓਹਨਾਂ ਕੋ ਬਖਸ਼ ਕਰ ਗੁਰੂ ਬੋਹਥਾ ਹੋਵੇਗਾ ਅਤੇ ਸਿਖ ਜੋ ਹੋਵੇਗਾ ਸੋ ਓਸ ਜਹਾਜ ਤੇ ਚੜ੍ਹੇਗਾ ਪਾਰ ਹੋਵੇਗਾ।' ਤਾਂਤੇ ਓਹ ਬਾਰ੍ਹਵਾਂ ਸਤਿਗੁਰੂ ਜਿਸਨੂੰ ਅਸੀਂ ਠਾਕੁਰ ਸਬਦ ਦੁਆਰਾ ਸੰਬੋਧ ਕਰਦੇ ਹਾਂ ਕਲਿਜੁਗ ਵਿਚ ਸਤਿਜੁਗ ਦੀ ਰੀਤ ਚਲਾਵੇਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਹੀ ਸਾਖੀਆਂ ਵਿਚ ਲਿਖ ਰਖਿਆ ਹੈ ਕਿ- 'ਕਲਿਜੁਗ ਵਿਚ ਸਤਿਜੁਗ ਵਰਤਾਊਂ। ਤਬੀ ਬਾਰ੍ਹਵਾਂ ਬਪੁ ਕਹਾਊਂ।' ਸੋ ਏਸ ਤਰਾਂ ਦੇ ਜੋ ਠਾਕਰ ਜੀ ਹੋਣਗੇ, ਓਹ ਵਿਸ਼ੇ ਵਿਕਾਰਾਂ ਦੀ ਅਗਨੀ ਵਿਚ ਦਗਧ ਹੋਏ ਬੰਦਿਆਂ ਨੂੰ ਦਰਸ਼ਨ ਰੂਪ ਜਲ ਨਾਲ ਹੀ ਸ਼ਾਂਤਿ ਕਰ ਦੇਣਗੇ। ਓਹਨਾਂ ਦੀ ਮਰਯਾਦਾ ਖੰਡੇ ਸਮਾਨ ਤ੍ਰਿਖੀ ਹੋਵੇਗੀ। ਓਹਨਾਂ ਦੀ ਰਹਿਤ ਰਿਖੀਆਂ ਵਾਲੀ ਅਤੇ ਬਾਣਾਂ ਸਤਿਜੁਗੀ ਹੋਵੇਗਾ। ਓਹਨਾਂ ਦੇ ਸੌਹੇਂ ਕੋਈ ਦਮਕ ਨਹੀਂ ਮਾਰ ਸਕੇਗਾ। ਵਡੇ ਵਡੇ ਹੰਕਾਰੀ ਦਰਸ਼ਨ ਕਰਕੇ ਚਰਨੀਂ ਪੈਣਗੇ ਪੰਜਾਬ ਦੇ ਬਗੀਚੇ ਵਿਚ ਸਿਖ ਰੂਪ ਬ੍ਰਿਛ ਨੂੰ, ਜੋ ਨਾਮ ਰੂਪੀ ਜਲ ਤੋਂ

ਬਿਨਾਂ ਸੁਕ ਚੁਕਾ ਹੈ, ਮੁੜ ਹਰਾ ਭਰਾ, ਸਰ-ਸ਼ਬਜ਼ ਤੇ ਸੁਰਜੀਤ ਕਰਨਗੇ । ਅਵਨੀ ਇਕ ਰਸ ਕਰ ਦੇਣਗੇ। ਅਜੇਹੀ ਕਮਾਈ ਵਾਲੇ ਅਤੇ ਕਰਨੀ ਵਾਲੇ ਜੋ ਠਾਕਰ ਜੀ ਹਨ ਅਸੀਂ ਓਹਨਾਂ ਦਾ ਰਾਹ ਤਕ ਰਹੇ ਹਾਂ।' ਸੰਗਤ ਨੇ ਜਦ ਸ੍ਰੀ ਗੁਰੂ ਬਾਲਕ ਸਿੰਘ ਜੀ ਤੋਂ ਬਾਨ੍ਵੇਂ ਜਾਮੇ - ਭਾਵ ਠਾਕਰਾਂ ਦੀ ਅਜੇਹੀ ਉਪਮਾ ਸੁਣੀ ਤਾਂ ਚਕ੍ਰਿਤ ਰਹਿ ਗਈ। ਸੰਗਤ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜੀ ਆਪ ਜੀ ਦੇ ਚਰਨਾਂ ਵਿਚ ਸਾਡੀ ਵੀ ਏਹ ਮੰਗ ਹੈ ਕਿ ਸਾਨੂੰ ਵੀ ਠਾਕਰ ਜੀ ਦੇ ਦਰਸ਼ਨ ਹੋਵਨ ॥ ਗੁਰੂ ਜੀ ਨੇ ਆਗਿਆ ਕੀਤੀ 'ਭਾਈ ਜਿਵੇਂ ਰਜਾ' ਜਿਨ੍ਹਾਂ ਨੂੰ ਏਸ ਜਾਮੇ ਵਿਚ ਦਰਸਨ ਨਹੀਂ ਹੋਵੇਗਾ ਓਹ ਦੂਜੇ ਜਾਮੇ ਵਿਚ ਦਰਸ਼ਨ ਕਰਕੇ ਮੁਕਤ ਹੋਵਨਗੇ। ਭਾਈ ਠਾਕਰ ਜੀ ਦੀ ਮਹਿਮਾਂ ਸਾਡੇ ਕੋਲੋਂ ਕਥਨ ਨਹੀਂ ਕੀਤੀ ਜਾਂਦੀ 'ਤੇਰੀ ਉਪਮਾਂ ਤੋਹ ਬਣ ਆਵੈ' ਦੇ ਵਾਕ ਅਨੁਸਾਰ ਓਹਨਾਂ ਦੀ ਉਪਮਾਂ- ਓਹ ਆਪ ਹੀ ਹਨ।

## ਸਿੱਖਾਂ ਦੀ ਕ਼ਾਮਨਾਂ ਪੂਰਨ

ਇਕ ਦਿਨ ਅਤਰ ਸਿੰਘ ਨਾਮੀ ਇਕ ਸਿੱਖ ਨੇ ਪੁਛਿਆ ਕਿ ਹੇ ਦੀਨ ਦਯਾਲ ਆਪਨੂੰ ਏਨਾਂ ਸੁਖ ਕਿਥੋਂ ਪ੍ਰਾਪਤ ਹੋਯਾ ਹੈ ? ਗੁਰੂ ਜੀ ਨੇ, ਸ੍ਰੀ ਦਸਮੇਸ਼ ਜੀ ਦੇ ਦਰਸ਼ਨ, ਗੁਰ ਮੰਤ੍ਰ ਅਤੇ ਗੁਰਤਾ ਅਰਪਨ ਦੀ ਸਾਰੀ ਬਾਰਤਾ ਕਹਿ ਸੁਣਾਈ, ਸ਼ਿਖ ਦੀ ਤਿਸ਼ਾ ਹੋ ਗਈ।

ਇਕ ਦਿਨ ਇਕ ਸਿਖ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਮੈਂ ਬੜਾ ਤੰਗ ਹਾਂ ਗ੍ਰਿਬੀ ਨਾਲ। ਮੇਰੇ ਤੇ ਕਿਰਪਾ ਕਰੋ ਜੋ ਮੈਨੂੰ ਕਿਵੇਂ ਧਨ ਦੀ ਪ੍ਰਾਪਤੀ ਹੋ ਜਾਵੇ। ਗੁਰੂ ਜੀ ਨੇ ਬਚਨ ਕੀਤਾ ਕਿ ਗਉੜੀ ਰਾਗ ਦਾ ਸਬਦ 'ਹਮ ਧਨਵੰਤ ਭਾਗਠ ਸਚ ਨਾਇ।' ਸਾਰੇ ਦਾ ਜਲ ਦੇ ਕਿਨਾਰੇ ਤੇ ਜਾਕੇ ਜਾਪੁ ਕਰਨਾ ਪਰ ਡਰਨਾਂ ਨਹੀਂ। ਜਾਂ ਓਸ ਸਿਖ ਨੇ ਗੁਰੂ ਆਗਯਾ ਅਨੁਸਾਰ ਸ਼ਬਦ ਦਾ ਜਾਪੁ ਅਰੰਭ ਕੀਤਾ ਤਾਂ ਕੀ ਵੇਖਦਾ ਹੈ ਕਿ ਇਕ ਹਾਥੀ ਜਲ ਵਿਚੋਂ ਨਿਕਲਕੇ ਓਸ ਵਲ ਭੰਨਾ ਔਂਦਾ ਹੈ। ਓਸ ਨੂੰ ਤੱਕਕੇ ਸਿੱਖ ਡਰਕੇ ਉਠ ਨਸਿਆ। ਹਾਥੀ ਓਸੇ ਵੇਲੇ ਲੋਪ ਹੋ ਗਿਆ। ਓਥੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਪਰਤੱਖ ਦਰਸ਼ਨ ਦੇਕੇ ਕਿਹਾ ਕਿ 'ਜੇ ਤੂੰ ਨਾਂ ਡਰਦਾ ਤਾਂ ਬੜਾ ਧਨਾਢ ਹੁੰਦਾ ਪਰ ਫੇਰ ਵੀ ਜੋ ਤੈਨੂੰ ਸਬਦ ਦਾ ਦਰਸ਼ਨ ਹੋਯਾ ਹੈ ਇਸਦਾ ਫਲ ਏਹ ਹੋਵੇਗਾ ਕਿ ਤੇਰਾ ਗੁਜ਼ਾਰਾ ਚੰਗਾ ਨਿਭਦਾ ਜਾਵੇਗਾ, ਇਸ ਤੋਂ ਪਿਛੋਂ ਥੋੜੇ ਦਿਨਾਂ ਵਿਚ ਹੀ ਉਸ ਸਿਖ ਦਾ ਗੁਜਾਰਾ ਚੰਗਾ ਹੋ ਗਿਆ।

ਇਕ ਦਿਨ ਇਕ ਦਰਜੀ ਸਿਖ ਨੇ ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸਚੇ ਪਾਤਸ਼ਾਹੁ ਜੀ ਮੈ ਅਜੇਹਾ ਗਰੀਬ ਹੋ ਗਿਆ ਹਾਂ ਕਿ ਏਸ ਸ਼ਹਿਰ ਵਿਚ ਹੁਣ ਮੇਰਾ ਗੁਜਰ ਹੋਣਾ ਔਖਾ ਹੈ। ਸੋ ਮੈ ਏਸ ਸ਼ਹਿਰ ਤੋਂ ਨਿਕਲ ਜਾਨ ਦਾ ਇਰਾਦਾ ਕਰ ਲਿਆ ਹੈ। ਗੁਰੂ ਜੀ ਬਚਨ ਕੀਤਾ ਕਿ ਪੰਜ ਦਿਨ ਠਹਿਰਕੇ ਸਾਡੇ ਪਾਸ ਆਵੀਂ।

ਪੰਜਾਂ ਦਿਨਾਂ ਵਿਚ ਗੁਰੂ ਜੀ ਦੀ ਓਸਤੇ ਅਜੇਹੀ ਕਿਰਪਾ ਹੋਈ ਕਿ ਗ੍ਰਾਹਕ ਆਪ ਔਣ ਲਗ ਪਏ ਅਤੇ ਓਸਦਾ ਚੰਗਾ ਰੁਜੀਨਾ ਟੁਰ ਪਿਆ। ਪੰਜਾਂ ਦਿਨਾਂ ਬਾਦ ਜਦ ਗੁਰੂ ਜੀ ਦੇ ਚਰਨਾਂ ਵਿਚ ਪੁਜਾ ਤਾਂ ਸਾਹਬਾਂ ਪੁਛਿਆ ਕਿ ਦਸ ਭਾਈ ਹੁਣ ਕੀ ਹਾਲ ਹੈ! ਤਾਂ ਦਰਜੀ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹੋ ਰੋਜੀ ਟੁਰ ਪਈ ਹੈ। ਪਰ ਇਕ ਹੋਰ ਦੁਖ ਹੈ ਜੋ ਮੈਨੂੰ ਅੰਦਰੋ ਅੰਦਰ ਘੁਨ ਵਾਂਗ ਖਾਈ ਜਾਂਦਾ ਹੈ। ਗੁਰੂ ਜੀ ਦੇ ਪੁਛਨ ਤੇ ਓਸਨੇ ਦਸਿਆ ਕਿ ਕੁੜੀ ਮੁਟਿਆਰ ਵਯਾਹੀ ਪਰਨੀ ਹੈ ਪਰ ਸਾਹੁਰੇ ਨਹੀਂ ਜਾਂਦੀ ਐਨੂੰ ਆਪਣੀ ਇਜਤ ਦਾ ਬੜਾ ਡਰ ਹੈ। ਗੁਰੂ ਜੀ ਨੇ ਫੇਰ ਪੰਜਵੇਂ ਦਿਨ ਪਿਛੋਂ ਔਨ ਲਈ ਕਿਹਾ ਪੰਜਾਂ ਦਿਨਾਂ ਵਿਚ ਲੜਕੀ ਦਾ ਮਨ ਗੁਰੂ ਜੀ ਦੀ ਕ੍ਰਿਪਾ ਨਾਲ ਅਜੇਹਾ ਪ੍ਰੇਰਿਆ ਗਿਆ। ਓਸਨੇ ਆਪਣੀ ਮਾਈ ਨੂੰ ਆਪ ਹੀ ਕਹਿ ਦਿਤਾ ਕਿ ਮੈਨੂੰ ਸਾਹੁਰੇ ਤੋਰ ਦੇਵੋ। ਲੜਕੀ ਤੋਰਕੇ ਪੰਜਵੇਂ ਦਿਨ ਸਿਖ ਫੇਰ ਗੁਰੂ ਜੀ ਦੇ ਹਜੂਰ ਪੁਜਾ ਮੱਥਾ ਟੇਕਕੇ ਕਹਿਣ ਲਗਾ ਕਿ ਸਚੇ ਪਾਤਸ਼ਾਹੋ ਹੁਣ ਮੈਂ ਨਚਿੰਤ ਹੋ ਗਿਆ ਹਾਂ। ਹੁਣ ਕਿਰਪਾ ਕਰਕੇ ਮੈਨੂੰ ਭਜਨ ਦਸਕੇ ਮੇਰਾ ਨਿਸਤਾਰਾ ਕਰੋ। ਓਸ ਦਰਜੀ ਨੂੰ ਗੁਰ ਮੰਤ੍ਰ ਦੇਕੇ ਨਿਹਾਲ ਕਰ ਦਿਤਾ।

ਇਕ ਸਿਖ ਜੋ ਸਿਦੀਵ ਕਾਲ ਗੁਰੂ ਜੀ ਦੀ ਸ਼ਰਨ ਵਿਚ ਰਿਹਾ ਕਰਦਾ ਸੀ ਇਕ ਦਿਨ ਆਪਣੇ ਦਿਲ ਵਿਚ ਕਿਹਾ ਕਿ ਐਨਾਂ ਚਿਰ ਗੁਰੂ ਜੀ ਦਾ ਦਰਸ਼ਨ ਅਤੇ ਸੇਵਾ

ਕਰਦਿਆਂ ਨੂੰ ਹੋ ਗਿਆ ਹੈ, ਆਂਹਦੇ ਹੁੰਦੇ ਹਨ ਕਿ ਗੁਰੂ ਦਿਲਾਂ ਦੀਆਂ ਜਾਣਦਾ ਹੈ ਪਰ ਮੇਰੇ ਦਿਲ ਦੀ ਤੇ ਅੱਜ ਤ੍ਰੀਕ ਕੋਈ ਵੀ ਗੱਲ ਨਹੀਂ ਬੁਝੀ। ਮੈਂ ਤਾਂ, ਤਾਂ ਜਾਣਾਂਗਾ ਜੇ ਅੱਜ ਰੋਜ ਵਾਲਾ ਪਾਸਾ ਛਡਕੇ ਦੂਜੇ ਬੰਨੇ ਮਦਾਨ ਜਾਣ। ਤਾਂ ਮੇਰੀ ਕੁਝ ਤਸੱਲੀ ਹੋ ਸਕਦੀ ਹੈ। ਗੁਰੂ ਜੀ ਨੇ ਓਸਦੇ ਅੰਦਰ ਦੀ ਜਾਣਕੇ ਓਸ ਦਿਨ ਓਸੇ ਬੰਨੇ ਜੰਗਲ ਗਏ ਜਿਧਰ ਜਾਨ ਲਈ ਓਸ ਸਿਖ ਨੇ ਸੰਕਲਪ ਕੀਤਾ ਸੀ। ਤਾਂ ਓਹ ਸਿਖ ਅੰਤ੍ਰਯਾਮੀ ਜਾਣਕੇ ਢਹਿਕੇ ਚਰਨੀਂ ਪੈ ਗਿਆ ਅਤੇ ਭੁਲ ਬਖਸ਼ਾਈ।

ਇਕ ਸਿਖ ਭਾਈ ਬਾਂਕਾ ਨਾਮ ਤੋਂ ਪ੍ਰਸਿਧ ਸੀ। ਓਸਨੂੰ ਗੁਰੂ ਜੀ ਨੇ ਜਦ ਤੋਂ ਭਜਨ ਸੁਣਾਯਾ ਸੀ ਓਹ ਓਸੇ ਦਿਨ ਤੋਂ ਹੀ ਮਸਤ ਹੋ ਗਿਆ ਸੀ। ਸਦਾ ਚੌਥੇ ਪਦ ਵਿਚ ਹੀ ਵਰਤਦਾ ਸੀ ਤੁਰੇ ਜਾਂਦੇ ਨੇ ਅਵਾਜਾ ਕਰਨਾਂ ਮੁੜ ਪਿਛੋਂ ਨੂੰ ਓਹਨੀ ਪੈਰੀਂ ਮੁੜ ਔਣਾਂ। ਓਸਦੇ ਮੁਖ ਤੋਂ ਸਦਾ ਏਹੀ ਬੋਲਾ ਨਿਕਲਦਾ ਕਿ-'ਪ੍ਰਮਾਤਮਾਂ ਸਾਰੇ ਹੀ ਲਬਾ ਲਬ ਹੈ।' ਸਦਾ ਮਸਤੀ ਵਿਚ ਹੀ ਰਹਿੰਦਾ। ਗੁਰੂ ਜੀ ਓਸਦਾ ਬੜਾ ਸਨਮਾਨ ਕੀਤਾ ਕਰਦੇ ਅਤੇ ਸਿਖਾਂ ਨੂੰ ਕਹਿੰਦੇ ਭਾਈ ਅਜੇਹੇ ਮਸਤ ਲੋਕਾਂ ਤੋਂ ਸਾਨੂੰ ਵੀ ਡਰ ਲਗਦਾ ਹੈ। ਏਹ ਰੱਬ ਨਾਲ ਅਭੇਦ ਹੋਨ।

# ਹੱਟੀ ਪੁੰਨ ਕੀਤੀ

ਇਕ ਦਿਨ ਦੀ ਗਲ ਹੈ ਕਿ ਸ੍ਰੀ ਗੁਰੂ ਜੀ ਆਪਣੀ ਹਟੀ ਵਿਚ ਬੈਠੇ ਭਜਨ ਕਰ ਰਹੇ ਸਨ। ਮਨ ਵਿਚ ਫੁਰਨਾਂ ਫੁਰਿਆ ਕਿ ਅਜ ਗਰੀਬਾਂ ਨੂੰ ਕੁਝ ਦਾਨ ਪੁੰਨ ਕਰੀਏ ਆਪ ਜੀ ਨੇ ਬਜਾਰ ਵਿਚ ਉੱਚੀ ਸਾਰੀ ਹੋਕਾ ਦੇ ਦਿਤਾ ਕਿ ਆਓ ਭਾਈ ਜਿਸ ਚੀਜ ਦੀ ਜਿਸ ਨੂੰ ਲੋੜ ਹੈ, ਲੈ ਲਵੇ। ਕਿਉਂਕਿ ਅਜ ਅਸਾਂ ਪੁੰਨ ਕਰਨਾਂ ਹੈ। ਗਰੀਬਾਂ ਨੂੰ ਹੋਰ ਕੀ ਚਾਹੀਦਾ ਸੀ। ਜਿਸ ਵੇਲੇ ਕੰਨ ਵਿਚ ਏਹ ਬੁਲੇਲ ਪਈ ਗਰੀਬਾਂ ਦੇ ਟੋਲੇ ਹੱਟੀ ਤੇ ਔਣੇਂ ਸ਼ੁਰੂ ਹੋ ਗਏ। ਜੋ ਕੁਝ ਕੋਈ ਮੰਗਦਾ ਹੈ ਗੁਰੂ ਜੀ ਦਈ ਜਾਂਦੇ ਹਨ ਲੋਕੀਂ ਮਨ ਇਛਤ ਪਦਾਰਥ ਲੈਕੇ ਮਹਾਰਾਜ਼ ਜੀ ਨੂੰ ਕਈ ਪ੍ਰਕਾਰ ਦੀਆਂ ਅਸੀਸਾਂ ਦਿੰਦੇ ਹੋਏ ਘਰਾਂ ਨੂੰ ਜਾ ਰਹੇ ਹਨ। ਸਾਰੇ ਸ਼ਹਿਰ ਵਿਚ ਧੁੰਮ ਪੈ ਗਈ ਕਿ ਮਹਾਰਾਜ ਅਜ ਦਾਨ ਪੁੰਨ ਕਰ ਰਹੇ ਹਨ। ਅਨੇਕਾਂ ਮੰਗਤੇ ਹੱਟੀ ਅਗੇ ਆ ਖਲੋਤੇ। ਜਦ ਗੁਰੂ ਜੀ ਦੇ ਭਰਾਤਾ ਭਾਈ ਮੰਨਾ ਸਿੰਘ ਜੀ ਨੂੰ ਏਹ ਪਤਾ ਲਗਾ ਤਾਂ ਚਿਤ ਵਿਚ ਆਖਨ ਲਗਾ ਕਿ ਅਗੇ ਤਾਂ ਬਚਾਉ ਸੀ ਪਰ ਅਜ ਤਾਂ ਉਜਾੜਕੇ ਹੀ ਛਡਨਗੇ। ਮਨ ਵਿਚ ਕਈ ਤਰਾਂ ਦੀਆਂ ਗਿਟੀਆਂ ਗਿਨਦੇ ਹੋਏ ਸਾਈਂ ਸਾਹਿਬ ਜੀ ਕੋਲ ਪੁਜੇ। ਸਾਈਂ ਜੀ ਭਾਈ ਹੋਰਾਂ ਨੂੰ ਵਾਹੋ ਦਾਹੀ ਭੱਜਿਆਂ ਔਂਦੇ ਵੇਖਕੇ ਸਮਝ ਗਏ ਕਿ ਅਜ ਸੁਖ ਨਹੀਂ। ਜਰੂਰ ਕੋਈ ਚੰਦ ਚੜ੍ਹਿਆ ਹੈ।

ਏਨੇ ਨੂੰ ਭਾਈ ਮੰਨਾ ਸਿੰਘ ਜੀ ਨੇ ਜਾ ਬੇਨਤੀ ਕੀਤੀ ਕਿ ਸਾਂਈਂ ਜੀ ਅਜ ਮਹਾਰਾਜ ਜੀ ਨੂੰ ਖੌਰੇ ਕੀ ਹੋ ਗਿਆ ਹੈ ਹੱਟੀ ਦਾ ਸਭ ਮਾਲ ਲੁਟਾਈ ਜਾਂਦੇ ਹਨ। ਜੋ ਕੁਝ ਕੋਈ ਮੰਗਦਾ ਹੈ ਵੋਈ ਜਾਂਦੇ ਹਨ। ਅਜੇ ਤੀਕ ਹੱਟੀ ਤੇ ਮੰਗਤਿਆਂ ਦੀ ਭੀੜ ਲਗੀ ਹੋਈ ਹੈ ਸਾਂਈਂ ਜੀ, ਜਦ ਲੋਕੀਂ ਸਾਡੀ ਹੱਟੀ ਦੀਆਂ ਚੀਜਾਂ ਲੈਕੇ ਮੇਰੇ ਕੋਲ ਦੀ ਲੰਘਦੇ ਹਨ ਤਾਂ ਮੈਨੂੰ ਦੇਖਕੇ ਬੜਾ ਹੀ ਦੁਖ ਹੁੰਦਾ ਹੈ।ਪਰ ਕੀ ਕਰਾਂ ਕੁਝ ਵੱਸਨਹੀਂ ਚਲਦਾ। ਸਾਂਈਂ ਜੀ ਨੇ ਕਿਹਾ ਕਿ ਤੁਸਾਂ ਵਰਜਨਾ ਸੀ? ਭਾਈ ਜੀ ਆਖਨ ਲਗੇ ਕਿ ਮਹਾਰਾਜ ਓਹ ਕੇਹੜਾ ਸਾਡੇ ਆਖੇ ਲਗਦੇ ਹਨ ? ਹਾਂ ! ਤੁਹਾਡਾ ਕੇਹਾ ਭਾਵੇਂ ਮੰਨ ਜਾਨ। ਇਸ ਲਈ ਮੈਂ ਆਪ ਜੀ ਪਾਸ ਆਇਆ ਹਾਂ, ਸੋ ਕਿਰਪਾ ਕਰੋ ਆਪ ਚਲੋ ਅਤੇ ਓਹਨਾਂ ਨੂੰ ਸਮਝਾਓ। ਸਾਂਈ ਜੀ ਉਂਵ ਤਾਂ ਜਾਣਦੇ ਹੀ ਸਨ ਕਿ ਗੁਰੂ ਜੀ ਜੋ ਕੁਝ ਵੀ ਕਰਦੇ ਹਨ ਚੰਗਾ ਹੀ ਕਰਦੇ ਹਨ, ਓਹਨਾਂ ਨੂੰ ਵਰਜਨ ਦੀ ਸ਼ਕਤੀ ਕਿਧੇ ਵਿਚ ਹੋ ਸਕਦੀ ਹੈ ? ਪਰ ਭਾਈ ਹੋਰਾਂ ਦਾ ਮਾਨ ਰਖਨ ਲਈ ਓਹਨਾਂ ਨਾਲ ਟੁਰ ਪਏ। ਹੱਟੀ ਤੇ ਪੁਜਕੇ ਵੇਖਦੇ ਹਨ ਕਿ ਦਾਤੇ ਦੇ ਦਾਨ ਵਲੋਂ ਫਰਕ ਨਹੀਂ ਅਤੇ ਭਿਖਾਰੀਆਂ ਦੇ ਸਵਾਲ ਵਲੋਂ ਨਹੀਂ। ਖੂਬ ਰਚਨਾਂ ਲਗੀ ਹੋਈ ਏ। ਗਹਿਮਾਂ ਗਹਿਮ ਹੋ ਰਹੀ ਹੈ। ਦਾਨ ਦਾ ਦ੍ਰਿਸ਼ਯ ਵੇਖਕੇ ਸਾਂਈਂ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੋਦੀਖਾਨਾ ਲੁਟਾਨ ਦੀ ਸਾਖੀ ਯਾਦ ਆ ਗਈ। ਮੰਨਾਂ ਸਿੰਘ ਨੂੰ ਆਖਨ ਲਗੇ ਕਿ ਭਾਈ ਏਥੇ ਤਾਂ ਸ੍ਰੀ ਗੁਰੂ ਨਾਨਕ

ਨਿਰੰਕਾਰੀ ਵਾਲਾ ਹਿਸਾਬ ਹੈ। ਦਸ ਭਾਈ ਏਥੇ ਸਾਡੀ ਕੀ ਪੇਸ਼ ਜਾ ਸਕਦੀ ਹੈ ? ਜਦ ਗੁਰੂ ਜੀ ਨੇ ਵੇਖਿਆ ਕਿ ਸਾਂਈ ਜੀ ਅਤੇ ਭਾਈ ਮੰਨਾਂ ਸਿੰਘ ਜੀ ਖਲੋਤੇ ਹਨ, ਤਾਂ ਸੱਦ ਕੇ ਸਤਿਕਾਰ ਨਾਲ ਆਪਣੇ ਕੋਲ ਬਠਾ ਲਿਆ ਬਚਨ ਕੀਤਾ, ਸਾਂਈ ਜੀ ਕਿਵੇਂ ਦ੍ਰਸ਼ਨ ਦਿਤੇ ਹਨ ? ਸਾਂਈ ਜੀ ਬੋਲੇ ਕਿ ਅਜ ਅਸਾਂ ਸੁਣਿਆ ਸੀ ਕਿ ਮਹਾਰਾਜ ਜੀ ਪੁੰਨ ਕਰਰਹੇ ਹਨ, ਅਸਾਂ ਕਹਿਆ ਕਿ ਚਲੋ ਕੁਝ ਅਸੀਂ ਵੀ ਲੈ ਆਈਏ। ਗੁਰੂ ਜੀ ਨੇ ਮੁਸਕਰਾਕੇ ਕਿਹਾ, ਕਿ ਮੰਗੋ ਸਾਂਈਜੀ ਕੀ ਮੰਗਦੇ ਹੋ ? ਸਾਂਈ ਜੀ ਨੇ ਕਿਹਾ ਕਿ ਹੱਟੀ ਵਿਚ ਜੋ ਬਾਕੀ ਬਚਦਾ ਮਾਲ ਹੈ, ਏਹ ਸਾਨੂੰ ਪੁੰਨ ਕਰ ਦਿਓ ! ਗੁਰੂ ਜੀ ਨੇ ਕਿਹਾ ਸਤ ਬਚਨ, ਆਪ ਸੰਭਾਲ ਲਵੋ। ਏਹ ਬਚਨ ਆਖਦੇ ਹੋਏ ਹੱਟੀ ਪੁੰਨ ਕਰਕੇ ਗੁਰੂ ਜੀ ਆਪਣੇ ਘਰ ਨੂੰ ਚਲੇ ਗਏ। ਹੱਟੀ ਸਾਂਈ ਜੀ ਨੇ ਤੇ ਭਾਈ ਮੰਨਾਂ ਸਿੰਘ ਜੀ ਨੇ ਸੰਭਾਲੀ ਪਰ ਜਦ ਮੰਗਤਿਆਂ ਨੇ ਗੁਰੂ ਜੀ ਦੀ ਹੱਟੀ ਸਮਝਕੇ ਸਾਂਈ ਜੀ ਨੂੰ ਅਕਾਇਆ ਤਾਂ ਭਾਈ ਮੰਨਾਂ ਸਿੰਘ ਜੀ ਨੂੰ ਆਖਨ ਲਗੇ ਕਿ ਭਾਈ ਸਾਹਬ ਜੀ ਆਪਣੀ ਹੱਟੀ ਸੰਭਾਲੋ ਅਸੀਂ ਹੁਣ ਚਲਦੇ ਹਾਂ। ਇਸਤਰਾਂ ਸਾਂਈ ਜੀ ਮੰਗਤਿਆਂ ਤੋਂ ਆਪਣਾਂ ਪੱਲਾ ਛੁਡਾਕੇ ਘਰ ਆਗਏ।



# ਮੁਲਤਾਨੀ ਸਿਖ ਭਾਈ ਸਾਂਈ ਦਿਤੇ ਦਾ ਉਧਾਰ

ਇਕ ਦਿਨ ਦੀ ਵਾਰਤਾ ਹੈ ਕਿ ਗੁਰੂ ਜੀ ਦੇ ਮਨ ਅੰਦਰ ਵਿਚਾਰ ਆਈ ਕਿ ਇਕ ਹੋਰ ਸਿੱਖ ਨਾਲ ਸਾਡਾ ਬਚਨ ਹੈ ਕਿ ਯਾਰਵੇਂ ਅਵਤਾਰ ਵਿਚ ਅਸੀਂ ਤੇਰਾ ਉਧਾਰ ਕਰਾਂਗੇ। ਅੰਤ੍ਰਧਿਆਨ ਹੋਕੇ ਦੇਖਿਆ ਕਿ ਓਹ ਮੁਲਤਾਨ ਸ਼ਹਿਰ ਵਿਚ ਰਹਿੰਦਾ ਹੈ। ਅਤੇ ਖਤ੍ਰੀਆਂ ਦੇ ਘਰ ਜਨਮ ਲੈਕੇ ਆਪਣਾ ਕਾਰ ਵਿਹਾਰ ਕਰ ਰਿਹਾ ਹੈ। ਗੁਰੂ ਜੀ ਆਪਣੀ ਆਤਮਕ ਸ਼ਕਤੀ ਨਾਲ ਰਾਤ ਨੂੰ ਓਸਦੇ ਘਰ ਪੁਜੇ ਅਤੇ ਓਸਨੂੰ ਸੁਤੇ ਪਏ ਨੂੰ ਜਾ ਜਗਾਯਾ। ਓਹ ਅਭੜ ਵਾਹਿਆ ਉਠਕੇ ਅਤਿ ਅਸਚਰਜ ਹੋਕੇ ਪੁੱਛਣ ਲਗਾ, ਕਿ ਤੂੰ ਕੌਣ ਹੈਂ ? ਸਤਿਗੁਰਾਂ ਬਚਨ ਕੀਤਾ ਕਿ ਭਾਈ ਤੈਨੂੰ ਆਪੇ ਪਤਾ ਲਗ ਜਾਸੀ। ਬਸ, ਏਹ ਬਚਨ ਕਰਨ ਦੀ ਡੇਰ ਸੀ ਕਿ ਸਿਖ ਨੂੰ ਆਪਣੇ ਪਿਛਲੇ ਜਨਮ ਦੀ ਸੋਝੀ ਹੋਇ ਆਈ ਅਰ ਜਾਨ ਗਿਆ ਕਿ ਏਹ ਤਾਂ ਪੂਰਨ ਪੁਰਖ ਹਨ, ਜਿੰਨ੍ਹਾਂ ਨੇ ਪਿਛਲੇ ਜਨਮ ਵਿਚ ਮੇਰੇ ਨਾਲ, ਮੇਰਾ ਉਧਾਰ ਕਰਨ ਦਾ ਪ੍ਰਣ ਕੀਤਾ ਸੀ। ਚਰਨਾ ਤੇ 'ਡਗ ਪਿਆ। ਘਿਗਯਾਕੇ ਬੇਨਤੀ ਕਰਨ ਲਗਾ, ਕਿ ਹੇ ਦੀਨ ਦਯਾਲ ਭੁਲ ਮਾਫ ਕਰਨੀ ਮੈਂ ਆਪ ਜੀ ਨੂੰ ਸਿਵਾਤਾ ਨਹੀਂ ਸੀ, ਇਸ ਲਈ ਅਗਯਾਨ ਅਵਸਥਾ ਵਿਚ ਮੈਂ ਜੋ ਆਪ ਦਾ ਸਤਿਕਾਰ ਨਹੀ ਕੀਤਾ, ਸਗੋਂ ਉਲਟਾ ਆਪ ਜੀ ਨੂੰ ਕਰੜੇ ਵਾਕ ਦੁਆਰਾ ਪੁਛਿਆ ਕਿ ਆਪ ਕੌਣ

ਹੋ, ਖਿਮਾਂ ਦਾ ਯਾਚਕ ਹਾਂ। ਗੁਰੂ ਜੀ ਨੇ ਕਿਹਾ ਭਾਈ ਤੇਰੇ ਨਾਲ ਜੋ ਤੇਰੀ ਬਖ਼ਸ਼ਿਸ਼ ਦਾ ਅਕਰਾਰ ਕੀਤਾ ਸੀ ਉਸ ਦੇ ਬੱਧੇ ਹੋਏ ਆਏ ਹਾਂ। ਇਸ ਲਈ ਤੂੰ ਧੀਰਜ ਕਰ ਅਤੇ ਚਿੰਤਾ ਨ ਕਰ। ਤੇਰਾ ਉਧਾਰ ਹੋ ਜਾਸੀ। ਏਹ ਬਚਨ ਸੁਣਕੇ ਸਿਖ ਨੇ ਹਥ ਬੰਨ੍ਹਕੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ! ਹੁਨ ਮੈਨੂੰ ਆਪ ਹੀ ਕ੍ਰਿਪਾ ਕਰਕੇ ਦਰਸ਼ਨ ਦੇਕੇ ਨਿਹਾਲ ਕੀਤਾ ਹੈ। ਸਮਾਂ ਵੀ ਕਲਜੁਗ ਦਾ ਹੈ, ਆਪ ਜੀ ਨੇ ਅਵਿਤਾਰ ਵੀ ਧਾਰਨ ਕਰ ਲਿਆ ਹੈ। ਅਤੇ ਮੈਨੂੰ ਦਰਸ਼ਨ ਵੀ ਹੋ ਗਿਆ ਹੈ। ਹੁਣ ਕ੍ਰਿਪਾ ਕਰਕੇ ਓਹ ਯੁਕਤੀ ਦਸੋ ਜਿਸ ਕਰਕੇ ਮੇਰਾ ਉਧਾਰ, ਮੇਰੀ ਮੁਕਤੀ ਹੋ ਜਾਵੇ। ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਹਜਰੋਂ ਵਿਚ ਆਵੀਂ ਓਥੇ ਤੈਨੂੰ ਸੰਸਾਰ ਸਾਗਰ ਥੀਂ ਪਾਰ ਕਰਨ ਵਾਲੇ ਭਜਨ ਰੂਪ ਖੇਵਟ ਦਾ ਪਲਾ ਫੜਾਵਾਂਗੇ। ਏਹ ਕਹਿਕੇ ਗੁਰੂ ਜੀ ਓਥੋਂ ਅੰਤ੍ਰਧਿਆਨ ਹੋ ਹਜਰੋਂ ਵਿਖੇ ਪੁਜ ਗਏ। ਓਧਰ ਜਦ ਮੁਲਤਾਨੀ ਸਿਖ ਦੀ ਅਖ ਖੁੱਲੀ ਤਾਂ ਕੀ ਵੇਖਦਾ ਹੈ, ਕਿ ਨਾ ਓਥੇ ਸਤਿਗੁਰੂ ਜੀ, ਨਾ ਕੋਈ ਹੋਰ। ਹੈਰਾਨ ਪਰੇਸ਼ਾਨ ਹੋ ਗਿਆ। ਜਦ ਸਵੇਰ ਹੋਈ ਡਾਢਾ ਸੋਚਾਂ ਵਿਚ ਪੈ ਗਿਆ ਕਿਉਂਕਿ ਸਤਿਗੁਰਾਂ ਦਾ ਦਰਸ਼ਨ ਅਤੇ ਓਹਨਾਂ ਦੇ ਅਮੋਲਕ ਬਚਨ ਭਾਵੇਂ ਰਾਤੀਂ ਸੁਪਨੇ ਵਾਂਗੂੰ ਹੀ ਜਾਪੇ ਸਨ ਪਰ ਹਿਰਦੇ ਤੇ ਅੰਕਿਤ ਹੋਕੇ ਓਹ ਆਪਣਾ ਪ੍ਰਭਾਵ ਵਖਾਨ ਤੋਂ ਬਿਨਾਂ ਭਲਾ ਕਦ ਰਹਿ ਸਕਦੇ ਸਨ? ਸਿਖ ਦਾ ਚੇਹਰਾ ਹੋਰ ਦਾ ਹੋਰ ਗਿਆ, ਚਿੰਤਾ ਦੇ ਸਮੁੰਦਰ ਵਿਚ ਗੋਤੇ ਖਾਨ ਲਗ ਪਿਆ। ਆਪਣੇ ਦਿਲ ਦੀ ਵੇਦਨ ਕਿਸਨੂੰ ਦਸੇ ਕੰਮ

ਕਾਰ ਵਲੋਂ ਚਿਤ ਫਿਰ ਗਿਆ। ਖਾਣ ਪੀਣ ਨੂੰ ਰੂਹ ਨਹੀਂ ਕਰਦਾ ਇਸ ਪ੍ਰਕਾਰ ਦੀ ਹਾਲਤ ਹੋ ਗਈ। ਪ੍ਰੀਤਮ ਦੇ ਵਿਛੋੜੇ ਦੀ ਅਗਨੀ ਦਗਧ ਕਰਨ ਲਗੀ। ਸਬੰਧੀ ਇਸ ਅਚੇਤ ਦਸ਼ਾ ਨੂੰ ਵੇਖਕੇ ਬੜੇ ਉਦਾਸ ਹੋਏ, ਤੇ ਘਬਰਾਏ। ਲੋਕਾਂ ਨੂੰ ਕਹਿੰਦੇ ਫਿਰਨ ਕਿ ਰਾਤੀਂ ਚੰਗਾ ਭਲਾ ਸੁਤਾ ਸੀ, ਦਿਨ ਚੜ੍ਹਦੇ ਨਾਲ ਏਸ ਦਾ ਰੰਗ ਢੰਗ ਹੀ ਬਦਲ ਗਿਆ ਹੈ। ਅਗੇ ਤਾਂ ਏਸਨੂੰ ਕਦੀ ਡੌਰ ਭੌਰੀ ਅਤੇ ਸ਼ੌਦਾਈਆਂ ਵਾਲੀ ਵਿਰਤੀ ਵਿਚ ਨਹੀਂ ਡਿਠਾ। ਸਭਨਾਂ ਨੇ ਕਠਿਆਂ ਹੋਕੇ ਪੁਛਿ-ਆ ਕਿ ਭਾਈ ਕੀ ਗੱਲ ਹੈ! ਓਹ ਕੀ ਕਸਰ ਹੈ ਜਿਸਨੇ ਤੈਨੂੰ ਬਦਲਾਕੇ ਹੋਰਦਾ ਹੋਰ ਕਰ ਘਤਿਆ ਹੈ? ਨ ਕੁਝ ਖਾਂਦਾ ਹੈਂ ਨ ਪੀਂਦਾ ਹੈਂ। ਅਤੇ ਝਲਿਆਂ ਵਾਂਗ ਗੱਲਾਂ ਪਿਆ ਕਰਨਾਂ ਹੈ? ਏਸ ਨੇ (ਸਿਖ ਨੇ) ਜਵਾਬ ਦਿਤਾ ਕਿ ਭਾਈ ਰਾਤੀਂ ਇਕ ਪੂਰਨ ਪੁਰਖ ਦੇ ਦਰਸ਼ਨ ਹੋਏ ਹਨ, ਅਰ ਬਹੁਤ ਸਾਰੀਆਂ ਗਲਾਂ ਬਾਤਾਂ ਹੋਈਆਂ ਹਨ। ਓਸਦੇ ਵਿਛੋੜੇ ਵਿਚ ਹੀ ਮੈਂ ਦੁਖੀ ਹਾਂ, ਜੇ ਸਾਰੇ ਤੁਸੀਂ ਮੈਨੂੰ ਆਗਯਾ ਦੇਵੋ ਤਾਂ ਮੈਂ ਓਸ ਗੁਰ ਅਵਤਾਰ ਦੇ ਹਜਰੋਂ ਜਾਕੇ ਦਰਸ਼ਨ ਕਰ ਆਵਾਂ ਕਿਉਂਕਿ ਓਹ ਜਾਂਦੇ ਜਾਂਦੇ ਮੈਨੂੰ ਅਪਣਾਂ ਪਤਾ ਦਸਕੇ ਕਹਿ ਗਏ ਹਨ। ਕਿ 'ਹਜਰੋਂ ਆਵੀਂ ਓਥੇ ਤੇਰਾ ਨਿਸਤਾਰਾ ਹੋਸੀ, ਓਸਦੇ ਸਬੰਧੀ, ਬਚਨ ਸੁਣਕੇ ਹੈਰਾਨ ਹੋ ਗਏ। ਕਈਆਂ ਨੇ ਏਸਨੂੰ ਆਮ ਸੁਪਨਿਆਂ ਵਰਗਾ ਮਾਮੂਲੀ ਸੁਪਨਾਂ ਖਯਾਲ ਕਰਕੇ ਓਸਨੂੰ ਧੀਰਜ ਦੇਣੀ ਸ਼ੁਰੂਕੀਤੀ, ਪਰ ਓਸਦੀ ਬਦਲੀ ਹੋਈ ਹਾਲਿਤ ਓਹਨਾਂ ਦੇ ਖਯਾਲ ਨੂੰ ਰੱਦ ਕਰਨ ਲਈ ਇਕ

ਅਸਚਰਜ ਜਨਕ ਯੁਕਤੀ ਸੀ। ਛੋਕੜ ਸਭਨੇ ਓਸਨੂੰ ਆਗਯਾ ਦੇ ਦਿਤੀ। ਓਹ ਸਿਖ ਤੁਰਦਾ ਤੁਰਾਂਦਾ ਹਜਰੋਂ ਪੁਜਾ, ਪੁਛਦਾ ਪੁਛਾਂਦਾ ਧਰਮ ਸਾਲਾ ਜਾ ਅਪੜਿਆ ਅਤੇ ਓਥੋਂ ਦੇ ਗ੍ਰੰਥੀ ਨਾਲ ਏਸ ਤਰਾਂ ਗਲ ਬਾਤ ਸ਼ੁਰੂ ਕੀਤੀਃ-

ਮੁਲਤਾਨੀਃ—

ਕਿਉਂ ਭਾਈ ਏਸ ਸ਼ਹਿਰ ਵਿਚ ਕੋਈ ਮਹਾਤਮਾਂ ਵੀ ਰਹਿੰਦੇ ਹਨ ?

ਗ੍ਰੰਥੀਃ-

ਹਾਂ ਜੀ ਏਹ ਤਾਂ ਨਗਰੀ ਹੀ ਮਹਾਤਮਾਂ ਦੀ ਹੈ। ਤੁਸੀ ਕਿਸ ਮਹਾਤਮਾ ਸਬੰਧੀ ਪੁਛ ਗਿਛ ਕਰ ਰਹੇ ਹੋ।

ਮੁਲਤਾਨੀਃ-

ਬਾਬਾ ਜੀ ਮੇਰਾ ਮਤਲਬ ਏਹ ਹੈ ਕਿ ਏਥੇ ਕੋਈ ਐਸੇ ਮਹਾਂ-ਪੁਰਖ ਵੀ ਨਿਵਾਸ ਕਰਦੇ ਹਨ, ਜਿੰਨਾਂ ਨੂੰ ਲੋਕੀ ਗੁਰੂ ਅਵਤਾਰ ਸਮਝਕੇ ਮੰਨਦੇ ਹੋਨਃ—

ਗ੍ਰੰਥੀਃ-

ਹਾਂ, ਭਾਈ ਤੇਰੇ ਪੁਛਣ ਵਿਚ ਫਰਕ ਸੀ, ਮੈ ਜੋ ਤੈਨੂੰ ਦਸਿਆ ਸੀ, ਕਿ ਏਹ ਨਗਰੀ ਹੀ ਮਹਾਤਮਾ ਦੀ ਹੈ,

ਓਹ ਮਹਾਤਮਾ ਸਭ ਓਸ ਗੁਰੂ ਮਹਾਰਾਜ ਜੀ ਦੇ ਸਿਖ ਹਨ। ਮੁਲਤਾਨੀ ਦਾ ਏਹ ਸੁਣਦਿਆਂ ਸਾਰ ਹੀ ਮਨ ਰੂਪ ਕਵਲ ਟਹਿਕ ਉਠਿਆ।

ਗ੍ਰੰਥੀ ਨੂੰ ਕਹਿਨ ਲਗਾ ਕਿ-'ਬਾਬਾ ਪ੍ਰਮਾਤਮਾ ਤੇਰਾ ਭਲਾ ਕਰੇ, ਓਸ ਪੂਰਨ ਪੁਰਖ ਦਾ ਨਾਉਂ ਕੀਏ ? ਉਤ੍ਰ ਵਿਚ

ਗੰਬੀ ਨੇ ਕਿਹਾ ਕਿ ਓਹਨਾਂ ਦਾ ਨਾਉਂ ਸ੍ਰੀ ਗੁਰੂ ਬਾਲਕਸਿੰਘ ਜੀ ਹੈ। ਪਰ ਭਾਈ ਮੈਂ ਤੇਰੀਆਂ ਗਲਾਂ ਸੁਣਕੇ ਹੈਰਾਨ ਪਿਆ ਹੁੰਦਾ ਹਾਂ, ਕਿਉਂ ਕਿ ਅਜ ਓਹ ਕੇਹੜਾ ਇਸਤਰੀ ਪੁਰਖ ਹੈ ਜੋ ਗੁਰੂ ਬਾਲਕ ਸਿੰਘ ਜੀ ਦੇ ਪਵਿਤ੍ਰ ਨਾਉਂ ਤੋਂ ਜਾਣੂ ਨਾ ਹੋਵੇ। ਅਤੇ ਓਹ ਕੇਹੜਾ ਹੈ ਜੇਹੜਾ ਓਹਨਾਂ ਦੇ ਸੂਰਜ ਸਰੂਪੀ ਜਸ ਤੋਂ ਅਗਯਾਤ ਹੈ। ਇਉਂ ਪ੍ਰਤੀਤ ਦੇਂਦਾ ਹੈ, ਕਿ ਤੂੰ ਕਿਤੇ ਦੂਰ ਦਾ ਰਹਿਨ ਵਾਲਾ ਹੈਂ। ਏਹ ਸੁਣਕੇ ਮੁਲਤਾਨੀ ਸਿਖ ਨੇ ਆਪਣੀ ਸਾਰੀ ਵੇਦਨ ਸੁਣਾਕੇ ਭਾਈ ਜੀ ਨੂੰ ਅਰਜ ਕੀਤੀ ਕਿ ਆਪ ਮੈਨੂੰ ਛੇਤੀ ਤੋਂ ਛੇਤੀ ਸਤਿਗੁਰਾਂ ਦੇ ਦ੍ਰਸ਼ਨ ਕਰਾ ਦੇਵੋ ਅਤੇ ਔਹ ਲਓ ਮੇਰਾ ਆਸਣ ਏਥੇ ਹੀ ਰਖ ਛਡੋ। ਪਿਛਲੇ ਪਹਿਰ ਦਾ ਸਮਾ ਸੀ। ਗੁਰੂ ਜੀ, ਖੂਹੀ ਉਤੇ, ਥੜੇ ਉਤੇ, ਬਗੀਚੀ ਵਿਚ, ਬੈਠੇ ਕਥਾ ਦੁਆਰਾ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਧਰਮਸਾਲੀਆ ਭਾਈ ਮੁਲਤਾਨੀ ਸਿਖ ਨੂੰ ਨਾਲ ਲੈਕੇ ਓਥੇ ਪੁਜ ਗਿਆ, ਅਤੇ ਓਸਨੂੰ ਇਸ਼ਾਰੇ ਨਾਲ ਸਮਝਾਯਾ ਕਿ ਔਹ ਜੋ ਥੜੇ ਤੇ ਸਿੰਘਾਸਨ ਤੇ ਬੈਠੇ ਕਥਾ ਕਰ ਰਹੇ ਹਨ। ਓਹ ਸਤਿਗੁਰੂ ਬਾਲਕ ਸਿੰਘ ਜੀ ਹੀ ਹਨ। ਪਹਿਲਾਂ ਧਰਮਸਾਲੀਆ ਭਾਈ ਮਥਾ ਟੇਕਕੇ ਬੈਠ ਗਿਆ। ਫਿਰ ਮੁਲਤਾਨੀ ਸਿੱਖ ਚਰਨਾਂ ਤੇ ਢਹਿ ਪਿਆ। ਅਜੇਹਾ ਵੈਰਾਗੀ ਹੋਯਾ ਜੋ ਨੇਤ੍ਰਾਂ ਦੇ ਨੀਰ ਨਾਲ ਸਤਿਗੁਰਾਂ ਦੇ ਚਰਨ ਪਖਾਰੇ। ਗੁਰੂ ਜੀ ਥਾਪੀ ਦੇ ਕੇ ਆਖਣ ਲਗੇ, ਆ ਭਾਈ ਮੁਲਤਾਨ ਵਾਲੇ ਸਿਖਾ ਬੜੇ ਚਿਰਾਂ ਪਿਛੋਂ ਵਿਛੜਿਆ ਮਿਲਿ-ਆ ਹੈਂ। ਸੁਣਾ ਕੀ ਖਬਰ ਹੈ। ਤਾਂ ਓਸਨੇ ਧੀਰਜ ਨਾਲ ਗੁਰੂ

ਜੋ ਦੇ ਮੁਲਤਾਨ ਜਾਣ ਦੀ ਅਤੇ ਦਰਸ਼ਨ ਵਾਲੀ ਵਾਰਤਾ ਸੰਗਤ ਦੇ ਰੁਬਰੂ ਸੁਣਾਈ ਅਰ ਅਰਜ ਕੀਤੀ ਕਿ ਹੇ ਜਾਣੀ ਜਾਣ, ਸਰਬੱਗਯ ਸ਼ਕਤੀ ਵਾਨ ਸਤਿਗੁਰੂ ਜੀ ਆਪ ਸਭਿ ਕੁਝ ਜਾਣਦੇ ਹੋਏ ਮੈਨੂੰ ਕੀ ਪੂਛਦੇ ਹੋ। ਆਪ ਜੀ ਦੇ ਪਿਛਲੇ ਅਕਰਾਰ ਅਤੇ ਮੁਲਤਾਨ ਵਾਲੇ ਹੁਕਮ ਨੂੰ ਮੰਨਕੇ ਆਪ ਜੀ ਦੇ ਚਰਨਾਂ ਵਿਚ ਹਾਜਰ ਹੋਇਆ ਹਾਂ। ਕਿਰਪਾ ਕਰਕੇ ਹੁਣ ਮੈਨੂੰ ਮੁਕਤੀ ਦਾ ਮਾਰਗਦਸੋ!ਗੁਰੂਜੀਨੇ ਓਸਦੀ ਦੀਨਤਾ ਅਤੇ ਅਪਣਾਬਿਰਦ ਤੱਕਕੇ ਓਸਨੂੰ ਭਜਨ ਦਸਕੇ ਨਿਹਾਲਕੀਤਾ। ਭਜਨ ਪੁਛਦਾ ਹੀ ਹੋਰ ਦਾ ਹੋਰ ਹੋਗਿਆ। ਰਾਤ ਦਿਨ ਸਿਮਰਨ ਵਿਚ ਮਗਨ ਰਹਿਣ ਲਗਾ। ਦਿਨੇ ਗੁਰੂ ਜੀ ਦਾ ਦਰਸ਼ਨ ਕਰਦਾ ਅਤੇ ਰਾਤ ਨੂੰ ਧਰਮ ਸਾਲਾ ਵਿਚ ਜਾ ਰਹਿੰਦਾ। ਇਕ ਦਿਨ ਜਦ ਗੁਰੂ ਜੀ ਕਥਾ ਕਰ ਚੁੱਕੇ ਤਾਂ ਮੁਲਤਾਨੀ ਸਿੱਖ ਨੂੰ ਸੌਹੇਂ ਬੈਠਾ ਵੇਖਕੇ ਸਭ ਸੰਗਤ ਨੂੰ ਸੁਣਾਕੇ ਬਚਨ ਕੀਤਾ ਕਿ ਭਾਈ ਏਸ ਸਿਖ ਨੂੰ ਜਨਮ ਮਰਨ ਦੀ ਕੈਦ ਤੋਂ ਮੁਕਤਿ ਕਰ ਦਿਤਾ ਹੈ। ਸਿਖਾਂ ਕਹਿਆ ਦੀਨ ਦਇ-ਆਲ ਜੀ ! ਏਸ ਤੇ ਤਾਂ ਬੜੀ ਛੇਤੀ ਮਿਹਰ ਕੀਤੀ ਹੈ। ਗੁਰੂ ਜੀ ਨੇ ਕਿਹਾ ਭਾਈ ਜੇ ਏਸਦੀ ਪਿਛਲੇ ਜਨਮ ਦੀ ਕਮਾਈ ਨੂੰ ਮੁਖ ਰਖਿਆ ਜਾਵੇ ਤਾਂ ਲੇਖਾ ਮਸਾਂ ਪੂਰਾ ਹੀ ਹੁੰਦਾ ਹੈ।

ਇਕ ਦਿਨ ਸਤਿਗੁਰੂ ਜੀ ਕੁਝ ਸਿਖਾਂ ਸਮੇਤ ਭਜਨ ਕਰਨ ਵਾਸਤੇ ਜਦ ਬਾਹਰ ਗਏ ਤਾਂ ਮੁਲਤਾਨੀ ਸਿਖ ਵੀ ਨਾਲ ਸੀ। ਇਕ ਮਲਯਾਰ ਜਾਤਿ ਦੇ ਮੁਸਲਮਾਨ ਦੇ ਖੂਹ ਤੇ ਵਖੋ ਵਖਰੇ ਬੈਠ ਕੇ ਭਜਨ ਕਰਦੇ ਰਹੇ। ਗੁਰੂ ਜੀ ਤਾਂ

ਆਪਣੇ ਸਮੇਂ ਸਿਰ ਉਠਕੇ ਸਿਖਾਂ ਸਮੇਤ ਘਰ ਨੂੰ ਆ ਗਏ, ਪਰ ਮੁਲਤਾਨੀ ਸਿਖ ਜੋ ਵਖਰਾ ਹੀ ਇਕ ਪੈਲੀ ਵਿਚ ਬੈਠਾ ਸੀ, ਓਥੇ ਹੀ ਰਿਹਾ। ਨਾ ਗੁਰੂ ਜੀ ਅਤੇ ਨਾ ਹੀ ਦੂਜਿਆਂ ਸਿਖਾਂ ਨੇ ਹੀ ਕੁਝ ਖਯਾਲ ਕੀਤਾ ਅਤੇ ਨਾ ਹੀ ਓਸਦੀ ਸਮਾਧੀ ਖੁਲ੍ਹੀ। ਦੋ ਦਿਨ ਅਤੇ ਦੋ ਰਾਤਾਂ ਇਕ ਰਸ ਸਮਾਧੀ ਵਿਚ ਲੀਨ ਰਿਹਾ। ਸਤਿਗੁਰਾਂ ਪੁਛਿਆ ਸਿਖੋ ਕੱਲ ਦਾ ਮੁਲਤਾਨੀ ਸਿਖ ਨਹੀਂ ਡਿਠਾ ਸਗੋਂ ਚਲਿਆ ਗਿਆ ਹੈ ? ਧਰਮਸਾਲੀਏ ਭਾਈ ਵੀ ਕਿਹਾ ਕਿ ਸਚੇ ਪਾਤਸ਼ਾਹ ਅਜ ਤੀਜਾ ਦਿਨ ਹੈ ਜੋ ਧਰਮ ਸਾਲਾ ਵੀ ਨਹੀਂ ਆਇਆ। ਅਗੇ ਹਮੇਸ਼ਾਂ ਰਾਤੀਂ ਆ ਜਾਇਆ ਕਰਦਾ ਸੀ। ਕਿਤੇ ਤੁਰ ਹੀ ਨਾ ਗਿਆ ਹੋਵੇ। ਪਰ ਦੀਨ ਦਯਾਲ ਜੀ ਜੇ ਜਾਂਦਾ ਤਾਂ ਆਪਣਾ ਬਿਸਤਰਾ ਨਾਲ ਲੈ ਜਾਂਦਾ। ਓਹ ਮੇਰੇ ਪਾਸ ਹੀ ਪਿਆ ਹੈ। ਗੁਰੂ ਜੀ ਨੇ ਸਿਖਾਂ ਨੂੰ ਹੁਕਮ ਕੀਤਾ ਕਿ ਓਸਦੀ ਢੂੰਡ ਭਾਲ ਕਰੋ, ਬਚਨ ਮੰਨ ਸਿਖ ਲਭਣ ਵਾਸਤੇ ਗਏ। ਲਭਦੇ ਲਭਦੇ ਜਦ ਓਸ ਖੂਹ ਤੇ ਪੁਜੇ, ਤਾਂ ਖੂਹ ਦੇ ਮਾਲਕ ਨੂੰ ਪੁਛਨ ਲਗੇ। ਓਸ ਕਿਹਾ ਮੇਰੀ ਔਸ ਪੈਲੀ ਵਿਚ, ਜੋ ਓਹਨਾਂ ਰੁਖਾਂ ਦੇ ਓਹਲੇ ਹੈ, ਹਿਕ ਜ਼ਣਾਂ ਦੋ ਦਿਨ ਤੋਂ ਅਖੀਂ ਮੀਟੀ ਬੈਠਾ ਹੈ। ਖੁਦਾ ਜਾਣੇ ਜੀਉਂਦਾ ਹੈ ਜਾਂ ਮਰ ਗਿਆ ਹੈ ? ਸਿਖਾਂ ਜਦ ਜਾਕੇ ਵੇਖਿਆ ਤਾਂ ਭਾਈ ਜੀ ਦੀ ਅਖੰਡ ਸਮਾਧੀ ਲਗੀ ਹੋਈ ਦਿਸੀ। ਐਉਂ ਜਾਪੇ ਜੋ ਇਕ ਆਦਮੀ ਦਾ ਕਲਬੂਤ ਸਵਾਸਾਂ ਤੋਂ ਬਿਨਾਂ ਚੌਂਕੜੀ ਮਾਰੀ ਬੈਠਾ ਹੈ। ਓਹ ਸਿਖ ਵੀ ਕੋਲ ਜਾਕੇ ਬੈਠ ਗਏ ਅਤੇ ਮਨ ਵਿਚ ਆਖਨ ਲਗੇ ਕਿ

ਭਾਈ ਸਾਹਿਬ ਹੁਣ ਸਾਡੇ ਨਾਲ ਉਠਕੇ ਚਲਨ ਦੀ ਕਿਰਪਾ ਕਰੋ। ਦੋ ਘੜੀਆਂ ਪਿਛੋਂ ਭਾਈ ਜੀ ਦੀ ਸਮਾਧੀ ਖੁੱਲ੍ਹ ਗਈ। ਸਿਖਾਂ ਨੇ ਮੱਥਾ ਟੇਕਿਆ। ਭਾਈ ਜੀ ਕਹਿਨ ਲਗੇ ਕਿ ਮੈਨੂੰ ਕਿਉਂ ਉਠਾਯਾ ਹੈ। ਸਤਿਗੁਰੂ ਜੀ ਮੇਰੇ ਕੋਲ ਸਨ, ਤੇ ਮੈ ਓਹਨਾ ਦੇ ਚਰਨ ਝਸ ਰਿਹਾ ਸਾਂ। ਸਿੱਖਾਂ ਨੇ ਕਹਿਆ ਕਿ ਆਪ ਨੂੰ ਸਤਿਗੁਰਾਂ ਯਾਦ ਕੀਤਾ ਹੈ, ਸਾਡੀ ਕੀ ਤਾਕਿਤ ਸੀ ਜੋ ਆਪਨੂੰ ਉਠਾਂਦੇ। ਏਹ ਬਚਨ ਸੁਣਕੇ ਭਾਈ ਜੀ ਸਿੱਖਾਂ ਨਾਲ ਉਠ ਤੁਰੇ ਜਾ ਸਤਿਗੁਰਾਂ ਦੇ ਦਰਸ਼ਨ ਕੀਤੇ ਅਤੇ ਚਰਨਾ ਤੇ ਢਹਿ ਪਏ। ਕਰੁਣਾ ਰਸ ਛਾਗਿਆ। ਨੇਤ੍ਰਾਂ ਥੀਂ ਜਲ ਦੀ ਵਰਖਾ ਹੋਨ ਲਗ ਪਈ ਘਿਗਿਆਕੇ ਬੇਨਤੀ ਕਰਨ ਲਗ ਪਿਆ। ਸਚੇ ਪਾਤਸ਼ਾਹ "ਹਮਅਵਗੁਣਿ ਭਰੇ ਏਕੁ ਗੁਣੁ ਨਾਹੀ। ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ। ਮਾਯਾ ਮੋਹ ਭਰਮ ਪੈ ਭੂਲੇ ਸੁਤਦਾਰਾ ਸਿਉ ਪ੍ਰੀਤਿ ਲਗਾਈ। ਇਕੁ ਉਤਮ ਪੰਥ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ। ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮ ਦਾਸ ਰਾਖਹੁ ਸਰਣਾਈ।' ਇਸ ਪ੍ਰਕਾਰ ਦੇ ਹੋਰ ਵੀ ਕਈ ਵੈਰਾਗ ਮਈ ਸ਼ਬਦਾਂ ਦੁਆਰਾ ਬੇਨਤੀ ਕੀਤੀ ਜਿਸਨੂੰ ਸੁਣਕੇ ਸਭ ਸੰਗਤ ਤੇ ਅਜੇਹਾ ਪ੍ਰਭਾਵ ਛਾਯਾ ਕਿ ਨੇਤ੍ਰ ਜਲ ਨਾਲ ਭਰ ਆਏ ਅਤੇ ਕਈ ਮਸਤਾਨੇ ਹੋ ਗਏ ਮੁਲਤਾਨੀ ਸਿਖ ਨੇ ਅਰਜ ਕੀਤੀ ਕਿ ਮਹਾਰਾਜ ਮੇਰੀ ਖਲਾਸੀ ਕਦੋਂ ਹੋਵੇਗੀ। ਗੁਰੂ ਜੀ ਨੇ ਕਿਹਾ ਕਿ ਭਾਈ ਤੂੰ ਧੰਨ ਹੈਂ ਅਸੀਂ ਅਗੇ ਵੀ

ਬਚਨ ਕੀਤਾ ਸੀ ਕਿ ਤੇਰੀ ਮੁਕਤੀ ਹੋਵੇਗੀ। ਹੁਨ ਅਸੀਂ ਫੇਰ ਬਚਨ ਕਰਦੇ ਹਾਂ ਕਿ 'ਜਾਹ ਤੂੰ ਮਾਤਾ ਦੇ ਗਰਭ ਵਿਚ ਨਹੀਂ ਆਵੇਂਗਾ। ਭਾਈ ਜਿਥੇ ਅਸੀਂ ਓਥੇ ਤੁਸੀਂ ਏਹ ਵਰ ਦੇਕੇ ਸਿਖ ਨੂੰ ਕਹਿਣ ਲਗੇ ਕਿ ਹੁਣ ਘਰ ਜਾਕੇ ਭਜਨ ਕਰੋ। ਸਿਖ ਨੇ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਮੇਰੀ ਕਮਜ਼ੋਰ ਆਤਮਾ ਆਪ ਜੀ ਦੇ ਵਿਛੋੜੇ ਨੂੰ ਝਲ ਨਹੀਂ ਸਕੇਗੀ। ਇਸ ਲਈ ਮੈਨੂੰ ਵਿਛੋੜ ਕੇ ਨਾ ਮਾਰੋ। ਮੇਹਰ ਕਰੋ ਅਤੇ ਆਪਣੇ ਚਰਨਾ ਵਿਚ ਹੀ ਰਖੋ। ਗੁਰੂ ਜੀ ਬਚਨ ਕੀਤਾ, ਕਿ ਭਾਈ ਏਹ ਵਿਛੋੜਾ ਥੋੜੇ ਚਿਰ ਦਾ ਹੀ ਹੈ। ਫੇਰ ਅਸੀਂ ਤੁਹਾਨੂੰ ਆਪਣੇ ਪਾਸ ਹੀ ਰਖਾਂਗੇ। ਤੁਸੀਂ ਚਿੰਤਾ ਨ ਕਰੋ। ਅਸੀਂ ਸਦਾ ਹੀ ਤੁਹਾਡੇ ਅੰਗ ਸੰਗ ਹਾਂ। ਜਿਸ ਵੇਲੇ ਯਾਦ ਕਰੋਗੇ ਦਰਸ਼ਨ ਹੋ ਜਾਯਾ ਕਰਨਗੇ। ਸਿਖ ਨੇ ਮੱਥਾ ਟੇਕਿਆ ਪਰ ਵਿਛੜਨ ਨੂੰ ਜੀ ਨਹੀਂ ਕਰਦਾ। ਓਸਦੀ ਭਗਤੀ ਅਤੇ ਵੈਰਾਗ ਦੀ ਤੀਬਰਤਾ ਏਡੀ ਪ੍ਰਬਲ ਹੈ ਕਿ ਗੁਰੂ ਜੀ ਓਮਨੂੰ ਤੋਰਨ ਵਾਸਤੇ ਸੰਗਤ ਸਮੇਤ ਗਏ। ਛੇਕੜ ਸਿਖ ਨਮਸ਼ਕਾਰ ਕਰਦਾ ਹੋਇਆ ਵਿਦਾ ਹੋਗਿਆ ਪ੍ਰੰਤੂ ਚੀਕਾਂ ਮਾਰਦਾ ਹੋਇ ਆ ਰੋਂਦਾ ਜਾ ਰਿਹਾ ਹੈ। ਓਧਰ ਸਤਿਗੁਰੂ ਜੀ ਧੰਨ ਸਿਖੀ ! ਧੰਨ ਸਿਖੀ !! ਧੰਨ ਸਿਖੀ !!! ਕਹਿੰਦੇ ਹੋਏ ਸਜਲ ਨੇਤ੍ਰ ਆਪਣੇ ਡੇਰੇ ਨੂੰ ਮੁੜ ਆਏ।



# ਭਾਈ ਧਨੀ ਰਾਮ ਜੀ ਦੀ ਜਬਾਨੀ ਭੈਣੀ ਵਾਲ ਦਾ ਜਸ

ਇਕ ਦਿਨ ਭਾਈ ਧਨੀ ਰਾਮ ਜੀ, ਸ੍ਰੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਹਜਰੋਂ ਆਇ। ਸਤਿਗੁਰੂ ਜੀ ਭਾਈ ਵਲ ਤਕਕੇ ਮੁਸ਼ਕ੍ਰਾ ਪਏ। ਧਨੀ ਰਾਮ ਜੀ ਨੇ ਨਮਸਕਾਰ ਕੀਤੀ। ਸਤਿਗੁਰਾਂ ਕੰਡ ਤੇ ਥਾਪੀ ਦੇਕੇ ਬਚਨ ਕੀਤਾ, ਕਿ ਭਾਈ ਧਨੀਰਾਮ ਜੀ ਰਾਜੀ ਹੋ ? ਸਾਂਈ ਸਾਹਬ ਜੀ ਵੀ ਸਤਿ ਗੁਰਾਂ ਕੋਲ ਹੀ ਬੈਠੇ ਹੋਏ ਸਨ। ਕਥਾ ਦੀ ਸਮਾਪਤੀ ਪਿਛੋਂ ਸੰਗਤ ਆਪੋ ਆਪਣੇ ਘਰ ਨੂੰ ਟੁਰ ਗਈ। ਭਾਈ ਧਨੀ ਰਾਮ ਜੀ ਅਤੇ ਸਾਈਂ ਸਾਹਬ ਜੀ ਸਤਿਗੁਰਾਂ ਕੋਲ ਹੀ ਰਹੇ। ਸਾਈਂ ਸਾਹਬ ਨੇ ਸਤਿਗੁਰਾਂ ਅਗੇ ਬੇਨਤੀ ਕੀਤੀ ਕਿ ਮਹਾਰਾਜ, ਆਪ ਜੀ ਦੇ ਸਾਮਾਨ ਭਜਨ ਕਰਨ ਵਾਲਾ ਕੋਈ ਹੋਰ ਵੀ ਏਸ ਧਰਤੀ ਤੇ ਹੈ ਕਿ ਨਹੀਂ ? ਗੁਰੂ ਜੀ ਨੇ ਬਚਨ ਕੀਤਾ ਕਿ ਏਹ ਗਲ ਭਾਈ ਧਨੀਰਾਮ ਜੀ ਦਸਨਗੇ।

ਧਨੀਰਾਮ ਜੀ ਨੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਆਪ ਜੀਦੇ ਹਜ਼ੂਰ ਮੈਂ ਨਾਚੀਜ ਏਡਾ ਦਮਗਜ਼ਾ ਮਾਰਕੇ ਦਸਨ ਵਾਲਾ ਕੌਣ ਹਾਂ। ਸਤਿਗੁਰਾਂ ਬਚਨ ਕੀਤਾ ਕਿ ਨਹੀਂ ਧਨੀਰਾਮ ਜੀ ਏਹ ਗਲ ਤੈਥੋਂ ਹੀ ਪੁਛਣੀ ਹੈ। ਭਾਈ ਧਨੀ ਰਾਮ ਜੀ ਸਤਿਗੁਰਾਂ ਦਾ ਬਚਨ ਮੰਨਕੇ ਸਮਾਧੀ ਲਾਕੇ ਬੈਠ ਗਏ। ਅਤੇ ਸਤਿਗੁਰਾਂ ਦੇ ਚਰਨਾਂ ਦਾ ਧਿਆਨ ਕੀਤਾ। ਤਾਂ ਅਕਾਸ਼ ਬਾਣੀ ਹੋਈ ਕਿ ਧਨੀ ਰਾਮ ਤੇਰੇ ਸਤਿਗੁਰਾਂ ਜੇਹਾ

ਹੋਰ ਤਾਂ ਕੋਈ ਨਹੀ ਪਰ ਇਕ ਪੰਜਾਬ ਵਿਚ ਭੈਣੀ ਨਾਮੀ ਗ੍ਰਾਮ ਹੈ, ਓਸ ਵਿਚ ਰਾਮ ਸਿੰਘ ਜੱਸਾ ਸਿੰਘ ਦਾ ਪੁਤ੍ਰ ਹੈ। ਓਹ ਏਹਨਾ ਦੇ ਸਾਮਾਨ ਹੀ ਨਹੀਂ ਸਗੋਂ ਬਹੁਤ ਵਡਾ ਹੈ। ਏਹ ਵਸਤੂ ਜੋ ਤੇਰੇ ਗੁਰੂ ਨੂੰ ਪ੍ਰਾਪਤਿ ਹੋਈ ਏ, ਏਹ ਓਸੇ ਦੀ ਹੀ ਇਮਾਨਤ ਹੈ ਅਤੇ ਓਹ ਆਪ ਅਕਾਲ ਪੁਰਖ ਹੀ ਅਵ-ਤ੍ਰਾਰ ਧਾਰਕੇ ਆਇਆ ਹੈ।

ਭਾਈ ਧਨੀਰਾਮ ਜੀ ਦੀ ਸਮਾਧੀ ਖੁਲ੍ਹੀ ਤਾਂ ਓਹਨਾਂ ਨੇ ਸਾਰਾ ਹਾਲ ਸਾਈਂ ਜੀ ਨੂੰ ਤੇ ਗੁਰੂ ਜੀਨੂੰ ਕਹਿ ਸੁਣਾਯਾ। ਸੁਣਕੇ ਗੁਰੂ ਜੀ ਬਚਨ ਕੀਤਾ ਕਿ ਧਨੀ ਰਾਮ ਤੂੰ ਜੋ ਕੁਝ ਕਿਹਾ, ਓਹ ਸਚ ਹੈ। ਅਸੀਂ ਆਪ ਜੀ ਵੀ ਓਹਨਾਂ ਨੂੰ ਹੀ 'ਠਾਕਰ ਜੀ ਨੂੰ' ਉਡੀਕਦੇ ਹਾਂ ਕਿ ਕਦੋਂ ਓਹ ਔਣ ਅਤੇ ਕਦੋਂ ਓਹਨਾਂ ਦੀ ਵਸਤੁ ਓਹਨਾਂ ਨੂੰ ਅਦਾ ਕਰਕੇ ਅਸੀਂ ਸੁਰਖ਼ਰੂ ਹੋਈਏ। ਅਸੀਂ ਤੇ ਭਾਈ ਰਾਖੇ ਹਾਂ ਮਾਲਿਕ ਤਾਂ ਠਾਕਰ ਜੀ ਹੀ ਹਨ, ਓਹੀ ਠਾਕਰਜੀ, ਜਿਨਾਂ ਸਬੰਧੀ ਭਾਈ ਧਨੀ ਰਾਮ ਜੀ ਆਪਨੇ ਫੁਰਮਾਯਾ ਹੈ, ਭੈਣੀ ਵਿਚ ਪ੍ਰਗਟ ਹੋਏ ਹਨ। ਇਸ ਤਰਾਂ ਦੇ ਬਚਨ ਬਲਾਸ ਕਰਦੇ ਸ੍ਰੀ ਗੁਰੂ ਜੀ ਵੈਰਾਗੀ ਹੋ ਗਏ।

## ਬਾਵਾ ਭੋਜ ਸਿੰਘ ਜੀ ਬੇਦੀ

ਇਕ ਦਿਨ ਬਾਵਾ ਭੋਜ ਸਿੰਘ ਜੀ ਬੇਦੀ ਜਿਨਾਂ ਦੀ ਹਜਰੋਂ ਵਿਚ ਸਿਖੀ ਸੇਵਕੀ ਸੀ, ਆਪਣੇ ਸਿਖਾਂ ਤੋਂ ਕਾਰ ਭੇਟ ਲੈਣ ਲਈ ਹਜਰੋਂ ਵਿਚ ਆਏ। ਓਹਨਾਂ ਦੇ ਕਈ ਸਿਖ

ਤਾਂ ਸ੍ਰੀ ਸਤਿਗੁਰੂ ਜੀ ਦੇ ਸੇਵਕ ਬਣ ਚੁੱਕੇ ਸਨ। ਜੇਹੜੇ ਚਾਰ ਪੰਜ ਬਾਕੀ ਰਹਿੰਦੇ ਸਨ, ਓਹਨਾਂ ਨੇ ਬਾਵਾ ਜੀ ਨੂੰ ਕਿਹਾ ਕਿ ਮਹਾਰਾਜ ਏਥੇ ਤਾਂ ਬਾਲਕ ਸਿੰਘ ਰੋੜਾ ਆਪ ਹੀ ਗੁਰੂ ਬਣ ਬੈਠਾ ਹੈ ਅਤੇ ਸਾਡੇ ਵਿੱਚੋਂ ਬਹੁਤ ਸਾਰਿਆਂ ਨੂੰ ਓਸਨੇ ਆਪਣੇ ਪਿਛੇ ਲਾ ਲਿਆ ਹੈ। ਬਾਵਾ ਜੀ ਪੁਛਣ ਲਗੇ ਕਿ ਏਨੇ ਲੋਕੀਂ ਓਸਦੇ ਮਗਰ ਕਿਵੇਂ ਲਗ ਜਾਂਦੇ ਹਨ। ਸੁਣਿਆ ਗਿਆ ਹੈ ਕਿ ਓਹ ਕੋਈ ਵਿਦਵਾਨ ਵੀ ਨਹੀਂ, ਮਾਮੂਲੀ ਜੇਹਾ ਹੀ ਪੜ੍ਹਿਆ ਹੋਇਆ ਹੈ। ਬਾਵਾ ਜੀ ਦੇ ਸਿੱਖਾਂ ਕਿਹਾ ਕਿ ਪੜ੍ਹਨ ਗੁੜ੍ਹਨ ਦਾ ਤਾਂ ਸਾਨੂੰ ਪਤਾ ਨਹੀਂ ਪਰ ਜੀਹਦੇ ਕੰਨ ਵਿਚ ਫੂਕ ਮਾਰ ਦੇਂਦਾ ਹੈ। ਓਹ ਮਸਤ ਹੋਕੇ ਓਸ ਦੇ ਪਿਛੇ ਹੀ ਲਗ ਟੁਰਦਾ ਹੈ। ਗੁਰੂ ਜੀ ਇਕ ਹੋਰ ਗਲ ਸੁਣੋਂ! ਆਪ ਕਦੀ ਧਰਮ ਸਾਲਾ ਦਾ ਕੜਾਹ ਪ੍ਰਸ਼ਾਦ ਵੀ ਨਹੀਂ ਲੈਂਦਾ! ਬਾਵਾ ਜੀ ਬੜੇ ਰੋਹ ਵਿਚ ਆਕੇ ਆਖਣ ਲਗੇ ਕਿ ਕਿਤੇ ਸਤਿਸੰਗ ਵੀ ਕਰਦਾ ਹੁੰਦਾ ਹੈ ਕਿ ਨਹੀਂ? ਸਿਖਾਂ ਕਹਿਆ ਜੀ ਸੰਧਿਆ ਸਮੇਂ ਬਗੀਚੀ ਅਤੇ ਸਵੇਰੇ ਧਰਮ ਸਾਲਾ ਵਿਚ ਕਥਾ ਕਰਦਾ ਹੁੰਦਾ ਹੈ। ਬਾਵਾ ਜੀ ਆਖਣ ਲੱਗੇ ਕਿ ਹਛਾ ਕਲ ਸਵੇਰੇ ਅਸੀਂ ਵੀ ਚਲਾਂਗੇ ਵੇਖਾਂਗੇ ਨਾਂ ਭਲਾ ਸਾਡੀਆਂ ਗੱਲਾਂ ਦਾ ਓਹ ਕੀ ਜਵਾਬ ਦੇਂਦਾ ਹੈ। ਸਿਖ ਕਹਿਣ ਲੱਗੇ ਕਿ ਮਹਾਰਾਜ ਪਤਾ ਨਹੀਂ ਓਹਨਾਂਦੀ ਕਥਾ ਵਿਚ ਕੀ ਜਾਦੂ ਹੈ, ਸੈਂਕੜਿਆਂ ਦੀ ਗਿਣਤੀ ਵਿਚ ਸਿਖ ਓਹਨਾਂ ਦੀ ਕਥਾ ਸੁਨਣ ਦੇ ਨਿਤਨੇਮੀ ਹਨ। ਬਾਵਾਜੀ ਆਖਣ ਲਗੇ ਕਿ ਭਾਈ ਕਥਾ ਦਾ ਢੰਗ ਵੰਗ

ਓਨਾਂ ਚਿਰ ਹੀ ਚਲਿਆ ਜਾਂਦਾ ਹੈ। ਜਿਤਨਾ ਚਿਰ ਕੋਈ ਵਿਦਵਾਨ ਸੌਂਹੇ ਨਹੀਂ ਔਂਦਾ। ਰੋੜੇ ਹੀ ਸੁਨਣ ਵਾਲੇ ਹਨ ਤੇ ਰੋੜਾ ਹੀ ਸੁਣੌਨ ਵਾਲਾ ਹੈ, 'ਘਰ ਦੀ ਡੂੰਮਣੀ ਤੇ ਘਰ ਦਾ ਹੀ ਢੋਲ' 'ਵਜਾ ਦਾਦੀ ੨' ਵਾਲੀ ਅੰਨੀ ਪਈ ਹੋਈਏ। ਨਹੀਂ ਤੇ ਭਲਾ ਦਸੋ ਜੋ ਰੋੜਿਆਂ ਨੂੰ ਕੀ ਸਮਝ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਕੀ ਤਾਤ ਪਰਜ ਹੈ। ਇਸਤ੍ਰਾਂ ਪ੍ਰਸਪਰ ਬਚਨ ਬਲਾਸ ਕਰਦਿਆਂ ਰਾਤ ਪੈ ਗਈ। ਕੰਨੋ ਕੰਨੀਂ ਸਾਰੇ ਸ਼ਹਿਰ ਵਿਚ ਖਬਰ ਧੁੰਮ ਗਈ ਕਿ ਬੇਦੀ ਬਾਵਾਖੇਜਸਿੰਘਜੀ ਆਏ ਹੋਏ ਹਨ। ਓਹ ਭਲਕੇ ਸਵੇਰ ਦੀ ਕਥਾ ਵਿਚ ਗੁਰੂ ਜ ਨਾਲ ਚਰਚਾ ਬਾਰਤਾ ਕਰਨ ਲਈ ਲੰਗੋਟਾ ਕੱਸੀ ਫਿਰਦੇ ਹਨ। ਘਰ ਘਰ ਵਿਚ ਏਹ ਚਰਚਾ ਫੈਲ ਗਈ। ਕਈ ਕਹਿੰਦੇ ਹਨ, ਕਿ ਹੰਸਾਂ ਅਗੇ ਟਟੀਹਰੀ ਦੀ ਕੀ ਪੇਸ਼ ਜਾਸਕਦੀ ਏ! ਕੋਈ ਕੋਈ ਏਹ ਵੀ ਕਹਿੰਦੇ ਹਨ, ਕਿ ਨਹੀਂ ਭਾਈ ਓਹ ਵੀ ਬੇਦੀ ਗੁਰੂ ਹਨ, ਵਿਦਵਾਨ ਹਨ, ਗੁਰੂ ਨਾਨਕ ਦੀ ਅੰਸ ਵੰਸ ਵਿਚੋਂ ਹਨ। ਓਹਨਾਂ ਵਿਚ ਕੇਹੜੀ ਘੱਟ ਕਲਾ ਹੋਵੇਗੀ! ਗਲ ਕੀ ਜਿਨੇ ਮੂੰਹ ਓਨੀਆਂ ਗਲਾਂ। ਦੂਜੇ ਦਿਨ ਕਥਾ ਦੇ ਵੇਲੇ, ਸੰਗਤਾਂ ਦਬਾ ਦਬ ਧਰਮ ਸਾਲਾ ਵਿਚ ਜਾਣ ਲਗ ਪਈਆਂ ਜਿਸ ਅਗੇ ਕਦੀ ਧਰਮਸਾਲਾ ਵਲ ਮੂੰਹ ਵੀ ਨਹੀਂ ਸੀ ਕੀਤਾ ਚਰਚਾ ਸੁਨਣ ਦੇ ਵਿਚਾਰ ਨਾਲ ਅਜ ਓਹ ਸਭ ਥੀਂ ਪਹਿਲਾਂ ਜਾ ਬੈਠਾ। ਅਗੇ ਨਾਲੋਂ ਭੀੜ ਕਈ ਗੁਣਾ ਬਹੁਤੀ ਹੋ ਗਈ। ਏਨੇ ਚਿਰ ਨੂੰ ਬਾਵਾ ਜੀ ਵੀ ਸੁਚੇ ਬਸਤਰ ਸਜਾ, ਅਤਰ ਮਲ, ਸਿੰਗਾਰ ਕਰ ਕਰਾ, ਅਪਣੇ ਦਲ ਬਲ

ਸਹਿਤ, ਧਰਮ ਸਾਲਾ ਪੁਜ ਗਏ। ਸੰਗਤ ਨੇ ਬੜੇ ਆਦਰ ਸਤਿਕਾਰ ਨਾਲ ਆਪ ਜੀ ਨੂੰ ਇਕ ਬੰਨੇ ਬੈਠਨ ਲਈ ਜਗ੍ਹਾ ਦਿਤੀ। ਬਾਵਾ ਜੀ ਗੁਰੂ ਗ੍ਰੰਥ ਸਾਹਬ ਜੀ ਨੂੰ ਮੱਥਾ ਟੇਕਕੇ ਆਪਣੇ ਆਸਣ ਤੇ ਆ ਡਟੇ। ਏਨ ਨੂੰ ਆਪਣੇ ਸਮੇਂ ਸਿਰ ਸ੍ਰੀ ਗੁਰੂ ਬਾਲਕ ਸਿੰਘ ਜੀ, ਜਿੰਨਾਂ ਦਾ ਚੇਹਰਾ ਦਗ ਦਗ ਕਰਦਾ ਸੀ ਜਿੰਨਾਂ ਦੇ ਮੁਖ ਥੀਂ ਜਲਾਲ, ਚੋ ਚੋ ਪੈਂਦਾ ਸੀ, ਆਪਣੇ ਕੁਝ ਹਜੂਰੀ ਸਿਖਾਂ ਸਮੇਤ, ਸਾਦੇ ਜਹੇ ਬਸਤ੍ਰ ਪਾਈ, ਧਰਮ ਸਾਲਾ ਵਿਚ ਆਏ। ਦਰਸ਼ਨ ਕਟਦਿਆਂ ਹੀ ਸਾਰੀ ਸੰਗਤ ਅਦਬ ਲਈ ਖੜੀ ਹੋ ਗਈ। ਗੁਰੂ ਜੀ ਨੇ ਸਭਨਾਂ ਨੂੰ ਬੈਠ ਜਾਣ ਲਈ ਕਿਹਾ। ਅਜ ਅਗੇ ਨਾਲੋਂ ਭੀੜ ਬਹੁਤੀ ਹੋਣ ਕਰਕੇ ਗੁਰੂ ਜੀ ਨੇ ਨਾਲ ਦੇ ਸਿਖਾਂ ਨਾਲ ਬਚਨ ਕੀਤਾ ਕਿ ਭਾਈ ਅਜ ਤਾਂ ਸੰਗਤਾਂ ਨੇ ਬੜੇ ਖੁਲੇ ਦਰਸ਼ਨ ਦਿਤੇ ਹਨ, ਗੁਰੂ ਜੀ, ਗੁਰੂ ਗ੍ਰੰਥ ਸਾਹਬ ਜੀ ਨੂੰ ਨਮਸ਼ਕਾਰ ਕਰਕੇ ਆਪਣੇ ਸਥਾਨ ਤੇ ਬੈਠ ਗਏ। ਇਕ ਸਿਖ ਨੇ ਅਰਜ ਕੀਤੀ ਕਿ ਦੀਨ ਦਯਾਲ ਜੀ, ਬਾਵਾ ਭੋਜ ਸਿੰਘ ਜੀ ਬੇਦੀ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਵਿਚ ਬੈਠੇ ਹਨ। ਗੁਰੂ ਜੀ ਕਹਿਣ ਲਗੇ ਧੰਨ ਭਾਗ ! ਜੋ ਗੁਰੂ ਨਾਨਕ ਜੀ ਦੀ ਅੰਸ ਬੰਸ ਦੇ ਦੀਦਾਰ ਹੋਏ ਹਨ। ਗੁਰੂ ਜੀ ਨੇ ਆਪ ਜੀ ਦਾ ਆਦਰ ਸਤਿਕਾਰ ਕਰਕੇ ਅਨੰਦ ਪ੍ਰਸੰਨਤਾ ਦੀ ਪੁਛਨਾ ਕੀਤੀ। ਫਿਰ ਆਪਣੇ ਨਿਯਮਾਂ ਅਨੁਸਾਰ ਗੁਰੂ ਜੀਨੇ ਕਥਾ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਬੇਦੀ ਸਾਹਬ, ਗੁਰੂ ਜੀ ਦੇ ਗੋਹਜ ਤੇ ਰਸ ਭਿੰਨੇ ਅਰਥ ਸੁਣਕੇ ਦੰਗ ਰਹਿ ਗਏ। ਘਰ ਬੈਠੇ ਤਾਂ

ਬੜੇ ਦਮਗਜੇ ਮਾਰਦੇ ਸਨ, ਪਰ ਏਥੇ ਕੌਣ ਕੁਸਕੇ। ਗੁਰੂ ਜੀ ਨੇ ਜਦੋਂ ਕਥਾ ਦੀ ਸਮਾਪਤੀ ਕਰ ਦਿਤੀ ਤਾਂ ਬੇਦੀ ਜੀ ਨੂੰ ਸੰਬੋਧਨ ਕਰਦਿਆਂ ਹੋਇਆਂ ਕਿਹਾ "ਬਾਬਾ ਜੀ! ਆਪਨੇ ਜੋ ਕੁਝ ਪੁਛਣਾ ਹੈ ਓਹ ਬਿਨਾ ਝਿਜਕ ਪੁਛੋ। ਜੋ ਸੰਕਲਪ ਆਪ ਧਾਰਕੇ ਏਥੇ ਆਏ ਹੋ ਓਸਨੂੰ ਲੁਕਾਓ ਨਾਂ ?।" ਬਾਬਾ ਜੀ ਏਹ ਬਚਨ ਸੁਣਕੇ ਧੌਣ ਹਿਠਾਹਾਂ ਨੂੰ ਸੁਟ ਬੈਠੇ। ਅਤੇ ਆਖਣ ਲਗੇ ਕਿ 'ਮਹਾਰਾਜ ਮੇਰਾ ਕੋਈ ਵੀ ਸੰਕਲਪ ਨਹੀਂ" ਪਰ ਗੁਰੂ ਜੀ ਦੇ ਪ੍ਰੇਮ ਪੂਰਬਕ ਦੇ ਤਿੰਨ ਵਾਰ ਕਹਿਣ ਨਾਲ ਬੇਦੀ ਜੀ ਨੇ ਦੋ ਪ੍ਰਸ਼ਨ ਕੀਤੇ। ਪਹਿਲਾ ਏਹ ਕਿ "ਮਹਾਰਾਜ ਮੈ ਸੁਣਿਆ ਹੈ ਜੋ ਆਪ ਆਪਣੇ ਜਗ-ਯਾਸੂਆਂ ਨੂੰ ਮੁਸਲਮਾਨੀ ਕਲਾਂਮ ਦਸਦੇ ਹੋ ? ਦੂਜਾ ਏਹ ਕਿ ਆਪ ਧਰਮਸਾਲਾ ਦਾ ਕੜਾਹ ਪ੍ਰਸ਼ਾਦ ਅਤੇ ਪੂਜਾ ਗ੍ਰੈਹਣ ਕਿਉਂ ਨਹੀਂ ਕਰਦੇ ? । ਗੁਰੂ ਜੀ ਨੇ ਬਚਨ ਕੀਤਾ ਕਿ ਬਾਬਾ ਜੀ ਪਹਿਲੇ ਪ੍ਰਸ਼ਨ ਦਾ ਉਤ੍ਰ ਤਾਂ ਏਹ ਹੈ ਕਿ ਆਪ ਜੀ ਦੇ ਹੀ ਵਡੇ ਬਜ਼ੁਰਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਬਦ ਅਸੀਂ ਦਸਦੇ ਹਾਂ, ਤੁਹਾਡੇ ਘਰ ਦੀ ਹੀ ਵਸਤੂ ਹੈ ਭਾਵੇਂ ਏਸ ਨੂੰ ਕਲਾਮ ਕਹੋ ਤੇ ਭਾਵੇਂ ਕੁਝ ਹੋਰ। ਦੂਜੇ ਪ੍ਰਸ਼ਨ ਸਬੰਧੀ ਆਪ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਓਹ ਇਤਹਾਸਕ ਸਾਖੀ ਯਾਦ ਕਰਾਂਦੇ ਹਾਂ ਜਿਸ ਵਿਚ ਲਿਖਯਾ ਹੈ ਕਿ ਗੁਰੂ ਜੀ ਨੇ ਮਾਤਾ ਗੂਜਰੀ ਅਤੇ ਸਿਖਾਂ ਦੇ ਵਾਸਤੇ ਪਾਣ ਨਾਲ ਵੀ ਆਪਣੇ ਪਯਾਰੇ ਸਿੱਖਾਂ ਨੂੰ ਪੂਜਾ ਦਾ ਧਾਨ ਖਾਣ ਦੀ ਆਗਿਆ ਨਹੀ ਸੀ ਦਿਤੀ। ਅਤੇ ਸਾਰੀ ਦੌਲਤ ਸਤਿਲੁਜ ਦੀ

ਭੇਟਾ ਕਰ ਦਿਤੀ ਸੀ। ਏਹ ਸੁਣਕੇ ਬੇਦੀ ਜੀ ਆਖਣ ਲਗੇ ਕਿ ਮਹਾਰਾਜ! ਸਵਾਲ ਤਾਂ ਮੇਰੇ ਹਲ ਹੋ ਗਏ ਹਨ। ਪ੍ਰੰਤੂ ਪਹਿਲੇ ਵਿਚ ਕੁਝ ਥੋੜਾ ਜਿਹਾ ਸੰਦੇਹ ਰਹਿ ਗਿਆ ਹੈ। ਜੋ ਏਹ ਹੈ ਕਿ ਜੇ ਆਪ ਗੁਰੂ ਨਾਨਕ ਵਾਲਾ ਹੀ ਭਜਨ ਦਿੰਦੇ ਹੋ ਤਾਂ ਆਪ ਜੀ ਦੇ ਸਿਖ ਕੂਕਾਂ ਮਾਰਨ ਅਤੇ ਨਚਣ ਭੁੜਕਣ ਕਿਉਂ ਲਗ ਜਾਂਦੇ ਹਨ ? ਗੁਰੂ ਜੀ ਨੇ ਬਚਨ ਕੀਤਾ ਕਿ ਬਾਵਾ ਜੀ! ਜਦ ਗੁਰੂ ਅੰਗਦ ਜੀ ਭਾਈ ਬਾਲੇ ਦੀ ਜਬਾਨੀ ਗੁਰੂ ਨਾਨਕ ਦੀਆਂ ਸਾਖੀਆਂ ਸੁਣਦੇ ਸਨ ਤਾਂ ਓਹ ਕਈ ਵਾਰ ਮਸਤ ਹੋਕੇ ਵੈਰਾਗੀ ਕਿਉਂ ਹੋ ਜਾਂਦੇ ਸਨ ? ਬਾਵਾ ਜ ਨੇ ਕਿਹਾ ਕਿ ਬਾਣੀ ਦੇ ਅਸਰ ਨਾਲ। ਗੁਰੂ ਜੀ ਨੇ ਕਿਹਾ ਕਿ ਜਦੋਂ ਗੁਰੂ ਅੰਗਦ ਜੀ ਬਾਣੀ ਦੇ ਅਸਰ ਨਾਲ ਕਰਣਾਮਈ ਰਸ ਵਿਚ ਪ੍ਰਿਵਰਤਿਤ ਹੋ ਜਾਂਦੇ ਸਨ ਤਾਂ ਫੇਰ ਏਹ ਸਿਖ ਤਾਂ ਗਿਣਤੀ ਹੀ ਕਿਹੜੀ ਵਿਚ ਹਨ। ਫੇਰ ਵੇਦੀ ਜੀ ਨੇ ਪੁਛਿਆ ਕਿ ਮਹਾਰਾਜ! ਬਾਣੀ ਵਡੀ ਹੈ ਕਿ ਭਜਨ ? ਗੁਰੂ ਜੀ ਨੇ ਬਚਨ ਕੀਤਾ ਕਿ ਬਾਣੀ ਭਜਨ ਦੀ ਉਪਮਾਂ ਕਰਦੀ ਹੈ ਅਤੇ ਭਜਨ ਕਰਨ ਵਲਿਆਂ ਦੇ ਗੁਣ ਗਾਇਨਕਰਦੀ ਹੈ।ਅਗੇਆਪ ਸਮਝਲਵੋ ਕਿ ਵੱਡਾ ਕੌਣ ਹੋਯਾਉਪਮਾ ਕਰਨ ਵਾਲਾ ਕਿ ਉਪਮੇਯ(ਜਿਸਦੀ ਉਪਮਾਂਕੀਤੀ ਜਾਵੇ) ਏਹਨਾਂ ਬਚਨਾਂ ਦੁਆਰਾ ਵੇਦੀ ਜੀ ਦੀ ਨਿਸ਼ਾ ਹੋ ਗਈ। ਗੁਰੂ ਜੀ ਅਗੇ ਭਜਨ ਲੈਣ ਲਈ ਬੇਨਤੀ ਕੀਤੀ ਪਰ ਗੁਰੂ ਜੀ ਨੇ ਜਾਤ ਅਭਿਮਾਨੀ ਹੋਣ ਕਰਕੇ ਅਨ ਅਧਿਕਾਰੀ ਸਮਝਕੇ ਭਜਨ ਨ ਦਿਤਾ ਅਤੇ ਕਿਹਾ ਮਹਾਰਾਜ

ਆਪ ਸ੍ਰੀ ਗੁਰੂ ਨਾਨਕ ਜੀ ਦੀ ਅੰਸ਼ ਵੰਸ ਅਤੇ ਮੈਂ ਮਾਮੂਲੀ ਰੋੜਾ, ਭਜਨ ਤਾਂ ਮੈਂ ਪੁਛਣਾਂ ਹੋਯਾ ਆਪ ਪਾਸੋਂ ਨਾਕਿ ਆਪ ਨੂੰ ਮੈਂ ਦੇਵਾਂ ਉਲਟੀ ਗੰਗਾ ਪਹੋਏ ਨੂੰ ਕਦੀ ਵਗ ਸਕਦੀ ਏ ? ਹਾਂ ਜੇਹੜੇ ਬੇਦੀ ਜੀ ਨਾਲ ਸਿਖ ਸੇਵਕ ਸਨ ਓਹਨਾਂ ਸਭਨਾਂ ਨੂੰ ਭਜਨ ਸੁਣਾ ਦਿਤਾ।

## ਇੱਕ ਸਨਯਾਸੀ ਚਰਚਾ ਕਰਨ ਆਇਆ

ਇਕ ਦਿਨ ਦੀ ਵਾਰਤਾ ਹੈ ਕਿ ਹਜਰੋਂ ਵਿੱਚ ਇੱਕ ਸੰਨਯਾਸੀ ਆਕੇ ਸਿੱਖਾਂ ਨੂੰ ਪੁਛਣ ਲੱਗਾ ਕਿ 'ਭਾਈ ਸਿੱਖੋ ਮੈਂ ਸੁਣਿਆਂ ਹੈ ਕਿ ਏਸ ਨਗਰੀ ਵਿੱਚ ਇਕ ਅਰੋੜਾ ਗੁਰੂ ਬਣ ਬੈਠਾ ਹੈ। ਮੈਨੂੰ ਉਸਦੀ ਦੱਸ ਤੇ ਪਾਇਓ ਕਿ ਓਹ ਕਿੱਥੇ ਹੈ। ਸਿੱਖਾਂ ਨੂੰ ਓਸਦੀਆਂ ਅਪਮਾਨ ਯੁਕਤ ਗੱਲਾਂ ਸੁਣਕੇ ਕੁਝ ਗੁਸਾ ਤਾਂ ਆਯਾ ਪਰ ਗੁਰੂ ਜੀ ਤੋਂ ਡਰਦੇ ਮਾਰੇ ਅੰਦ੍ਰੋ ਅੰਦ੍ਰੀ ਹੀ ਪੀ ਗਏ। ਸਨਯਾਸੀ ਨੂੰ ਕੁਝ ਸਖਤ ਸੁਸਤ ਨਾ ਆਖਿਆ। ਪਰ ਏਹ ਪੁਛਿਆ ਕਿ ਬਾਵਾ ਜੀ ਗੁਰੂ ਜੀ ਨਾਲ ਆਪ ਨੂੰ ਕੀ ਕੰਮ ਹੈ ? ਸਾਧ ਨੇ ਕਿਹਾ ਕਿ ਅਸਾਂ ਓਸ ਤੋਂ ਕੁਝ ਪ੍ਰਸ਼ਨ ਪੁਛਣੇ ਹਨ। ਸਿੱਖਾਂ ਨੇ ਦੱਸਿਆ ਕਿ ਐਸ ਵੇਲੇ ਗੁਰੂ ਜੀ ਆਪਣੇ ਘਰ ਹੀ ਹਨ। ਸੰਨਯਾਸੀ ਨੂੰ ਓਹਨਾਂ ਨੇ ਗੁਰੂ ਜੀ ਦੇ ਘਰ ਦਾ ਪਤਾ ਦੱਸ ਦਿਤਾ। ਓਹ ਜਦੋਂ ਗੁਰੂ ਜੀ ਦੇ ਘਰ ਪੁਜਾ ਤਾਂ ਗੁਰੂ ਜੀ ਸਾਦੇ ਜੇਹੇ ਬਸਤ੍ਰ ਪਾਈ ਦਰਵਾਜੇ ਵਿੱਚ ਹੀ ਖੜ੍ਹੇ ਸਨ। ਸਾਧੂ

ਨੇ ਓਹਨਾਂ ਦੀ ਸਾਦੀ ਜੇਹੀ ਪੁਸ਼ਾਕ ਵੇਖਕੇ ਸਮਝਿਆ ਕਿ ਏਹ ਕੋਈ ਗੁਰੂ ਜੀ ਦਾ ਸੇਵਕ ਹੋਸੀ। ਕਿਉਂਕਿ ਇੱਕ ਤਾਂ ਏਹ ਸਿੱਧਾ ਪੱਧਰਾ ਜੇਹਾ ਸਾਦ ਮੁਰਾਦਾ ਹੀ ਹੈ ਅਤੇ ਦੂਜਾ ਦਰਵਾਜੇ ਵਿੱਚ ਖੜ੍ਹਾ ਹੈ। ਵੱਡੇ ਲੋਕਾਂ ਦੇ ਇੱਕ ਦੋ ਸੇਵਕ ਦਰਵਾਜੇ ਅਗੇ ਜਰੂਰ ਖਲੋਂਦੇ ਹੀ ਹਨ। ਏਹ ਸੋਚਕੇ ਸੰਨਯਾਸੀ ਨੇ ਓਹਨਾਂ ਨੂੰ ਪੁਛਿਆ ਕਿ ਭਾਈ ਸਿੱਖਾ ਕਿਤੇ ਗੁਰੂ ਬਾਲਕ ਸਿੰਘ ਦਾ ਪਤਾ ਹੋਵੇ ? ਗੁਰੂ ਜੀ ਨੇ ਸਾਧ ਸਮਝਕੇ ਮਰਯਾਦਾ ਅਨੁਸਾਰ ਉਸਨੂੰ ਨਮਸ਼ਕਾਰ ਕਰਨ ਉਪ੍ਰੰਤ ਨਿੱਮ੍ਰਤਾ ਸਹਿਤ ਬੇਨਤੀ ਕੀਤੀ ਕਿ "ਮਹਾਰਾਜ ਆਪਨੂੰ ਓਹਨਾਂ ਨਾਲ ਕੀ ਕੰਮ ਹੈ ?। ਸਾਧ ਨੇ ਕਿਹਾ ਕਿ ਅਸਾਂ ਓਹਨਾਂ ਤੋਂ ਕੁਝ ਪ੍ਰਸ਼ਨ ਪੂਛਣੇ ਹਨ। ਗੁਰੂ ਜੀ ਪ੍ਰੇਮ ਪੂਰਬਕ ਓਸਨੂੰ ਆਪਣੇ ਨਾਲ ਅੰਦਰ ਲੈ ਗਏ। ਹੱਥ ਜੋੜਕੇ ਕਿਹਾ ਭਗਵਨ ਆਪ ਇਸ ਆਸਨ ਤੇ ਬੈਠਕੇ ਪਹਿਲੇ ਕੁਝ ਭੋਜਨ ਅੰਗੀਕਾਰ ਕਰੋ ਫਿਰ ਆਪਦਾ ਮਨੋਰਥ ਵੀ ਸਿੱਧ ਹੋ ਜਾਇਗਾ। ਸਾਧੂ ਦੇ ਦਿਲ ਵਿਚ ਜੋ ਪਹਿਲਾਂ ਖਯਾਲ ਆਯਾ ਸੀ ਕਿ ਏਹ ਕੋਈ ਸੇਵਕ ਹੈ, ਓਸਦੀ ਹੁਣ ਤੇ ਸਗੋਂ ਪੁਸ਼ਟੀ ਹੀ ਹੋ ਗਈ। ਸਮਝਿਆ ਕਿ ਗੁਰੂ ਜੀ ਕਿਤੇ ਬਾਹਰ ਗਏ ਹੋਏ ਹਨ। ਗੱਲ ਕੀ, ਗੁਰੂ ਜੀ ਨੇ ਸਾਧੂ ਦੀ ਬਹੁਤ ਹੀ ਸੇਵਾ ਕੀਤੀ। ਪ੍ਰਸ਼ਾਦ ਛਕਾਯਾ। ਚਰਨ ਧੁਆਕੇ ਪਲੰਘ ਤੇ ਬਿਠਾ ਦਿੱਤਾ। ਹੁਣ ਆਪ ਸੌਂਹੇਂ ਖਲੋਕੇ ਪੁਛਣ ਲੱਗੇ 'ਕਿ ਮਹਾਰਾਜ

ਹੁਣ ਆਪ ਓਹ ਪ੍ਰਸ਼ਨ ਪੁਛੋ ਜਿੰਨ੍ਹਾਂ ਦੀ ਖਾਤਰ ਆਪਨੇ ਏਥੇ ਦਰਸ਼ਨ ਦੇਣ ਦੀ ਤਕਲੀਫ ਕੀਤੀ ਏ। ਸੰਨਯਾਸੀ ਨੇ ਕਿਹਾ ਕਿ ਭਾਈ ਅਸੀਂ ਤਾਂ ਗੁਰੂ ਜੀ ਨਾਲ ਹੀ ਬਚਨ ਬਲਾਸ ਕਰਨੇ ਹਨ। ਗੁਰੂ ਜੀ ਨੇ ਉੱਤ੍ਰ ਦਿੱਤਾ ਕਿ ਮਹਾਰਾਜ! ਮੇਰਾ ਨਾਉਂ ਹੀ ਬਾਲਕ ਸਿੰਘ ਹੈ, ਇਸ ਲਈ ਆਪ ਨਿਰਸੰਸੇ ਪ੍ਰਸ਼ਨ ਕਰਨ ਦੀ ਕ੍ਰਿਪਾਲਤਾ ਕਰੋ। ਏਹ ਬਚਨ ਸੁਣਕੇ ਅਤੇ ਲਜਿਤ ਹੋਕੇ ਸਾਧ ਪਲੰਘ ਤੋਂ ਹਿਠਾਂਹ ਉਤਰ ਖੜੋਤਾ ਅਤੇ ਹੱਥ ਜੋੜਕੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਗ੍ਰੀਬ ਅਨਭੋਲ ਹੀ ਮਾਰਿਆ ਗਿਆਮੇਰੇ। ਕੋਲੋਂ ਏਹ ਬੜਾ ਅਪ੍ਰਾਧ ਹੋ ਗਿਆ ਹੈ ਕਿ ਅਗਯਾਨ ਅਵਸਥਾ ਵਿਚ ਮੈਂ ਆਪਨੂੰ ਪਛਾਣ ਨਹੀਂ ਸਕਿਆ। ਇਸ ਲਈ ਖਿਮਾਂ ਦਾ ਚਾਹਵਾਨ ਹਾਂ। ਗੁਰੂ ਜੀ ਨੇ ਕਿਹਾ ਸੰਤ ਜੀ ਬਾਹਰੋਂ ਤੇ ਬੜੇ ਜੋਰ ਵਿਚ ਆਏ ਸੋ ਪਰ ਹੁਣ ਕੀ ਹੋ ਗਿਆ ਹੈ। ਕਹਿਣ ਲਗਾ ਕਿ ਦੀਨ ਦਯਾਲ ਮੈਂ ਭੁਲ ਗਿਆ ਹਾਂ ਆਪ ਮੇਰੇ ਤੇ ਮੇਹਰ ਕਰੋ। ਸਤਿ-ਗੁਰਾਂ ਸਾਧੂ ਨੂੰ ਨਿੰਮਰ ਭਾਵ ਹੋਯਾ ਤਕਕੇ ਕਿਹਾ ਕਿ ਪਹਿਲਾਂ ਆਪਣੀ ਸ਼ੰਕਾ ਨਵਿਰਤ ਕਰ ਲਓ, ਬਾਕੀ ਫਿਰ ਡਿਠੀ ਜਾਸੀ। ਸੰਨਯਾਸੀ ਨੇ ਬਚਨ ਮੰਨਕੇ ਏਹ ਪ੍ਰਸ਼ਨ ਕੀਤੇ (੧) ਪਿਛਲੇ ਜੁਗਾਂ ਵਿਚ ਲੋਕੀਂ ਬੜੇ ਬੜੇ ਯਗ, ਤਪ, ਹਠ, ਕਰਿਆ ਕਰਦੇ ਸਨ ਅਰ ਲੱਖਾਂ ਰੁਪਯਾਂ ਦੀ ਸਮਗ੍ਰੀ ਦਾਨ ਕਰਦੇ ਸਨ ਫਿਰ ਕਿਤੇ ਓਹਨਾਂ ਦੀ ਨਜ਼ਾਤ ਹੁੰਦੀ ਸੀ ਪਰ ਹੁਣ ਸੁਣਿਆ ਹੈ ਕਿ ਆਪ ਸਿਰਫ ਕੰਨ

ਵਿਚ ਹੀ ਕੁਝ (ਜਿਸਨੂੰ ਆਪ ਭਜਨ ਆਂਹਦੇ ਹੋ) ਦਸਕੇ ਕਹਿ ਦੇਂਦੇ ਹੋ ਕਿ ਜਾਹ ਤੇਰਾ ਨਿਸਤਾਰਾ ਹੋਯਾ। ਇਸ ਵਿਚ ਮੈਨੂੰ ਸੰਦੇਹ ਹੈ ਕਿ ਬੜੇ ਬੜੇ ਯਗਾਂ ਤਪਾਂ ਅਤੇ ਦਾਨਾਂ ਦੇ ਮੁਕਾਬਲੇ ਤੇ ਆਪ ਦਾ ਭਜਨ ਅਰ ਥੋੜੀ ਜੇਹੀ ਘਾਲਨਾਂ ਕਿਵੇਂ ਕਲਯਾਨ ਕਾਰੀ ਸਿਧ ਹੋ ਸਕਦੀ ਏ? ਦੂਜਾ ਪ੍ਰਸ਼ਨ ਮੇਰਾ ਏਹ ਹੈ ਕਿ ਗ੍ਰਿਸਤੀ ਹੋ ਕੇ ਜਦ ਗੁਰੂ ਕਹਾਣਾਂ ਉਚਿਤ ਨਹੀਂ ਤਾਂ ਫੇਰ ਆਪ ਗੁਰੂ ਕਿਓਂ ਕਹਾਂਦੇ ਹੋ? ਏਹ ਪ੍ਰਸ਼ਨ ਪਹਿਲਾਂ ਮੇਰੇ ਚਿਤ ਵਿਚ ਸੀ ਪਰ ਹੁਣ ਆਪਦਾ ਦਰਸ਼ਨ ਕਰਕੇ ਏਹ ਤੇ ਆਪਣੇ ਆਪ ਹੀ ਹਲ ਹੋਗਿਆ ਏ। ਬਾਕੀ ਪਹਿਲਾ ਦਸਨ ਦੀ ਕ੍ਰਿਪਾਲਤਾ ਕਰੋ। ਗੁਰੂ ਜੀ ਨੇ ਬਚਨ ਕੀਤਾ ਕਿ 'ਮਹਾਤਮਾਂ ਜੀ ਪਹਿਲੇ ਜੁਗਾਂ ਵਿਚ ਲਖਾਂ ਅਤੇ ਹਜਾਰਾਂ ਸਾਲ ਦੀ ਆਯੂ ਦਾ ਪ੍ਰਮਾਣ ਸੀ। ਇਸ ਲਈ ਲੋਕੀਂ ਓਨਾਂ ਹੀ ਜਪ, ਤਪ, ਤੇ ਦਾਨ ਕਰ ਸਕਣ ਦੇ ਯੋਗ ਸਨ ਪਰ ਹੁਣ ਕਲੂ ਵਿਚ ਅਵਸਥਾ ਕੇਵਲ ਸੌ ਸਾਲ ਦੀ ਹੀ ਰਹਿ ਗਈ ਏ, ਓਹ ਵੀ ਵਿਰਲੇ ਵਾਂਝਿਆਂ ਦੇ ਹੀ ਹਿੱਸੇ ਆਂਦੀ ਏ, ਇਸ ਲਈ ਕਲਿਜੁਗ ਦੇ ਜੀਆਂ ਤੇ ਉਧਾਰ ਤੇ ਉਪਕਾਰ ਕਰਨ ਵਾਲੇ ਸ੍ਰੀ ਗੁਰੂ ਨਾਨਕ ਨਿਰੰਕਾਰੀ ਨੇ ਏਹ ਸੁਖੈਨ ਰਸਤਾ ਹੀ ਦਸ ਦਿਤਾ ਏ। ਸੋ ਓਹ ਰਸਤਾ ਏਹੀ ਭਜਨ ਦਾ ਮਾਰਗ ਹੀ ਹੈ। ਗੁਰੂ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਵੀ ਲਿਖਿਆ ਹੈ ਕਿ "ਸਤਿਜੁਗ ਸਤਿ ਤ੍ਰੇਤਾ ਜਗੀ, ਦੁਆਪਰ ਪੂਜਾ

ਚਾਰ। ਤੀਨੋਂ ਜੁਗ ਤੀਨੇ ਦ੍ਰਿੜੇ ਕਲਿ ਕੇਵਲ ਨਾਮ ਅਧਾਰ"
ਟੂਨਾ "ਕਲੂ ਆਇਓ ਰੇਕਲੂ ਆਇਓ। ਇਕ ਨਾਮ ਬੋਵਹੁ
ਬੋਵਹੁ ਆਨਰੁਤ ਨਾਹੀ ਨਾਹੀ। ਮਤ ਭਰਮ ਭੂਲਹੁ
ਭੁਲਹੁ" ਸੰਤ ਜੀ ! ਮਹਾਰਾਜ ! ਜਿਸ ਖੇਤ ਵਿਚ ਰੁਤ
ਅਤੇ ਸਮੇ ਅਨਸਾਰ ਫਸਲ ਬੀਜਿਆ ਜਾਵੇ ਓਹ ਫਲ ਦਾ
ਫੁਲਦਾ ਹੋਯਾ ਪਕਕੇ ਕ੍ਰਿਸਾਣ ਦੀਆਂ ਮੁਰਾਦਾਂ ਪੂਰੀਆਂ
ਕਰ ਸਕਦਾ ਏ। ਸੋ ਕਲੀ ਰੂਪ ਤਾਂ ਖੇਤ ਹੈ ਅਤੇ ਮਨੁਖ
ਜਨਮ ਰੂਪੀ ਰੁਤ ਹੈ ਨਾਮ ਰੂਪ ਬੀਜ ਦਾ ਵੱਤਰ ਹੈ।
ਜੇਹੜੇ ਬੀਜਣਗੇ ਓਹੀ ਵਢਣਗੇ। ਭਾਈ ਏਹ ਭਜਨ ਅਜੇਹੀ
ਚੀਜ ਏ ਕਿ ਜਿਸਤ੍ਰਾਂ ਯੁਕਤੀ ਨਾਲ ਖਾਧੀ ਹੋਈ ਚੌਲ
ਭਰ ਔਸ਼ਧੀ ਕਈ ਮਹੀਨਿਆਂ ਦੇ ਰੋਗ ਕਟਣ ਵਿਚ
ਸਮਰੱਥ ਹੁੰਦੀ ਏ, ਅਤੇ ਜਿਵੇਂ ਅਗਨੀ ਦੀ ਇਕ ਨਿਕੀ
ਜੇਹੀ ਚੰਗਯਾੜੀ ਕ੍ਰੋੜਾਂ ਮਣਾਂ ਦੇ ਢੇਰ ਨੂੰ ਥੋੜੇ ਚਿਰ ਵਿਚ
ਦਗਧ ਤੇ ਸੁਆਹ ਕਰ ਦਿੰਦੀ ਏ ਇਸੇ ਤਰਾਂ ਗੁਰੂ ਦੁਆਰਾ
ਪੁਛਿਆ ਅਤੇ ਜੁਗਤੀ ਨਾਲ ਕਮਾਯਾ ਹੋਯਾ ਭਜਨ ਜਨਮ
ਜਨਮਾਂਤਰਾਂ ਦੇ ਪਾਪਾਂ ਨੂੰ ਭਸਮ ਕਰਨ ਲਈ ਸਮਰੱਥ ਹੋ
ਜਾਂਦਾ ਏ। ਇਸ ਪਰ ਭਾਈ ਗੁਰਦਾਸ ਜੀ ਵੀ ਲਿਖਦੇ
ਹਨ:-'ਜੈਸੇ ਕੋਟ ਭਾਰ ਕਰ ਕਾਸ਼ਟ ਇਕਤ੍ਰਤਾ ਕੋ ਰੰਚਕ
ਹੀ ਆਗ ਦੇਤ ਭਸਮ ਉਦਾਸ ਹੈ। ਤੈਸੇ ਗੁਰ ਮੰਤਰ ਉਰ
ਅੰਤ੍ਰ ਪ੍ਰਵੇਸ ਭਏ ਜਨਮ ਮਰਣ ਦੁਖ ਦੋਖਨ ਬਿਨਾਸ ਹੈ।'
ਸੰਤ ਜੀ ਨਾਮ ਦੀ ਮਹਿਮਾ ਅਤੇ ਇਸਦੀ ਸ਼ਕਤੀ ਦਾ ਜਿੰਨਾ
ਵੀ ਵਰਨਨ ਕੀਤਾ ਜਾਵੇ ਥੋੜਾ ਹੈ। ਤ੍ਰਾਂਤੇ ਕਲਿ ਵਿਚ ਤੇ

ਨਾਮ ਹੀ ਅਧਾਰ ਹੈ ਅਤੇ ਇਸੇ ਕਰਕੇ ਨਿਸਤਾਰਾ ਹੋਸੀ।

ਦੂਜੇ ਪ੍ਰਸ਼ਨ ਦੇ ਉਤਰ ਵਿਚ ਗੁਰੂ ਜੀ ਨੇ ਉਚਾਰਨ ਕੀਤਾ ਕਿ ਸੰਤ ਜੀ! ਸਾਡਾ ਦੋਸ਼ ਤੇ ਤਦ ਹੋਵੇ ਜੇ ਅਸੀਂ ਲੋਕਾਂ ਨੂੰ ਆਖੀਏ ਕਿ ਸਾਨੂੰ ਗੁਰੂ ਜਰੂਰ ਹੀ ਆਖੋ। ਤੁਸੀਂ ਆਪਣੇ ਵਲੋਂ ਹੀ ਵਿਚਾਰ ਕਰ ਲਵੋ ਕਿ ਮੈ ਆਪ ਨੂੰ ਕੁਝ ਵੀ ਨਹੀਂ ਕਿਹਾ ਅਤੇ ਨਾਹੀ ਆਪਨੇ ਭਜਨ ਹੀ ਪੁਛਿਆ ਹੈ ਪ੍ਰੰਤੂ ਆਪ ਬਾਰ ਬਾਰ ਮੇਰੇ ਲਈ 'ਗੁਰੂ' ਸ਼ਬਦ ਦੀ ਵਰਤੋਂ ਕਰਦੇ ਹੋ ਇਸਥੀਂ ਛੁਟ ਜੋ ਆਪ ਗ੍ਰਿਹਸਥ ਦੀ ਬਾਬਤ ਆਂਹਦੇ ਹੋ ਸੋ ਭਾਈ ਗੁਰਦਾਸ ਜੀ ਨੇ:-'ਸਰਬ ਧਰਮ ਮਹਿ ਗ੍ਰਿਸਤ ਪ੍ਰਧਾਨ।' ਦਾ ਵਾਕ ਉਚਾਰਨ ਕਰਦਿਆਂ ਹੋਇਆਂ ਸਾਰੇ ਧਰਮਾਂ ਵਿਚੋਂ ਇਸੇ ਆਸ਼ਰਮ (ਗ੍ਰਿਸਤ) ਦੀ ਹੀ ਮਹਾਨਤਾ ਅਤੇ ਉਪਮਾਂ ਵਰਨਨ ਕਰਦਿਆਂ ਹੋਇਆਂ ਪ੍ਰਧਾਨਤਾ ਕੈਮ ਕੀਤੀਏ। ਭਾਈ ਗੁਰਦਾਸ ਜੀ ਦਸਦੇ ਹਨ:-

'ਜੈਸੇ ਸਰ ਸਰਤਾ ਸਕਲ ਮੈ ਸਮੁੰਦ੍ਰ ਬਡੋ,
ਮੇਰੁ ਮੇ ਸੁਮੇਰ ਅਤਿ ਉਤਮ ਕੈ ਮਾਨ ਹੈ।
ਪੰਛਨ ਮੈ ਹੰਸੁ ਮ੍ਰਿਗਰਾਜਨ ਮੈਂ ਸਾਰਦੂਲ,
ਰਾਗਨ ਮਹਿ ਸ੍ਰੀ ਰਾਗ ਪਾਰਸ ਪਖਾਨ ਹੈ।
ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ,
ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨ ਹੈ।
ਗਿਆਨਨੁ ਮੈ ਗਿਆਨ ਅਰੁ ਧਿਆਨਨੁ ਮੈ ਧਿਆਨਗੁਰੂ,
ਸਕਲ ਧਰਮ ਮੈ ਗ੍ਰਿਹਸਤ ਪ੍ਰਧਾਨ ਹੈ।'

ਸੋ ਭਾਈ ਏਹੀ ਆਸ਼ਰਮ ਧਰਮ ਰੂਪ ਹੈ ਜਿਸ ਦੁਆਰਾ ਪ੍ਰਮਾਤਮਾ ਦੀ ਭਗਤੀ ਸ਼ੀਘਰ ਤੋਂ ਸ਼ੀਘਰ ਹੀ ਫਲ ਦੇ ਔਂਦੀਏ। ਜੇ ਗ੍ਰਿਹਸਤ ਆਸ਼ਰਮ ਦਾ ਅਭਾਵ ਹੋ ਜਾਵੇ ਤਾਂ ਮਨੁਖ ਸ੍ਰਿਸਟੀ ਦਾ ਉਕਾ ਹੀ ਅਭਾਵ ਹੋ ਜਾਵੇ। ਲੁਪਤ ਹੀ ਹੋ ਜਾਵੇ। ਬੜੇ ਬੜੇ ਪ੍ਰਸਿਧ ਰਿਖੀ, ਮੁਨੀ, ਜਪੀ, ਭਗਤ, ਅਵਤਾਰ, ਸਿਧ ਅਤੇ ਸੂਰਬੀਰਾਂ ਦੀ ਬੁਨਯਾਦ ਹੀ ਗ੍ਰਿਹਸਤ ਆਸ੍ਰਮ ਹੈ। ਸ੍ਰੀ ਗੁਰੂ ਨਾਨਕ ਥੀਂਲੈਕੇ ਜਿੰਨੇ ਗੁਰੂ ਅਤੇ ਚੰਗੇ ਚੰਗੇ ਮਹਾਤਮਾਂ ਹੋਏ ਹਨ ਓਹ ਸਭੇ ਹੀ ਗ੍ਰਿਹਸਤੀ ਸਨ ਸੋ ਗ੍ਰਿਹਸਤ ਆਸ੍ਰਮ ਵਿਚ ਰਹਿਕੇ ਮਨੁਖ ਜਿਨੀ ਚਾਹੇ ਤ੍ਰੱਕੀ ਕਰ ਸਕਦਾ ਹੈ, ਜੋ ਚਾਹੇ ਬਣ ਸਕਦਾ ਹੈ। ਗੁਰੂ ਜੀ ਨੇ ਗ੍ਰਿਹਸਤ ਦੇ ਵਿਚ ਹੀ ਵੈਰਾਗ ਕਰਨ ਦੀ ਪ੍ਰੇਰਨਾ ਆਪਣੇ ਸਿੱਖਾਂ ਨੂੰ ਕੀਤੀਏ "ਵਿਚੇ ਗ੍ਰਹਿ ਸਦ ਰਹੈ ਉਦਾਸੀ ਜਿਉਂ ਕਵਲ ਰਹੈ ਵਿਚ ਪਾਣੀ ਹੇ" ਏਹ ਬਚਨ ਸੁਣਕੇ ਉਸ ਸਾਧੂ ਦਾ ਘਰ ਪੂਰਾ ਹੋਗਿਆ ਅਤੇ ਓਸਨੇ ਆਪਣੀ ਭੁਲ ਦੀ ਮਾਫੀ ਮੰਗੀ ਅਤੇ ਭਜਨ ਦਾ ਗਫਾ ਲੈਕੇ, ਜਨਮ ਮਰਨ ਦੇ ਦੁਖਥੀਂ ਛੁਟਕਾਰਾ ਕਰਾਕੇ ਪੱਤ੍ਰਾ ਵਾਚ ਗਿਆ।

## ਪੱਥਰ ਪੂਜ ਗੁਮਾਨੀ ਦਾ ਉਧਾਰ

ਹਜਰੋਂ ਸ਼ਹਿਰ ਵਿਚ ਇਕ ਗੁਮਾਨੀ ਨਾਮੇ ਪੁਰਸ਼ ਸੀ ਜੋ ਨਿਤਨੇਮ ਅਨੁਸਾਰ ਹਰ ਰੋਜ ਠਾਕੁਰ ਦੁਆਰੇ ਵਿਚ ਠਾਕੁਰ ਦੀ ਪੂਜਾ ਕਰਨ ਜਾਯਾ ਕਰਦਾ ਸੀ। ਹੋਰ

ਵੀ ਕਈ ਆਦਮੀ ਸਨ ਜੋ ਏਸ ਦੇ ਨਾਲ ਠਾਕਰ ਪੂਜਾ ਕੀਤਾ ਕਰਦੇ ਪ੍ਰੰਤੂ ਏਹ ਸਾਰਿਆਂ ਦਾ ਮਹੰਤ ਸੀ। ਇਕ ਦਿਨ ਦੀ ਗਲ ਹੈ ਕਿ ਗੁਮਾਨੀ ਆਪਣੇ ਕੋਈ ਪੰਜਾਹ, ਸੱਠ ਸਾਥੀਆਂ ਸਮੇਤ ਪੂਜਾ ਕਰਕੇ ਜਦ ਵੇਹਲਾ ਹੋਯਾ ਤਾਂ ਇਕ ਨੇ ਗਲ ਕੀਤੀ ਕਿ ਭਗਤ ਜੀ ਹੁਣ ਤਾਂ ਸਾਰਾ ਸ਼ਹਿਰ ਹੀ ਭਾਈ ਬਾਲਕ ਸਿੰਘ ਵਲ ਝੁਕ ਗਿਆ ਹੈ। ਇਕ ਨੇ ਕਿਹਾ ਓਹ ਕੋਈ ਕਰਨੀ ਵਾਲਾ ਸਿੱਖ ਜਾਪਦਾ ਹੈ ਨਹੀਂ ਤੇ ਏਨੇ ਬੰਦੇ ਕਿਸੇ ਦੇ ਮਗਰ ਕਦ ਲਗ ਸਕਦੇ ਹਨ ?। ਇਕ ਹੋਰ ਪੁਜਾਰੀ ਬੋਲਿਆ ਕਿ ਆਪ ਦਾ ਏਹ ਕਹਿਣਾ ਫਜ਼ੂਲ ਹੈ ਕਿਉਂਕਿ ਜਗਤ ਦੀ ਤਾਂ ਭੇਡਾ ਚਾਲ ਹੈ। ਜਿਸਤਰਾਂ ਇਕ ਭੇਡ ਜੇ ਖੂਹ ਵਿਚ ਡਿਗ ਪਏ ਤਾਂ ਬਾਕੀ ਦੀਆਂ ਬਚਨ ਦਾ ਯਤਨ ਤਾਂ ਨਹੀਂ ਕਰਦੀਆਂ ਸਗੋਂ ਸਾਰੀਆਂ ਵਿਚ ਡਿਗ ਕੇ ਹੀ ਦਮ ਲੈਂਦੀਆਂ ਹਨ। ਇਸੇ-ਤਰਾਂ ਜੇਹੜੀ ਰੌਸ ਇਕ ਵਾਰੀ ਪੈ ਜਾਵੇ ਲੋਕੀਂ ਫੇਰ ਅੰਨੇ-ਵਾਹ ਹੀ ਓਸ ਤੇ ਅਮਲ ਕਰੀ ਟੁਰੇ ਜਾਂਦੇ ਹਨ। ਏਹ ਸੁਣਕੇ ਇਕ ਹੋਰ ਪੁਜਾਰੀ ਨੇ ਕਿਹਾ ਕਿ ਗਲ ਤਾਂ ਆਪ ਦੀ ਠੀਕ ਹੈ। ਪ੍ਰਤੱਖ ਹੀ ਵੇਖ ਲਵੋ ਜੋ ਬਾਲਕ ਸਿੰਘ ਅਰੋੜੇ ਦੇ ਮਗਰ ਪਹਿਲਾਂ ਪੰਜ ਦਸ ਆਦਮੀ ਹੀ ਸਨ ਪਰ ਹੁਣ ਸੈਂਕੜੇ ਹੀ ਓਸਨੂੰ ਗੁਰੂ ਜੀ ੨ ਆਖਦੇ ਹੋਏ ਮੱਥੇ ਘਸਾ ਰਹੇ ਹਨ। ਪ੍ਰਸਰਾਮਾਂ ਹੈ ਨਾਂ ਹਨੇਰ ਦੀ ਗੱਲ ਲੈ ਭਲਾ ਦਸਖਾਂ ਕਦੀ ਅਰੋੜੇ ਵੀ ਗੁਰੂ ਹੋਏ ਹਨ। ਏਸ ਗਲੋਂ ਤਾਂ ਜਾਪਦਾ ਹੈ ਕਿ ਜਗਤ ਦੀ ਠੀਕ ਹੀ ਭੇਡਾ ਚਾਲ ਹੈ

ਭਾਈਆ ਲਭੂ-ਮੱਲ੍ਹਾ ਇਕ ਹੋਰ ਅਚਰਜ ਦੀ ਗਲ ਸੁਣੋ ਭਈ ਜੋਹੜ੍ਹਾ ਕੰਨ ਵਿਚ ਮੰਤਰ ਦਸਦਾ ਹੈ ਓਹ ਮੁਸਲ੍ਹਮਾਨੀ ਕਲਾਮ ਹੈ। ਭਲਾ ਦਸਖਾਂ ਏਦੂੰ ਪਰੇ ਹੋਰ ਕਲ੍ਹਜੁਗ ਦੇ ਲਖਣ ਕੀ ਹੋ ਸਕਦੇ ਹਨ ਕਿ ਹਿੰਦੂ ਹੋਕੇ ਮੁਸਲਮਾਨੀ ਕਲਾਮ ਜਪਦਾ ਤੇ ਜਪਾਂਦਾ ਹੈ। ਏਸਤਰਾਂ ਕੋਈ ਕੁਝ ਆਖੇ ਤੇ ਕੁਝ। ਅੰਤ ਗੁਮਾਨੀ ਕਹਿਣ ਲਗਾ ਕਿ ਸਜਨੋਂ ! ਏਹ ਜੋ ਤੁਸੀਂ ਭਾਂਤ ਭਾਂਤ ਦੀਆਂ ਗਲਾਂ ਕਰ ਰਹੇ ਹੋ ਏਹ ਚੰਗੀਆਂ ਨਹੀਂ ਹਨ ਮੈਂ ਕਦੀ ਕਦੀ ਓਹਨਾਂ ਦੀ ਕਥਾ ਵਿਚ ਜਾਯਾ ਕਰਦਾ ਹਾਂ ਮੈਨੂੰ ਜੋ ਰਸ ਓਥੇ ਪ੍ਰਾਪਤ ਹੁੰਦਾ ਹੈ ਓਹ ਕਥਨੀ ਤੋਂ ਬਾਹਰ ਹੈ। ਇੰਵ ਭਾਸਦਾ ਹੈ ਜਿਵੇਂ ਸੁਰਗ ਵਿਚ ਬੈਠੇ ਹੋਏ ਹਾਂ। ਸੋ ਜਦ ਤੀਕ ਅਸੀਂ ਪੁਛਕੇ ਪ੍ਰੀਖਯਾ ਨਾਂ ਕਰ ਲਈਏ ਏਹ ਕਿਵੇਂ ਨਿਸਚੇ ਪੂਰਵਕ ਕਿਹਾ ਜਾ ਸਕਦਾ ਹੈ ਕਿ ਓਹ ਹਿੰਦਕੀ ਕਲਾਮ ਹੈ ਜਾਂ ਮੁਸਲਮਾਨੀ। ਇਸ ਲਈ ਆਪ ਪਹਿਲਾਂ ਮੇਰੀ ਏਹ ਤਜਵੀਜ ਮੰਨਕੇ ਓਸਤੇ ਅਮਲ ਕਰੋ ਫੇਰ ਸਾਨੂੰ ਆਸ ਹੈ ਜੋ ਸਚੀ ਸਚੀ ਵਾਰਤਾ ਦਾ ਗਯਾਨ ਹੋਏ ਬਿਨਾ ਕਦੀ ਵੀ ਨਹੀਂ ਰਹੇਗਾ। ਸਾਰਿਆਂ ਕਿਹਾ ਕਿ ਭਾਈ ਸਚ ਹੈ ਗੁਮਾਨੀ ਹੋਰੀਂ ਸੋਲਾਂ ਆਨੇ ਹੀ ਸਚ ਆਖਦੇ ਹਨ। ਕਹੋ ਗੁਮਾਨੀਰਾਮ ਕੀ ਤਜਵੀਜ ਹੈ ? ਗੁਮਾਨੀ ਨੇ ਕਿਹਾ ਕਿ ਸਾਡੇ ਵਿਚੋਂ ਦੋ ਜਣੇ ਜਾਕੇ ਅਰਜ ਕਰਨ ਕਿ ਮਹਾਰਾਜ ਸਾਨੂੰ ਭਜਨ ਬਖਸ਼ੋ। ਬਸ ਜੋ ਕੁਝ ਓਹਨਾਂ ਨੂੰ ਦੱਸਨ ਓਹ ਆਕੇ ਸਾਨੂੰ ਦਸ ਦੇਣ ਕਿ ਭਜਨ ਐਹ ਚੀਜ ਹੈ। ਏਹ ਤਜਵੀਜ ਪਾਸ ਹੋ ਗਈ ਅਤੇ

ਦੋ ਪੁਜਾਰੀ ਗੁਰੂ ਜੀ ਦੀ ਸੇਵਾ ਵਿਖੇ ਪੁਜੇ। ਭਾਵੇਂ ਅੰਤ੍ਰਯਾਮੀ ਗੁਰੂ ਜੀ ਓਹਨਾਂ ਦੇ ਅੰਤ੍ਰੀਵ ਭਾਵ ਨੂੰ ਚੰਗੀਤਰਾਂ ਜਾਣਦੇ ਸਨ ਪਰ ਓਹਨਾਂ ਦੇ ਬੇਨਤੀ ਕਰਨ ਤੇ ਓਹਨਾਂ ਨੂੰ ਭਜਨ ਦੀ ਦਾਤ ਬ਼ਖਸ਼ ਕੇ ਕ੍ਰਿਤਾਰਥ ਕਰ ਹੀ ਦਿਤਾ। ਭਜਨ ਸੁਣਦਿਆਂ ਸਾਰ ਹੀ ਓਹ ਭਜਨ ਵਿਚ ਮਗਨ ਹੋ ਗਏ। ਆਪਾ ਵਿਸਰ ਗਿਆ। ਔਣਾਂ ਜਾਣਾਂ ਭੁਲ ਗਿਆ।

ਬਾਬਾ ਮੇਰਾ ਆਵਣ ਜਾਣ ਰਹਿਓ।

ਤਪਤ ਕੜਾਹਾ ਬੁਝ ਗਇਆ ਗੁਰੁ ਸੀਤਲ ਨਾਮਦੀਓ।

ਵਾਲੀ ਮੰਜਲ ਦੇ ਅਧਿਕਾਰੀ ਬਣ ਗਏ। ਓਧਰ ਸਾਥੀ ਉਡੀਕਾਂ ਵਿਚ ਹਨ ਕਿ ਕਦੋਂ ਔਣ ਅਤੇ ਕਦੋਂ ਸਾਨੂੰ ਦਸਣ। ਪਰ ਕੌਣ ਜਾਇ ਤੇ ਕੌਣ ਦਸੇ ਏਹ ਚੇਤਾ ਹੀ ਕਿਸਨੂੰ ਹੈ। ਸਾਥੀਆਂ ਨੇ ਏਹਨਾਂ ਨੂੰ ਉਡੀਕਕੇ ਦੋ ਹੋਰ ਘਲੇ, ਓਹਨਾਂ ਨੂੰ ਬੜੀ ਪੱਕੀ ਕੀਤੀ ਕਿ ਛੇਤੀ ਮੁੜਨਾਂ। ਏਹਨਾਂ ਵੀ ਜਾ ਭਜਨ ਪੁਛਿਆ ਅਰ ਕੋਇਲ ਦੇ ਬਚਿਆਂ ਵਾਂਗ ਭਰਾਵੀਂ ਰਲ ਗਏ। ਸਾਥੀਆਂ ਨੇ ਉਡੀਕਕੇ ਦੋ ਹੋਰ ਘੱਲੇ, ਪਰ ਜੇਹੜੀ ਜੋੜੀ ਜਾਵੇ ਓਹ ਪਹਿਲੀ ਦੇ ਨਾਲ ਹੀ ਰਲ ਜਾਇ। ਮੁੜ ਪਿਛਾਹਾਂ ਮੁੜਨ ਦਾ ਨਾਉਂ ਹੀ ਨ ਲਏ। ਬਥੇਰੀਆਂ ਸੌਹਾਂ ਸੁਗੰਧਾ ਦੇਕੇ ਘਲਨ। ਆਖਿਰ ਜੋ ਦੱਸ ਬਾਰਾਂ ਰਹਿ ਗਏ ਓਹਨਾਂ ਨੇ ਗੁਮਾਨੀ ਨੂੰ ਕਿਹਾ ਕਿ ਖਬਰੇ ਓਹਨਾਂ ਨੂੰ ਕੀ ਹੋ ਗਿਆ ਹੈ, ਜੇਹੜੇ ਜਾਂਦੇ ਹਨ, ਓਥੇ ਹੀ ਰਹਿ ਜਾਂਦੇ ਹਨ। ਕੋਈ ਪਰਤਨ ਦਾ ਨਾਉਂ ਹੀ ਨਹੀਂ ਲੈਂਦਾ। ਓਥੇ ਖੌਰੇ ਕੇਹੜੀ ਕਹਿ ਕਹਿ ਦੁਆਲ ਹੈ।

ਇਸ ਲਈ ਹੁਣ ਤੁਸੀਂ ਜਾਵੋ ਅਤੇ ਆਣਕੇ ਸਾਰਾ ਵਿਰਤਾਂਤ ਦਸੋ ! ਪਰ ਵੇਖਨਾਂ ਕਿਤੇ ਓਹਨਾਂ ਦੇ ਨਾਲ ਹੀ ਨਾ ਰਲ ਜਾਣਾਂ। ਠਾਕਰਾਂ ਦੀ ਸੌਂਹ ਖਾਵੋ ਅਤੇ ਠਾਕਰ ਜੀ ਵਲ ਹੱਥ ਕਰਕੇ ਪ੍ਰਤੱਗਯਾ ਕਰੋ ਕਿ ਤੁਸੀਂ ਓਥੋਂ ਛੇਤੀ ਮੁੜਕੇ ਆਕੇ ਸਾਨੂੰ ਜਰੂਰ ਹੀ ਸਚ ਸਚ ਦਸੋਗੇ। ਵੇਖਨਾਂ ਕਿਤੇ ਓਹਨਾਂ ਵਾਂਗ ਤੁਸੀਂ ਵੀ ਕਾਬੂ ਨਾ ਆ ਜਾਣਾਂ। ਗੁਮਾਨੀ ਬੜੇ ਗੁਮਾਨ ਨਾਲ ਗੁਰੂ ਜੀ ਪਾਸ ਪੁਜਾ, ਕੀ ਵੇਖਦਾ ਹੈ ਕਿ ਓਸਦੇ ਠਾਕਰ ਪੂਜ ਸਾਥੀ ਸਮਾਧੀਆਂ ਲਾਈ ਬੈਠੇ ਭਜਨ ਕਰ ਰਹੇ ਹਨ। ਕਈ ਮਸਤਾਨੇ ਹੋਏ ਹੋਏ ਸਰੀਰ ਦੀ ਸੁਧਿ ਬੁਧਿ ਭੁਲਾ ਨਾਮ ਦੀ ਰੰਗਣ ਨਾਲ ਰੰਗੀਜੇ ਹੋਏ, ਅਕਾਲ ਪੁਰਖ ਦਾ ਸਾਖਯਾਤਕਾਰ ਦਰਸ਼ਨ ਦਾ ਅਨੰਦ ਲੈ ਰਹੇ ਹਨ। ਗੁਮਾਨੀ ਏਹਨਾਂ ਨੂੰ ਦੇਖਕੇ ਦੰਗ ਰਹਿਆ ਅਤੇ ਮਨ ਵਿਖੇ ਕਹਿਣ ਲਗਾ ਕਿ ਕਿਤੇ ਮੈਂ ਵੀ ਏਹਨਾਂ ਜੇਹਾ ਹੀ ਨਾ ਹੋ ਜਾਵਾਂ ਮਤਾਂ ਪਿਛਾਹਾਂ ਮੁੜਨ ਦੇ ਅਕਰਾਰੋਂ ਝੂਠਾ ਪਿਆ ਪਵਾਂ। ਜਾਣੀ ਜਾਣ ਗੁਰੂ ਜੀ ਓਸ ਦੇ ਮਨ ਦੀ ਲਖਕੇ ਕਹਿਣ ਲਗੇ ਕਿ:-"ਗੁਮਾਨੀ ! ਭਾਈ ਚਿੰਤਾ ਨ ਕਰ ਅਤੇ ਭਜਨ ਪੁਛ ਲੈ, ਛੇਤੀ ਕਰ, ਤੇਰੇ ਸਾਥੀ ਤੈਨੂੰ ਉਡੀਕ ਰਹੇ ਨੀ, ਓਹਨਾਂ ਨੂੰ ਜਾਕੇ ਦਸਣਾਂ ਹੋਊ।" ਗੁਰੂ ਜੀ ਦਾ ਏਹ ਵਾਕ ਸੁਣਕੇ ਗੁਮਾਨੀ ਨੂੰ ਨਿਸਚਾ ਆਗਿਆ ਕਿ ਏਹ ਤਾਂ ਅੰਤਰਯਾਮੀ ਹਨ। ਸਾਡੀ ਰਤੀ ਰਤੀ ਗਲ ਥੀਂ ਵਾਕਿਫ ਹਨ। ਬਸ ਚਰਨਾਂ ਤੇ ਢਹਿ ਪਿਆ ਅਤੇ ਹੱਥ ਜੋੜਕੇ ਅਰਜ ਕੀਤੀ ਕਿ:-'ਹੇ ਦੀਨ

ਦਯਾਲ ! ਮੈਨੂੰ ਵੀ ਨਾਮ ਦੀ ਦਾਤ ਪ੍ਰਾਪਤਿ ਹੋਵੇ, ਅਰ ਮੇਰਾ ਵੀ ਉਧਾਰ ਹੋਵੇ। ਗੁਰੂ ਜੀ ਨੇ ਏਨਤੀ ਪ੍ਰਵਾਨ ਕਰ ਭਜਨ ਦਸਕੇ ਆਗਿਆ ਕੀਤੀ ਕਿ—"ਗੁਪਤ ਜਪਣਾਂ। ਕਿਸੇ ਨੂੰ ਦਸਣਾਂ ਨਾਂ।" ਗੁਮਾਨੀ ਨੇ ਭਜਨ ਲੈ ਲਿਆ। ਰੰਗ ਵੀ ਚੜ੍ਹ ਗਿਆ। ਪਰ ਪਿਛਾਂਹ ਮੁੜਨ ਦੀ ਹੋਸ਼ ਕੈਮ ਰਹੀ। ਠਾਕੁਰ ਦੁਆਰੇ ਪਹੁੰਚਾ। ਸਾਥੀਆਂ ਸ਼ੁਕ੍ਰ ਮਨਾਯਾ ਕਿ ਐਨਿਆਂ ਵਿਚੋਂ ਇਕ ਤਾਂ ਮੁੜਿਆ ਹੈ। ਪਰ ਕਮਲੇ ਕੀ ਜਾਣਦੇ ਸਨ। ਬੜੇ ਚਾਉ ਨਾਲ ਗੁਮਾਨੀ ਨੂੰ ਪੁਛਨ ਲਗੇ ਕਿ ਦਸੋ ਜੀ ਕਲਾਮ ਹੈ ਕਿ ਕੁਝ ਹੋਰ ? ਗੁਮਾਨੀ ਨੇ ਉਤ੍ਰ ਦਿਤਾ ਕਿ ਭਾਈ ਮੈਨੂੰ ਦਸਣ ਦਾ ਸਤਿਗੁਰਾਂ ਦਾ ਹੁਕਮ ਨਹੀਂ ਜੇ ਲੋੜ ਹੈ ਤਾਂ ਆਪ ਜਾਕੇ ਪੁਛ ਲਵੋ। ਪਰ ਏਹ ਯਾਦ ਰਖਣਾ, ਦੁਹਾਈ ਜੇ ਰਾਮ ਜੀ ਦੀ ਓਹ ਅੰਤ੍ਰਯਾਮੀ ਗੁਰੂ ਹੈ। ਓਹ ਤਾਂ ਦਿਲ ਦੀਆਂ ਬੁਝ ਲੈਣ ਵਾਲੀ ਆਤਮਾਂ ਹੈ। ਪਰ ਏਹ ਭੌਂਦੂਲਾਣਾ, ਜੋ ਤਯੱਸਬ ਨਾਲ ਅੰਨ੍ਹਾ ਹੋਯਾ ੨ ਸੀ, ਓਹ ਧੀਰਜ ਤੇ ਗਯਾਨ ਦੀਆਂ ਗਲਾਂ ਕਦ ਸੁਣ ਸਕਦੇ ਸਨ। ਸਾਰੇ ਇਕੋ ਵਾਰ ਹੀ ਕਹਿ ਉਠੇ ਕਿ ਜੋ ਕੁਝ ਪੁਛਕੇ ਆਯਾ ਹੈਂ ਦਸ ? ਨਹੀਂ ਤੇ ਹੁਣੇ ਹੀ ਤੇਰੀ ਲਾਹ ਪਤ ਕਰ ਦਿਆਂਗੇ। ਗੁਮਾਨੀ ਕਹਿਣ ਲਗਾ ਕਿ ਭਾਵੇਂ ਮੈਨੂੰ ਟੋਟੇ ਕਰ ਦਿਓ ਪਰ ਮੈਂ ਦਸ ਨਹੀਂ ਸਕਦਾ। ਮੈਨੂੰ ਦਸਣ ਦੀ ਗੁਰੂ ਜੀ ਦੀ ਆਗਿਆ ਨਹੀਂ। ਜੇ ਤੁਹਾਨੂੰ ਪੁਛਣ ਦਾ ਬਹੁਤ ਹੀ ਪ੍ਰੇਮ ਹੈ ਤਾਂ ਆਪ ਜਾਕੇ ਪੁਛ ਲਵੋ। ਛੇਕੜ ਜਦ ਪਾਂਡਿਆ ਵੇਖਿਆ ਕਿ ਏਹ ਕਿਸੇ ਤਰਾਂ ਵੀ ਝਾੜੇ ਹੇਠ

ਨਹੀਂ ਆਂਦਾ ਅਰ ਨਹੀਂ ਦਸਦਾ ਤਾਂ ਸਾਰੇ ਜਣਿਆਂ ਫੜਕੇ ਗੁਮਾਨੀ ਦੀ ਚੰਗੀ ਤਰਾਂ ਖੁੰਬ ਠੱਪੀ। ਖੂਬ ਮਾਰਿਆ। ਬੋਦੀ ਪੁਟੀ। ਪਰ ਦਸਿਆ ਓਸਨੇ ਫੇਰ ਵੀ ਨਾ। ਅੰਤ ਓਹ ਹਾਰ ਹੁਟਕੇ ਆਪੋ ਆਪਣੇ ਘਰਾਂ ਨੂੰ ਗਏ ਅਤੇ ਗੁਮਾਨੀ ਸਤਿਗੁਰਾਂ ਦੇ ਚਰਨਾਂ ਵਿਚ ਜਾ ਹਾਜਰ ਹੋਯਾ। ਗੁਰੂ ਜੀ ਨੇ ਓਸਦੀ ਰੋਣੀ ਜੇਹੀ ਸੂਰਤ ਵੇਖਕੇ ਪੁਛਿਆ ਕਿ ਗੁਮਾਨੀ ਕੀ ਗਲ ਹੈ ? ਸਗੋਂ ਕਿਤੇ ਭਾਈ ਚਾਰੇ ਨੇ ਡਾਂਗਪ੍ਰਸਾਦ ਤਾਂ ਨਹੀਂ ਛਕਾਯਾ। ਹੱਥ ਜੋੜਕੇ ਆਖਿਓ ਸੂ ਕਿ ਗੁਰੂ ਜੀ ਤੂੰ ਸਭ ਕੁਝ ਜਾਣਦਾ ਹੈਂ ਤੇਰੇ ਕੋਲੋਂ ਕੁਝ ਗੁਝਾ ਛਿਨਾ ਨਹੀਂ। ਗੁਰੂ ਜੀ ਮੁਸਕਰਾਕੇ ਪੁਛਣ ਲਗੇ ਕਿ ਫੇਰ ਵੀ ਕੁਝ ਦਸ ਤੇ ਸਹੀ ਨਾਂ ? ਆਖਣ ਲਗਾ ਕਿ ਮਹਾਰਾਜ, ਭਜਨ ਪੁਛਕੇ ਭਾਈਚਾਰੇ ਨਾਲ ਰਲਨ ਦੀ ਏਹ ਸੰਜ਼ਾ ਮੈਨੂੰ ਮਿਲੀ ਹੈ। ਦੀਨ ਦਯਾਲ ਮੈਨੂੰ ਨਹੀਂ ਸੀ ਪਤਾ ਕਿ ਮੈਥੋਂ ਪਹਿਲੇ ਕਿਉਂ ਨਹੀਂ ਮੁੜੇ ਕੀ ਆਪ ਜੀ ਨੇ ਓਹਨਾਂ ਨੂੰ ਦਸ ਦਿਤਾ ਸੀ ਕਿ ਓਥੇ ਗਿਆਂ ਬੋਦੀਆਂ ਪੁਟੀਚਣਗੀਆਂ ਤੇ ਪਹੁਲ ਪ੍ਰਸ਼ਾਦ ਮਿਲੇਗਾ। ਗੁਰੂ ਜੀ ਨੇ ਕਿਹਾ ਗੁਮਾਨੀ ਚਿੰਤਾ ਨਾ ਕਰ। ਗੁਰੂ ਭਲੀ ਕਰਸੀ। ਓਧਰ ਰਾਤੀਂ ਜਦੋਂ ਓਹ ਬ੍ਰਾਹਮਣ ਤੇ ਅਰੋੜੇ, ਜਿੰਨ੍ਹਾਂ ਗੁਮਾਨੀ ਨੂੰ ਮਾਰਿਆ ਸੀ ਸੁਤੇ, ਤਾਂ ਕੀ ਵੇਖਦੇ ਹਨ ਕਿ ਧਰਮਰਾਜ ਦੀ ਦਰਗਾਹ ਵਿਚ ਓਹਨਾਂ ਨੂੰ ਜਮ ਬੰਨ੍ਹਕੇ ਲੈ ਗਏ ਅਤੇ ਓਥੇ ਓਹਨਾਂ ਦੇ ਸਿਰ ਓਹ ਸੋਹਲੀਆ ਫਿਰਯਾ ਕਿ ਟੋਟਣਾਂ ਲਾਲ ਹੋ ਗਈਆਂ। ਨਾਲੇ ਸਿਰਾਂ ਤੇ ਹੱਥ

ਫੇਰਨ ਨਾਲੇ ਕਰਨ ਮੇਰੇ ਰਾਮ ! ਮੁੜਕੇ ਗੁਮਾਨੀ ਨੂੰ ਕਦੀ ਹੱਥ ਨਹੀਂ ਲਾਂਦੇ। ਧਰਮਰਾਜ ਨੇ ਕਿਹਾ ਕਿ ਜਾਕੇ ਗੁਮਾਨੀ ਤੋਂ ਮਾਫੀ ਮੰਗੋ ਨਹੀਂ ਤੇ ਰੋਜ ਜੂਤ ਵਰ੍ਹਿਆ ਕਰੇਗਾ, ਅਤੇ ਨਾਲ ਹੀ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਸਿਖ ਬਣੋਂ। ਜਦੋਂ ਓਹਨਾਂ ਨੂੰ ਜਾਗ ਆਈ ਤਾਂ ਹੋਰ ਤਾਂ ਸਾਰੀ ਵਾਰਤਾ ਸੁਫਨਾ ਪ੍ਰਤੀਤ ਦੇਵੇ ਪਰ ਟੋਟਨ ਤੇ ਪੀੜ ਮਾਰ ਵਾਂਗੂੰ ਹੀ ਹੋਵੇ। ਹੈਰਾਨ ਹੋਕੇ ਸਾਰੇ ਕੱਠੇ ਹੋਕੇ ਆਖਣ ਲਗੇ ਕਿ ਭਾਈ ਭਗਤੋ ਰਾਤੀਂ ਤਾਂ ਅਚਰਜ ਹੀ ਵਾਰਤਾ ਹੋਈ ਏ। ਆਯਾ ਤੇ ਹੈ ਸੁਪਨਾਂ ਪਰ ਟੋਟਨ ਅਜੇ ਤੀਕ ਪੀੜ ਪਏ ਕਰਦੇ ਹਨ। ਜਦੋਂ ਇਕ ਦੂਜੇ ਨੇ ਪ੍ਰਸਪਰ ਸਿਰ ਵੇਖੇ ਤਾਂ ਓਹ ਹਦਵਾਣੇ ਵਾਂਗ ਲਾਲ ਹੋਏ ਹੋਏ ਨਜਰ ਆਏ। ਸਲਾਹ ਕਰਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਵਿਚ ਹਾਜਰ ਹੋਏ। ਗੁਰੂ ਜੀ ਓਹਨਾਂ ਨੂੰ ਤੱਕਕੇ ਹੱਸੇ ਅਤੇ ਬੱਚਨ ਕੀਤਾ ਕਿ:-'ਅਹਿ ਕਰ ਕਰੇ ਸੋ ਅਹਿ ਕਰ ਪਾਏ।'

ਏਹ ਸੁਣਕੇ ਪੁਜਾਰੀ ਸਮਝ ਗਏ ਕਿ ਸਾਨੂੰ ਹੀ ਕਿਹਾ ਹੈ। ਸੰਗਤ ਨੂੰ ਕੁਝ ਪਤਾ ਨਾ ਲੱਗਾ ਇਕ ਸਿੱਖ ਨੇ ਹੈਰਾਨੀ ਦੂਰ ਕਰਨ ਲਈ ਪੁਛਿਆ ਕਿ ਮਹਾਰਾਜ ਏਹ ਅਪ੍ਰਸੰਗਕ ਵਾਕ ਕਿਸ ਪ੍ਰਥਾਇ ਉਚਾਰਨ ਹੋਯਾ ਹੈ ? ਗੁਰੂ ਜੀ ਨੇ ਕਿਹਾ ਕਿ ਭਾਈ ਏਹ ਜਾਂ ਤਾਂ ਪੁਜਾਰੀ ਜਾਣਦੇ ਹਨ ਜਾਂ ਏਹਨਾਂ ਦਾ ਮਹੰਤ ਗੁਮਾਨੀ ਜਾਣਦਾ ਹੈ। ਅੰਤ ਪੁਜਾਰੀਆਂ ਨੇ ਆਪਣੀ ਜਬਾਨੀ ਸਾਰਾ ਕਿੱਸਾ ਗੁਮਾਨੀ ਨੂੰ ਮਾਰਨ ਦਾ ਅਤੇ ਮੁੜ ਰਾਤ ਵਾਲੀ ਆਪਣੀ ਖੁੰਬ

ਠਪੀਚਣ ਦਾ ਕਹਿ ਸੁਣਾਯਾ । ਆਖਿਰ ਓਹਨਾਂ ਨੇ ਗੁਮਾਨੀ ਤੋਂ ਮਾਫੀ ਮੰਗੀ ਅਤੇ ਗੁਰੂ ਜੀ ਦੇ ਚਰਨਾਂ ਤੇ ਢਹਿਕੇ ਨਾਮ ਦਾਨ ਦੀ ਯਾਚਨਾਂ ਕੀਤੀ ।ਗੁਰੂ ਜੀਨੇ ਭਜਨ ਦੱਸਕੇ ਨਿਹਾਲ ਕਰ ਦਿਤੇ। ਓਨੇ ਚਿਰ ਨੂੰ ਕਥਾ ਦਾ ਵੇਲਾ ਹੋ ਗਿਆ। ਸੰਧਿਆ ਦਾ ਸਮਾਂ ਹੈ। ਸੰਗਤ ਬਗੀਚੀ ਵਿੱਚ ਕਥਾ ਸੁਣਨ ਲਈ ਗਹਿਮਾਂ ਗਹਿਮ, ਇਕੱਤ੍ਰ ਹੋਈ ੨ ਹੈ। ਪੁਜਾਰੀਆਂ ਦੀ ਸਾਖੀ ਨੇ ਸੰਗਤਾਂ ਦੇ ਚਿਤ ਪ੍ਰਸੰਨ ਕਰ ਘਤੇ। ਕਥਾ ਦੀ ਸਮਾਪਤੀ ਹੋਈ ਸੰਗਤਾਂ ਗੁਰੂ ਜੀ ਨੂੰ ਮੱਥਾ ਟੇਕਕੇ ਘਰੋ ਘਰੀ ਚਲੀਆਂ ਗਈਆਂ। ਗੁਮਾਨੀ ਹੁਣ ਠਾਕਰ ਪੂਜਾ ਵੀ ਕਰੇ ਅਤੇ ਭਜਨ ਵੀ ਕਰੇ।

ਇਕ ਦਿਨ ਗੁਮਾਨੀ ਸਤਿਗੁਰਾਂ ਨੂੰ ਪੁਛਣ ਲੱਗਾ ਕਿ ਮਹਾਰਾਜ ਜੀ ! ਮੈਂ ਠਾਕਰਾਂ ਦੀ ਪੂਜਾ ਛਡ ਦੇਵਾਂ ਕਿ ਨਾ ?। ਗੁਰੂ ਜੀ ਨੇ ਉੱਤ੍ਰ ਦਿਤਾ ਭਾਈ ਦੋਵੇਂ ਕਰੀ ਜਾ ਏਹ ਭਲਵਾਨਾਂ ਦਾ ਘੋਲ ਹੈ। ਜੇਹੜਾ ਤਕੜਾ ਹੋਊ ਆਪੇ ਹੀ ਦੂਜੇਨੂੰ ਢਾਹਲਊ।ਆਗਿਆਅਨੁਸਾਰ ਗੁਮਾਨੀਦੋਏਕਰੀ ਗਿਆ।

ਇਕ ਦਿਨ ਖੂਹ ਦੇ ਕਿਨਾਰੇ ਉੱਤੇ ਬੈਠਾ ਠਾਕਰ ਪੂਜਾ ਕਰ ਰਿਹਾ ਸੀ। ਅਜੇਹਾ ਮਸਤ ਹੋਯਾ ਕਿ ਸਾਰੇ ਠਾਕਰ ਖੂਹ ਵਿਚ ਸੱਟ ਘੱਤੇ ਅਤੇ ਆਪ ਘਰ ਨੂੰ ਚਲਾ ਆਯਾ। ਸੰਧਿਆ ਸਮੇਂ ਜਦੋਂ ਗੁਰੂ ਜੀ ਦੇ ਚਰਨਾਂ ਵਿਚ ਹਾਜਰ ਹੋਯਾ ਤਾਂ ਗੁਰੂ ਜੀ ਨੇ ਪੁਛਿਆ, ਗੁਮਾਨੀ ! ਠਾਕਰ ਸੁੱਟ ਘੱਤੇ ਹਈ ਖੂਹ ਵਿਚ ? ਉਤ੍ਰ ਦਿਤਾ ! ਗ੍ਰੀਬ ਨਿਵਾਜ਼ 'ਕਾਠ ਕੀ ਪੁਤ੍ਰੀ ਕਹਾਂ ਕਰੈ ਬਪੁਰੀ ਖਿਲਾਵਨਹਾਰੋ ਜਾਨੈ'। ਮੇਰੇ ਕੀ

ਵੱਸ ਹੈ ਜਿਵੇਂ ਪ੍ਰੇਰਦੇ ਹੋ ਕਰਵਾ ਲੈਂਦੇ ਹੋ। ਮੈਂ ਤੇ ਕਾਠ ਦੀ ਪੁਤ੍ਰੀ ਹਾਂ ਖਿਲਾਵਨਹਾਰ ਆਪ ਹੋ। ਡੋਰ ਆਪਦੇ ਹੱਥ ਹੈ।

## ਭਾਈ ਮੰਨਾ ਸਿੰਘ ਜੀ

ਇਕ ਦਿਨ ਦੀਵਾਨ ਲਗੇ ਹੋਏ ਵਿਚ ਭਾਈ ਮੰਨਾ ਸਿੰਘ ਜੀ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹਾ ਅਸਾਂ ਸੰਤਾਂ ਭਗਤਾਂ ਦੀ ਜਬਾਨੀ ਸੁਣਿਆਂ ਹੈ ਕਿ ਭਜਨ ਕਰਨ ਵਾਲੇ ਦੀਆਂ ੨੧ ਕੁਲਾਂ ਤਰ ਜਾਂਦੀਆਂ ਹਨ। ਦੀਨ ਦਯਾਲ ਆਪ ਸਾਡੀ ਕੁਲ ਵਿਚ ਏਡੇ ਵਡੇ ਭਗਤ ਅਤੇ ਗੁਰੂ ਹੋਕੇ ਅਵਤਰੇ ਹੋ ਤਾਂ ਸਾਨੂੰ ਹੁਣ ਭਜਨ ਕਰਨ ਦੀ ਕੀ ਲੋੜ ਰਹਿ ਗਈਏ। ਗੁਰੂ ਜੀ ਨੇ ਬਚਨ ਕੀਤਾ ਕਿ ਭਾਈ ਮੰਨਾ ਸਿੰਘ ਜੀ ਏਸ ਗਲ ਦਾ ਕੀ ਪਤਾ ਹਈ ਕਿ ਕੇਹੜੇ ਬੰਨੇ ਦੀਆਂ ਕੁਲਾਂ ਤਰ ਦੀਆਂ ਹਨ ਪਿਛਲੀਆਂ ਕਿ ਅਗਲੀਆਂ। ਏਹਨਾਂ ਗੁਮਾਨ ਭਰੇ ਖਿਆਲਾਂ ਨੂੰ ਦਿਲ ਵਿਚੋਂ ਕਢ ਘਤੋ ਅਤੇ ਸਾਸ ੨ ਭਜਨ ਕਰੋ ਅਤੇ ਸਿਦੀਵ੍ਹ ਕਾਲ ਗੁਰੂ ਜੀ ਤੋਂ ਬਖਸ਼ਿਸ਼ ਮੰਗੋ। ਬਖਸ਼ਿਸ਼ ਨਾਲ ਹੀ ਛੁਟਕਾਰਾ ਹੋ ਸਕੇਗਾ ਸੰਗਤਾਂ ਦੀ ਸੇਵਾ ਕਰਕੇ ਵਡਪਨ ਦਾ ਮਾਨ ਅਤੇ ਏਹ ਖਿਆਲ ਕਿ ਸਾਡੇ ਘਰ ਗੁਰੂ ਜੰਮਿਆ ਹੈ ਦਿਲ ਵਿਚੋਂ ਕਢ ਦਿਓ। ਗੁਰੂ ਜੰਮਣ ਮਰਣ ਤੋਂ ਰਹਿਤ ਚੀਜ਼ ਹੈ। ਪਰ ਉਪਕਾਰ ਖਾਤ੍ਰ ਹੀ ਗੁਰੂ ਦੁਨੀਆਂ ਤੇ ਅਵਤੀਰਨ ਹੁੰਦਾ ਹੈ। ਗੁਰੂ ਸਾਰਿਆਂ ਵਾਸਤੇ ਇਕੋ ਜੇਹਾ ਹੈ. ਸਾਰੇ ਹੀ ਓਸਦੇ ਆਪਣੇ ਅਰਥਾਤ ਘਰ ਦੇ ਹਨ ਅਤੇ ਸਾਰੇ ਹੀ ਬਗਾਨੇ ਹਨ। ਗੁਰੂ ਜੀ ਨੂੰ ਤਾਂ-'ਸਿਖਾਂ

ਪੁਤਾਂ ਭਾਈਆਂ ਭਾ ਇਕੋ ਜੇਹਾ" ਹੈ। ਭਾਈ ਮੰਨਾਂ ਸਿੰਘ ਜੀ ਏਹ ਵਡਪਨ ਦਾ ਮਾਣ ਨਾ ਤੇ ਭਜਨ ਕਰਨ ਦਿੰਦਾ ਹੈ ਨਾਹੀ ਸੰਗਤਾਂ ਦੀ ਸੇਵਾਕਰਕੇ ਹੱਥਹੀ ਸਫਲੇ ਕਰਨਦਿੰਦਾ ਹੈ। ਏਸੇ ਜਾਤੀ ਅਭਿਆਨ ਵਿਚ ਹੀ ਸਭ ਕੁਝ ਨਿਸਫਲ ਚਲਿਆ ਜਾਂਦਾ ਹੈ। ਏਹ ਤੇ ਠੀਕ ਹੈ, ਗੁਰੂ ਜੀ ਦਾ ਵਾਕ ਵੀ ਹੈ ਕਿ ਓਹ ਕੁਲ ਧੰਨ ਹੈ ਜਿਸ ਵਿਚ ਗੁਰੂ ਪੈਦਾ ਹੋਯਾ ਹੈ। ਪਰ ਜੇ ਨਾਲ ਓਸ ਕੁਲ ਦੇ ਬੰਦੇ ਭਜਨ ਵਿਚ ਵੀ ਹਿਸਾ ਲੈਣ ਤਾਂ ਤੇ ਸੋਨੇ ਉਤੇ ਸੁਹਾਗੇ ਵਾਲੀ ਗਲ ਹੋ ਜਾਂਦੀ ਏ। ਨਹੀਂ ਤੇ ਭਾਈ ਪ੍ਰਿਥੀਆ ਜੀ ਤੇ ਧੀਰ ਮਲ ਜੀ ਆਦਿਕ ਵੀ ਤ੍ਹਾਂ ਗੁਰੂ ਕੀ ਕੁਲ ਵਿਚੋਂ ਹੀ ਸਨ। ਪਰ ਸਾਰੀ ਉਮਰਾ ਗੁਰੂ ਜੀ ਨਾਲ ਆਢਾ ਹੀ ਲਾਈ ਰਖਿਆ। ਭਾਵੇਂ ਗੁਰੂ ਜੀ ਤਾਂ ਕਿਸੇ ਦੇ ਔਗਣ ਚਿਤ ਵਿਚ ਧਾਰਨ ਨਹੀ ਕਰਦੇ ਪਰ ਚਾਹੀਦਾ ਹੈ ਕਿ ਗੁਰੂ ਨਾਲ ਸ਼ਰੀਕਤ ਦਾ ਦਾਵਾ ਨਾ ਕੀਤਾ ਜਾਏ। ਸਗੋਂ ਭਜਨ ਪੁਛਕੇ ਨਿਰ ਅਭਿਮਾਨ ਅਤੇ ਨਿਰਹੰਕਾਰ ਗੁਰੂ ਜੀ ਤੇ ਭਾਵਨੀ ਰਖੇ ਬੰਦਗੀ ਕਰੇ ਫੇਰ ਭਾਂਈ ਇਕੀ ਛਡਕੇ ਕਈ ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਨਹੀਂ ਤੇ 'ਹੰਕਾਰਿਆ ਸੋ ਮਾਰਿਆ' ਵਾਲੀ ਹੀ ਉਕਤੀ ਘਟਦੀ ਏ।

## ਭਾਈ ਬੂੜੇ ਦਾ ਉਧਾਰ

ਇਕ ਦਿਨ ਬੂੜਾ ਨਾਮੀ ਪੁਰਸ਼ ਜੋ ਮਰਦਾਨ ਦੇ ਰਹਿਣ ਵਾਲਾ ਸੀ ਗੁਰੂ ਜੀ ਦੀ ਸੋਭਾ ਸੁਣਕੇ ਦਰਸ਼ਨ ਕਰਨ ਅਰਥ ਹਜਰੋਂ ਸ਼ਹਿਰ ਵਿਖੇ ਆਯਾ। ਗੁਰੂ ਜੀ ਦਾ ਦੀਵਾਨ

ਬਗੀਚੀ ਵਿਚ ਬੜੀ ਸਜ ਧਜ ਨਾਲ ਸਜਿਆ ਹੋਇਆ ਸੀ। ਗੁਰੂ ਜੀ ਉਪਦੇਸ਼ਾਂਮ੍ਰਿਤ ਦੁਆਰਾ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਬੂੜਾ ਦੀਵਾਨ ਵਿਚ ਭੀੜ ਵੇਖਕੇ ਬਾਹਰ ਦਾ ਬਾਹਰ ਖਲੋ ਗਿਆ। ਪਰ ਸਿੰਘਾਸਣ ਤੇ ਬੈਠਿਆਂ ਸਤਿਗੁਰੂ ਜੀ ਦੀ ਨਿਗਾਹ ਪੈ ਗਿਆ। ਆਪ ਨੇ ਸਿਖਾਂ ਨੂੰ ਕਿਹਾ ਕਿ ਭਾਈ ਬੂੜੇ ਮਰਦਾਨ ਵਾਲੇ ਨੂੰ ਸਾਡੇ ਕੋਲ ਪੁਜਣ ਲਈ ਰਸਤਾ ਦੇਵੋ। ਇਹ ਵਾਕ ਸੁਣਕੇ ਸੰਗਤ ਅਸਚਰਜ ਹੋ ਗਈ ਕਿ ਇਕ ਮੈਲੇ ਕੁਚੈਲੇ ਜੇਹੇ ਕਪੜਿਆਂ ਵਾਲਾ ਆਦਮੀ ਬਾਹਰ ਖੜਾ ਹੈ, ਗੁਰੂ ਜੀ ਨੇ ਓਸਦਾ ਨਾਉਂ ਲੈਕੇ ਅਗੇ ਪੁਜਣ ਲਈ ਰਸਤਾ ਦੇਣ ਦੀ ਆਗਿਆ ਕੀਤੀ ਹੈ। ਬੂੜੇ ਦੀ ਅਸਚਰਜਤਾ ਦੀ ਤਾਂ ਕੋਈ ਹਦ ਹੀ ਨਾ ਰਹਿ ਗਈ। ਕਿਉਂ ਕਿ ਅਜ ਪਹਿਲਾ ਦਿਨ ਹੈ ਜਦੋਂ ਏਸ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਕੀਤਾ ਹੈ। ਦਿਲ ਵਿਚ ਗਿਣਤੀਆਂ ਗਿਣਦਾ ਹੈ ਕਿ ਮੇਰਾ ਅਤੇ ਮੇਰੇ ਨਗਰ ਦਾ ਨਾਉਂ ਏਹਨਾਂ ਨੂੰ ਕਿਸ ਦਸ ਦਿਤਾ ਏ। ਮਹਾਰਾਜ ਜੀ ਦੇ ਕੋਲ ਕੋਈ ਅਜੇਹਾ ਆਦਮੀ ਵੀ ਬੈਠਾ ਨਹੀਂ ਜਾਪਦਾ ਜੋ ਮੇਰਾ ਜਾਣੂ ਤੇ ਵਾਕਿਫ ਹੋਵੇ। ਏਸ ਗਲੋਂ ਤਾਂ ਪ੍ਰਤੀਤ ਹੁੰਦਾ ਹੈ, ਕਿ ਏਹ ਨਿਰਸੰਸੇ ਅੰਤ੍ਰਯਾਮੀ ਗੁਰੂ ਹੈ। ਸੰਗਤ ਰਾਹ ਦੇ ਦਿਤਾ ਅਤੇ ਬੂੜਾ ਉਪ੍ਰੋਕਤ ਗਿਣਤੀਆਂ ਗਿਣਦਾ ਗੁਰੂ ਜੀ ਦੇ ਚਰਨਾਂ ਵਿਚ ਪੁਜ ਗਿਆ। ਸੀਸ ਨਿਵਾਕੇ ਨਮਸ਼ਕਾਰ ਕੀਤੀ। ਅਤੇ ਗਲ ਵਿਚ ਪਲਾ ਪਾਕੇ ਹੱਥ ਜੋੜਕੇ ਗੁਰੂ ਜੀ ਦੇ ਸਨਮੁਖ ਖਲੋ ਗਿਆ। ਗੁਰੂ ਜੀ ਨੇ ਬਚਨ ਕੀਤਾ ਕਿ ਸੁਣਾ ਭਾਈ ਬੂੜਿਆ ਮਨ

ਵਿਚ ਕੀ ਗਿਣਤੀਆਂ ਗਿਣ ਰਿਹਾ ਹੈਂ। ਉਸਨੇ ਸਾਰਾ ਹਾਲ ਸੰਗਤ ਦੇ ਰੂ ਬਰੂ ਕਹਿ ਸੁਣਾਇਆ। ਗੁਰੂ ਜੀ ਹੱਸਕੇ ਕਹਿਣ ਲਗੇ ਕਿ ਭਾਈ ਸਾਡਾ ਤੇਰਾ ਤਾਂ ਪਿਛਲੇ ਜਨਮ ਦਾ ਹੀ ਸਬੰਧ ਹੈ। ਤੂੰ ਤੇ ਆਂਹਦਾ ਹੈਂ ਕਿ ਅਜ ਪਹਿਲੀ ਵਾਰ ਹੀ ਦਰਸ਼ਨ ਹੋਏ ਹਨ। ਬੂੜੇ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਪਿਛਲੇ ਜਨਮ ਦੇ ਹਾਲ ਕੀ ਜਾਣਾਂ। ਆਪ ਸਰਬ ਸ਼ਕਤੀ ਮਾਨ ਸਰਵੱਗਯ ਗੁਰੂ ਹੋ। ਅੰਤ੍ਰਯਾਮੀ ਹੋ। ਜੋ ਕਹਿ ਰਹੇ ਹੋ ਓਹ ਠੀਕ ਹੋਸੀ। ਪਰ ਦੀਨ ਦਯਾਲ ਜੀ ਮੈਂ ਤੇ ਤੇਰੇ ਅਗੇ ਸਚ ਸੱਚ ਹੀ ਪਿਆ ਆਖਦਾ ਹਾਂ ਜੋ ਮੈਨੂੰ ਪਿਛਲੇ ਜਨਮ ਦਾ ਕੋਈ ਉਕਾ ਹੀ ਪਤਾ ਨਹੀਂ। ਗੁਰੂ ਜੀ ਨੇ ਬੂੜੇ ਦੀ ਕੰਡ ਤੇ ਥਾਪੀ ਦੇਕੇ ਬਚਨ ਕੀਤਾ ਕਿ ਤੈਨੂੰ 'ਸਭ ਪਤਾ ਹੈ' ਸੋ ਆਪਣੀ ਜੁਬਾਨੀ ਹੀ ਸੁਣਾ। ਬਸ ਥਾਪੀ ਦੇਣ ਦੀ ਢਿਲ ਸੀ ਬੂੜੇ ਨੂੰ ਜਨਮ ਜਨਮਾਤ੍ਰਾਂ ਦਾ ਸਭ ਗਿਯਾਨ ਹੋ ਆਇਆ। ਆਖਣ ਲਗਾ ਕਿ ਸਚੇ ਪਾਤਸ਼ਾਹ ਪਿਛਲੇ ਜਨਮ ਵਿਚ ਵੀ ਮੈਂ ਤੇਰਾ ਸੇਵਕ ਸੀ ਅਤੇ ਆਪ ਮੇਰੇ ਗੁਰੂ ਸੌ। ਇਕ ਦਿਨ ਮੈਂ ਧਰਮ ਸਾਲਾ ਵਿਚੋਂ ਪ੍ਰਸ਼ਾਦ ਛਕ ਆਯਾ। ਆਪ ਜੀ ਨੇ ਮੈਨੂੰ ਸਰਾਪ ਦੇ ਦਿਤਾ ਕਿ ਤੂੰ ਪੂਜਾ ਦੇ ਧਾਨ ਦੀ ਰੋਟੀ ਖਾ ਆਇਆ ਹੈਂ। ਏਸ ਲਈ ਤੈਨੂੰ ਫੇਰ ਜਨਮ ਧਾਰਨਾ ਪਏਗਾ। ਜਿਸ ਵੇਲੇ ਆਪ ਨੇ ਇਹ ਸਰਾਫ ਦਿਤਾ ਤਾਂ ਮੈਂ ਦੀਨਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਮੇਰਾ ਨਿਸਤਾਰਾ ਮੁੜ ਕਿਵੇਂ ਹੋਸੀ ? ਤਾਂ ਆਪ ਜੀ ਨੇ ਵਾਕ ਕੀਤਾ ਸੀ ਕਿ "ਅਸੀਂ ਵੀ ਓਦੋਂ ਯਾਰ੍ਹਵਾਂ ਜਾਮਾਂ ਧਾਰਨ ਕਰਾਂਗੇ ਅਰ ਸਾਨੂੰ ਮਿਲਕੇ ਤੇਰਾ

ਉਧਾਰ ਹੋਸੀ" ਜਿਸ ਵੇਲੇ ਸਾਰੀ ਸੰਗਤ ਨੇ ਭਾਈ ਬੂੜੇ ਦੇ ਮੂੰਹੋਂ ਏਹ ਗਲ ਸੁਣੀ ਤਾਂ ਸਾਰਿਆਂ ਦੇ ਸੰਦੇਹ ਨਿਵਿਰਤ ਹੋ ਗਏ। ਬੂੜੇ ਨੇ ਹਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ ਹੁਣ ਮੇਰੇ ਵਾਸਤੇ ਕੀ ਹੁਕਮ ਹੈ ! ਉਤ੍ਰ ਮਿਲਿਆ ਕਿ ਭਾਈ "ਨਾਮ ਬੋਵਹੁ ਨਾਮ ਬੋਵਹੁ" ਅਤੇ 'ਕਲਿ ਕੇਵਲ ਨਾਮ ਅਧਾਰ' ਗੁਰੂ ਜੀ ਦਾ ਵਾਕ ਹੈ। ਸੋ ਨਾਮ ਹੀ ਕਲਿਆਨ ਕਾਰੀ ਹੈ। ਜੋ ਤੈਨੂੰ ਗੁਰ ਮੰਤ੍ਰ ਰੂਪ ਵਿਚ ਦਿਤਾ ਜਾਵੇਗਾ। ਏਸਦਾ ਅਭਿਆਸ ਕਰਕੇ ਤੇਰੀ ਮੁਕਤੀ ਹੋਵੇਗੀ। ਬੂੜੇ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਮੁੜ ਕ੍ਰਿਪਾ ਕਰਕੇ ਉਸ ਨਾਮ ਦੀ ਦਾਤ ਛੇਤੀ ਕਿਉਂ ਨਹੀਂ ਬਖਸ਼ਦੇ ? ਗੁਰੂ ਜੀ ਨੇ ਬਚਨ ਕੀਤਾ ਕਿ ਏਡੀ ਜਲਦੀ ਕਿਉਂ ਕਰ ਰਿਹਾ ਹੈਂ। ਬੂੜੇ ਨੇ ਉਤ੍ਰ ਵਿਚ ਬੇਨਤੀ ਕੀਤੀ ਕਿ 'ਗ੍ਰੀਬ ਨਿਵਾਜ ਜੀ ! ਅਗੇ ਬਹੁਤ ਭਟਕ ਚੁਕਾ ਹਾਂ ਬਥੇਰੇ ਸਾਸ ਬਿਰਥਾ ਖੋਏ ਹਨ। ਅਜ ਤੀਕ ਪਤਾ ਨਹੀਂ ਏਹ ਅਮੋਲਕ ਲਾਲ ਕੋਹੜੀ ਭੰਗ ਦੇ ਭਾੜੇ ਮੈਂ ਗੁਆ ਚੁਕਾ ਹਾਂ। ਇਸ ਲਈ ਹੁਣ ਛੇਤੀ ਕ੍ਰਿਪਾਲਤਾ ਕਰੋ ਅਤੇ ਮੈਨੂੰ ਅਨਾਥ ਨੂੰ ਭਵਸਾਗਰ ਅੰਦਰ ਰੁੜਦੇ ਜਾਂਦੇ ਨੂੰ ਗੋਤੇ ਖਾ ਰਹੇ ਨੂੰ ਬਾਹੋਂ ਫੜਕੇ ਕਢ ਲਵੋ। ਕਿਨਾਰੇ ਲਾ ਦਿਓ। ਜਨਮ ਮਰਨ ਦਾ ਰੋਗ ਕਟਕੇ ਆਪਣੇ ਪ੍ਰਾਵਨ ਚਰਨਾਂ ਨਾਲ ਅਭੇਦ ਕਰ ਲਵੋ। ਗੁਰੂ ਜੀ ਨੇ ਓਸਦੀ ਅਜੇਹੀ ਅਧੀ-ਨਗੀ ਅਤੇ ਵੈਰਾਗ ਭਰੇ ਬਚਨ ਸੁਣਕੇ ਭਜਨ ਸੁਣਾ ਦਿਤਾ। ਰੰਗਣ ਚੜ ਗਈ 'ਨਦਰੀ ਨਦਰਿ ਨਿਹਾਲ' ਹੋਗਿਆ। ਕੁਝ ਦਿਨ ਹਜਰੋਂ ਸਤਿਗੁਰਾਂ ਦੀ ਹਜੂਰੀ ਵਿਚ ਰਹਿਕੇ ਨਾਮ

ਅਭਿਆਸ ਕਰਦਾਰਿਹਾ ਫਿਰ ਆਗਿਆ ਪਾਕੇ ਬੂੜਾ ਆਪਣੇ ਨਗਰ ਮਰਦਾਨ ਨੂੰ ਚਲਾ ਗਿਆ।

## ਭਾਈ ਧਨੀ ਰਾਮ ਦਾ ਪ੍ਰਸ਼ਨ

ਇਕ ਦਿਨ ਭਾਈ ਧਨੀ ਰਾਮ ਜੀ ਨੇ (ਜੋ ਗੁਰੂ ਜੀਦੇ ਦਰਸ਼ਨ ਕਰਨ ਲਈ ਹਜਰੋਂ ਆਏ ਹੋਏ ਸਨ) ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਗ੍ਰੀਬਨਿਵਾਜ ਕਈ ਸਾਧੂ ਇਸ ਪ੍ਰਕਾਰ ਦੇ ਦੇਖੇ ਹਨ ਸਾਰੀ ਉਮਰ ਭਜਨ ਤੇ ਸਤਿਸੰਗ ਕਰਦੇ ਰਹਿੰਦੇ ਹਨ ਅਤੇ ਲਗਦੀ ਵਾਹੇ ਕੋਈ ਕੁਕਰਮ ਵੀ ਓਹ ਨਹੀਂ ਕਰਦੇ ਪ੍ਰੰਤੂ ਅੰਤਨੂੰ ਓਹ ਦੁਖੀ ਹੋਕੇ ਹੀ ਮਰਦੇ ਹਨ। ਪਰ ਕਈ ਪਾਪੀ ਅਤੇ ਸਾਰੀ ਉਮਰ ਪਾਪ ਕਰਮਾਂ ਵਿਚ ਗ੍ਰਸਤ ਰਹਿੰਦੇ ਹਨ। ਸਤਿਸੰਗ ਨਹੀਂ ਕਰਦੇ ਪਰਉਪਕਾਰ ਦਾ ਨਾਉਂ ਨਹੀਂ ਲੈਂਦੇ। ਭਜਨ ਦਾ ਓਹਨਾਂ ਨੂੰ ਪਤਾ ਹੀ ਨਹੀਂ। ਨੇਕੀ ਕਰਨੀ ਓਹਨਾਂ ਦੇ ਇਖ਼ਲਾਕ ਦੇ ਖਿਲਾਫ ਹੁੰਦੀਏ। ਸਤਿਸੰਗ ਤੋਂ ਕੋਹਾਂ ਦੂਰ ਰਹਿੰਦੇ ਹਨ ਫਿਰ ਵੀ ਅੰਤ ਵੇਲੇ ਓਹ ਅਜੇਹੇ ਦੁਖੀ ਹੋਕੇ ਨਹੀ ਮਰਦੇ ਸਗੋਂ ਓਹਨਾਂ ਨੂੰ ਪਤਾ ਹੀ ਨਹੀਂ ਹੁੰਦਾ ਕਿ ਅੰਤ ਵੇਲੇ ਦਾ ਦੁਖ ਕੀ ਚੀਜ਼ ਹੁੰਦਾ ਹੈ। ਕ੍ਰਿਪਾ ਕਰਕੇ ਆਪ ਇਸ ਸੰਦੇਹ ਦੀ ਨਵਿਰਤੀ ਕਰ ਦਿਓ ਕਿ ਜੋ ਭਜਨ ਕਰਨ ਵਾਲੇ ਹਨ ਓਹ ਦੁਖੀ ਹੋਕੇ ਅਤੇ ਪਾਪੀ ਫਿਰਦੇ ਤੁਰਦੇ ਹੀ ਮਰ ਜਾਂਦੇ ਹਨ, ਇਸ ਵਿਚ ਕੀ ਭੇਦ ਹੈ। ਏਸ ਉਲਟੀ ਗਲ ਦੀ ਸਾਨੂੰ ਤੇ ਕੁਝ ਸਮਝ ਨਹੀਂ ਪੈਂਦੀ। ਗੁਰੂ ਜੀ ਨੇ ਬਚਨ ਕੀਤਾ

ਕਿ ਭਾਈ ਦੁਖ ਸੁਖ ਮਨੁਖ ਦੇ ਕਰਮਾਂ ਦਾ ਹੀ ਫੇੜ ਹੈ। ਜੋ ਏਸ ਜਨਮ ਵਿਚ ਭਜਨ ਕਰਦੇ ਹੋਏ ਅੰਤ ਨੂੰ ਦੁਖੀ ਹੋਕੇ ਮਰਦੇ ਹਨ, ਓਹਨਾਂ ਦੇ ਪਿਛਲੇਰੇ ਜਨਮ ਦੇ ਕਰਮਾਂ ਦਾ ਭੋਗ ਬਾਕੀ ਹੁੰਦਾ ਹੈ। ਸੋ ਓਸ ਨੂੰ ਭੋਗ ਕੇ ਅੰਤ ਸਮੇਂ ਮੁਕਤ ਹੋ ਜਾਂਦੇ ਹਨ।

ਜੇਹੜੇ ਆਦਮੀ ਏਸ ਜਨਮ ਵਿਚ ਉਗਰ ਪਾਪ ਕਰਦੇ ਹੋਏ ਵੀ ਅੰਤ ਨੂੰ ਸੁਖੀ ਮਰਦੇ ਹਨ ਓਹਨਾਂ ਦੇ ਪੂਰਬ ਜਨਮ ਦੇ ਸ਼ੁਭ ਕਰਮਾਂ ਦਾ ਫਲ ਇਸ ਦੇਹੀ ਵਿਚ ਸੁਖ ਪ੍ਰਾਪਤ ਹੁੰਦਾ ਹੈ। ਪਰ ਜੋ ਏਸ ਜਨਮ ਵਿਚ ਪਾਪ ਕਰਦੇ ਰਹੇ ਹਨ। ਓਸਦਾ ਫਲ ਓਹਨਾਂ ਨੂੰ ਚੁਰਾਸੀ ਦਾ ਭਰਮਣ ਪ੍ਰਾਪਤ ਹੁੰਦਾ ਹੈ। ਏਹ ਸੁਣਕੇ ਭਾਈ ਧਨੀ ਰਾਮ ਜੀ ਦੀ ਨਿਸ਼ਾ ਹੋ ਗਈ। ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਧੰਨਵਾਦ ਕਰਦੇ ਹੋਏ ਆਪਣੇ ਸਥਾਨ ਤੇ ਬੈਠ ਭਾਈ ਧਨੀਰਾਮ ਭਜਨਾ ਨੰਦ ਵਿਚ ਮਗਨ ਹੋ ਗਏ।



# ਸ੍ਰੀ ਗੁਰੂ ਬਾਲਕ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ

ਜੇਹਾ ਕਿ ਪਿਛਲੇ ਪ੍ਰਸੰਗਾਂ ਵਿਚ ਵਰਨਨ ਕੀਤਾ ਜਾ ਚੁਕਾ ਹੈ ਜੋ ਸ੍ਰੀ ਗੁਰੂ ਬਾਲਕ ਸਿੰਘ ਜੀ ਕਈ ਵਾਰੀ ਏਹ ਕਿਹਾ ਕਰਦੇ ਸਨ ਕਿ ਅਸੀਂ ਠਾਕਰਾਂ ਦੀ ਉਡੀਕ ਵਿਚ ਰਾਹ ਤੁਕ ਰਹੇ ਹਾਂ ਕਿ ਕਦੋਂ ਓਹ ਔਂਦੇ ਹਨ ਅਤੇ ਆਪਣੀ ਭਜਨ ਅਤੇ ਗੁਰਿਆਈ ਦੀ ਰਾਸ ਸੰਭਾਲਦੇ ਹਨ। ਪਾਠਕਾਂ ਨੂੰ ਖਬਰਿਆ ਏਸ ਗਲ ਵਿਚ ਸੰਦੇਹ ਹੀ ਰਿਹਾ ਹੋਵੇ ਕਿ 'ਠਾਕਰ' ਜੀ ਕੌਣ ਸਨ ਅਤੇ ਕਿਥੇ ਹੋਏ ਹਨ ?। ਇਸਦੇ ਉਤ੍ਰ ਵਿਚ ਪਾਠਕਾਂ ਨੂੰ, ਗੁਰੂ ਬਾਲਕ ਸਿੰਘ ਜੀ ਦੇ ਗੁਰ ਦਰਸ਼ਨ ਗੁਰਮੰਤ੍ਰ ਅਤੇ ਗੁਰਿਆਈ ਦੀ ਸਾਖੀ ਜੋ ਪੰਨਾ ਅੰਕ ..........੧੩.........ਤੋਂ ਅਰੰਭ ਹੁੰਦੀ ਹੈ ਯਾਦ ਕਰਾਈ ਜਾਂਦੀ ਹੈ। ਓਸ ਸਾਖੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਥੇ ਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ ਦਿਤੀ, ਓਥੇ ਨਾਲ ਹੀ ਏਹ ਵੀ ਗਯਾਤ ਕਰਾ ਦਿਤਾ ਕਿ 'ਮੇਰੋ ਅਵਤਾਰ ਅੰਸ ਰਾਮ ਸਿੰਘ ਹਵੈ ਭਰੇ।' ਪੁਨ-'ਤਿਸ ਮਹਿ ਰਾਮ ਸਿੰਘ ਮਮਸਾਰਾ। ਦੇਸ਼ ਮਾਲਵੇ ਮਹਿ ਅਵਤਾਰਾ" ਕਿ ਮੇਰਾ ਅਵ-ਤਾਰ ਰਾਮ ਸਿੰਘ, ਭੈਣੀ ਗ੍ਰਾਮ ਬਾਢੀਆਂ ਦੀ ਕੁਲ ਵਿਖੇ ਹੋਵੇਗਾ ਯਥਾ 'ਰਾਮ ਸਿੰਘ ਬਾਢੀ ਸੁਤ ਹੋਈ। ਬਲੂਆ ਰਾਜ ਕਰੇਗਾ ਸੋਈ।' (ਦੇਖੋ ੧੦੦ ਸਾਖੀ ) ਇਸ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਤਾ ਅਰਪਨ ਕਰਕੇ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਆਪਨੇ ਓਸ ਅਕਰਾਰ ਅਨੁਸਾਰ ਭੈਣੀ ਜਿਲਾ ਲੁਦੇਹਾਨਾ ਦੇ ਰਾਮਗੜੀਏ ਘ੍ਰਾਣੇ ਵਿਖੇ ਸੰਮਤ ੧੯੭੨ ਬਿਕ੍ਰਮੀ ਨੂੰ ਅਵਤਾਰ ਧਾਰਨ ਕੀਤਾ। ਮਾਤਾ ਸਦਾ ਕੌਰ ਅਤੇ ਬਾਬਾ ਜਸਾ ਸਿੰਘ ਜੀ ਨੂੰ ਵਧਾਈਆਂ ਮਿਲਨ ਲਗੀਆਂ ਪਰ ਸ੍ਰੀ ਗੁਰੂ ਬਾਲਕ ਸਿੰਘ ਜੀ ਥੀਂ ਬਿਨਾਂ ਦੂਜਾ ਕੌਣ ਜਾਣਦਾ ਸੀ ਕਿ ਏਸ ਰਾਮਗੜ੍ਹੀਆ ਖਾਨਦਾਨ ਵਿਚ ਉਹ 'ਰਾਮ ਸਿੰਘ' ਪ੍ਰਗਟ ਹੋਇਆ ਹੈ ਜਿਸ ਨੂੰ ਸੁਕਦੇਵ ਆਦਿ ਰਿਸ਼ੀ ਆਦਿ-ਕਾਲ ਵਿਖੇ ਹੀ ਨਮਸ਼ਕਾਰਾਂ ਕਰ ਗਏ ਹਨ। ਕੌਣ ਜਾਣਦਾ ਸੀ ਕਿ ਏਹ ਰਾਮ ਸਿੰਘ ਉਹ ਵਯਕਤੀ ਅਵਤਰਿਤ ਹੋਈ ਹੈ ਜਿਸਨੇ ਭਾਰਤ ਵਰਸ਼ ਵਿਚ ਆਪਣੀ ਅਲੌਕਿਕ ਅਰ ਅਦਿ-ਭੁਤ ਆਤਮਿਕ ਸ਼ਕਤੀ ਦੇ ਪ੍ਰਭਾਵ ਨਾਲ ਰਾਮਗੜ੍ਹੀਆਂ ਦੀ ਏਸ ਨਾ ਮਾਲੂਮ ਕੁਲ ਨੂੰ ਸਾਰੇ ਸੰਸਾਰ ਦੇ ਵਿਚ ਉਜਲ ਕਰ ਦੇਣਾ ਹੈ। ਮੁਕਦੀ ਗਲ ਏਹ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਵਾਨ ਹੋਕੇ ਮਹਾਰਾਜਾ ਨੌਨਿਹਾਲ ਸਿੰਘ ਜੀ ਦੀ ਫੌਜ ਵਿਚ ਭਰਤੀ ਹੋ ਗਏ ਜਿਥੇ ਓਹਨਾ ਦੇ ਦੈਵੀ ਗੁਣਾਂ ਨੇ ਆਪਣਾ ਚੰਗਾ ਅਸਰ ਅਤੇ ਰਸੂਖ ਪੈਦਾ ਕਰ ਲਿਆ। ਏਥੇ ਏਹ ਵਰਨਨ ਕਰਨ ਦੀ ਕੋਈ ਲੋੜ ਨਹੀਂ ਕਿ ਆਪਣੇ ਜਨਮ ਤੋਂ ਲੈਕੇ ਫੌਜੀ ਨੌਕਰੀ ਦੇ ਅੰਤਲੇ ਦਿਨ ਤੀਕ ਆਪਨੇ ਕੀ ਕੌਤਕ ਕੀਤੇ। ਇਸ ਪ੍ਰਸੰਗ ਦਾ ਸਬੰਧ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਨਾਲ ਹੈ ਜੋ 'ਨਾਮਧਾਰੀ ਇਤਿਹਾਸ' ਦੇ ਦੂਜੇ ਹਿਸੇ ਵਿਖੇ ਵਿਸ਼ਥਾਰ ਪੂਰਬਕ ਲਿਖਯਾ ਜਾਵੇਗਾ। ਏਥੇ ਤਾਂ ਅਸਾਂ ਕੇਵਲ ਏਹ ਹੀ ਦਸਣਾ ਹੈ ਕਿ ਸ੍ਰੀ ਗੁਰੂ

ਬਾਲਕ ਸਿੰਘ ਜੀ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ ਕਿਵੇਂ ਹੋਯਾ। ਇਸ ਲਈ ਜਿੰਨਾਂ ਕੁ ਏਸ ਪ੍ਰਸੰਗ ਦਾ ਸਬੰਧ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੀਵਨ ਨਾਲ ਸਬੰਧਿਤ ਹੈ ਸਿਰਫ ਓਨਾ ਕੂ ਹੀ ਏਥੇ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਵੇਗਾ।

ਹਜਰੋਂ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ ਸਿਖਾਂ ਨੂੰ ਸੁਣਾ ਰਹੇ ਹਨ ਬਾਰ੍ਹਵਾਂ ਜਾਮਾ ਅਵਤਾਰ ਧਾਰਨ ਕਰੀ ਬੈਠਾ ਹੈ ਅਸੀਂ ਓਸਦਾ ਰਾਹ ਉਡੀਕਦੇ ਹਾਂ ਅਤੇ ਏਧਰ ਮਹਾਰਾਜ ਨੌਨਿਹਾਲ ਸਿੰਘ ਜੀ ਦੀ ਫੌਜ ਨੂੰ ਸਰਕਾਰ ਨੇ ਹੁਕਮ ਕਰ ਦਿਤਾ ਕਿ ਖਜਾਨਾ ਪਸ਼ੌਰ ਪੁਚਾਣ ਵਾਸਤੇ ਤਿਆਰ ਹੋ ਜਾਵੇ।

ਸਰਕਾਰੀ ਹੁਕਮ ਅਨੁਸਾਰ ਸੰਮਤ ੧੮੯੮ ਬਿਕ੍ਰਮੀ ਨੂੰ ਫੌਜ ਨੇ ਲਹੌਰ ਤੋਂ ਕੂਚ ਕਰ ਦਿਤਾ ਅਤੇ ਮੰਜ਼ਲੋ ਮੰਜ਼ਲੀ ਅਪਣਾ ਸਫਰ ਮੁਕੌਣ ਦੇ ਆਹਰ ਵਿਚ ਤਤਪਰ ਹੋ ਗਈ। ਹੁਣ ਇਕ ਤੇ ਫੌਜ ਦਾ ਮਾਰਚ ਦੂਜੇ ਫੌਜ ਵੀ ਖਾਲਸੇ ਦੀ, ਤੀਜੇ ਲੁਟ ਮਾਰ ਦਾ ਜ਼ਮਾਨਾ ਏਹਨਾਂ ਤਿੰਨਾ ਹੀ ਬਿਧਾਂ ਦੇ ਇਕੱਠਿਆਂ ਹੋ ਜਾਣ ਨਾਲ ਭਲਾ ਏਹ ਕਿਵੇਂ ਆਸ ਕੀਤੀ ਜਾ ਸਕਦੀ ਸੀ ਕਿ ਫੌਜਾਂ ਆਪਣੇ ਸਫਰ ਨੂੰ ਸੁਖ ਸਾਂਦ ਅਤੇ ਅਮਨ ਅਮਾਨ ਨਾਲ ਸਮਾਪਤ ਕਰ ਲੈਣਗੀਆਂ। ਲਹੌਰੋਂ ਮਾਰਚ ਹੁੰਦਿਆਂ ਹੀ ਲੁਟ ਖਸੁਟ ਅਰੰਭ ਹੋ ਗਈ। ਰਸਤੇ ਵਿਚ ਜੋ ਫਸਲ ਆਯਾ ਮਲੀਆ ਮੇਟ ਅਤੇ ਜੋ ਜਿੰਦ ਵਾਲਾ ਰਾਹੀ ਮੁਸਾਫਰ ਮਿਲਿਆ-'ਸਤਿ ਸ੍ਰੀ ਅਕਾਲ' ਕੁਟ ਮਾਰ ਕੀਤੀ ਤੇ ਖੋਹਲਿਆ ਮਾਲ। ਪਿੰਡਾਂ ਦੇ ਵਿਚ ਹਾਹਾਕਾਰ

ਮਚ ਗਿਆ। ਗਲ ਕੀ ਖਾਲਸਾ ਜੀ ਦੀਆਂ ਫੌਜਾਂ ਅਜੇਹੀ ਸ਼ਾਂਤੀ ਨਾਲ ਮਾਰਚ ਕਰ ਰਹੀਆਂ ਹਨ ਕਿ ਦੇਸ਼ ਵਿਚ ਧੁੰਮਾ ਪੈ ਗਈਆਂ ਹਾਲ ਦੁਹਾਈ ਮੱਚ ਗਈ। ਅਜੇ ਫ਼ੌਜਾਂ ਦੇ ਡੇਰੇ ਵਜ਼ੀਰਾ ਬਾਦ ਹਨ ਤੇ ਹਲ ਚਲ ਗੁਜਰਾਤ ਮਚ ਜਾਂਦੀ ਏ। ਜਦੋਂ ਫੌਜਾਂ ਪੋਠੋਹਾਰ ਵਿਚ ਪੁਜੀਆਂ ਤਾਂ ਹਜਰੋਂ ਦੇ ਲੋਕਾਂ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਕੋਲ ਅਰਜ ਕੀਤੀ ਕਿ ਸਚੇ ਪਾਤਸ਼ਾਹ ਫੌਜ ਲੁਟ ਮਾਰ ਕਰਦੀ ਹੋਈ ਆ ਰਹੀਏ ਸਾਡਾ ਕੀ ਹਾਲ ਥੀ ਸੀ ? ਸ੍ਰੀ ਗੁਰੂ ਜੀ ਨੇ ਬਚਨ ਕੀਤਾ ਕਿ ਸੰਸਾ ਨਾ ਕਰੋ ਏਧਰ ਦੇ ਲੋਕੀਂ ਲੁਟ ਮਾਰ ਤੋਂ ਬਚ ਰਹਿਣਗੇ। ਅਟਕ ਦੇ ਉਰਾਰ ਇਕ ਬੌਲੀ ਹੈ ਜਿਸ ਵੇਲੇ ਫੌਜ ਓਥੇ ਪੁਜੀ ਤਾਂ ਪਸ਼ੌਰ ਦੀ ਫੌਜ ਅਗੋਂ ਖਜ਼ਾਨਾ ਲੈਣ ਵਾਸਤੇ ਏਧਰ ਨੂੰ ਆ ਰਹੀ ਸੀ। ਬੌਲੀ ਦੇ ਮੁਕਾਮ ਤੋਂ ਖਜ਼ਾਨਾਂ ਲੈਕੇ ਵਾਪਸ ਮੁੜ ਗਈ ਅਤੇ ਲਾਹੌਰ ਵਾਲੀ ਫੌਜ ਹਜ਼ਰੋਂ ਵਾਲੇ ਕਿਲੇ ਵਿਚ ਆ ਰਹੀ।

ਜਿਸ ਵੇਲੇ ਫੌਜੀ ਸਿਖਾਂ ਨੇ ਜਿੰਨ੍ਹਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਸ਼ਾਮਲ ਸਨ, ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਮਹਿਮਾਂ ਸੁਣੀਂ, ਤ੍ਹਾਂ ਕਈਆਂ ਦੇ ਦਿਲ ਵਿਚ ਦਰਸ਼ਨ ਕਰਨ ਦੀ ਉਮੰਗ ਪੈਦਾ ਹੋ ਗਈ। ਸਭ ਥੀਂ ਪਹਿਲਾਂ ਬਾਬਾ ਜਮੀਤ ਸਿੰਘ ਜੀ, ਨਗਰ ਗਿਲ ਜਿਲਾ ਸਿਆਲ ਕੋਟ, ਨੇ ਜਾਕੇ ਦਰਸ਼ਨ ਕੀਤਾ। ਅਗੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਏਸ ਸਬਦ ਦੀ ਕਥਾ ਕਰਰਹੇ ਸਨ'ਕਿ'ਜੁਗ ੨ ਆਪੋਆਪਣਾ ਧਰਮ ਹੈ ਸੋਧ ਦੇਖਹੁ ਵੇਦ ਪੁਰਾਨਾ।' ਬਾਬਾ ਜਮੀਤ ਸਿੰਘ

ਜੀ ਸੰਗਤ ਵਿਚ ਬੈਠੇ ਹੋਏ ਕਥਾ ਸਰਵਨ ਕਰ ਰਹੇ ਸਨ ਗੁਰੂ ਜੀ ਨੇ ਸਬਦ ਦੀ ਵਿਆਖਯਾ ਕਰਦਿਆਂ ਹੋਇਆਂ ਕਿਹਾ ਕਿ ਭਾਈ 'ਸੋਹੰ' ਆਦਿ ਜੋ ਨਾਮ ਸਨ ਓਹ ਪਿਛਲੇਰੇ ਜੁਗਾਂ ਦੇ ਜਾਪ ਸਨ ਪਰ ਕਲਿਜੁਗ ਵਿਚ ਏਹਨਾਂ ਚਹੁੰ ਅਖਰਾਂ ਵਿਚ ਹੀ ਸੱਤ ਸੱਤਾ ਹੈ, ਤਾਂਤੇ ਜੋ ਲੋਕ ਇਸ ਜੁਗ ਵਿਚ ਏਹਨਾਂ ਚਹੁੰ ਅਖਰਾਂ ਨੂੰ ਛੱਡਕੇ 'ਸੋਹੰ' ਆਦਿ ਦਾ ਜਾਪ ਕਰਦੇ ਹਨ, ਓਹ ਨਾਮ ਰੂਪ ਕਣ ਨੂੰ ਛਡਕੇ ਤੋਹ ਕੁਟਦੇ ਹਨ। ਅਥਵਾ ਇਉਂ ਕਹੋ ਕਿ ਦੁਧ ਦਾ ਤਿਆਗ ਕਰਕੇ ਪਾਣੀ ਰਿੜਕ ਰਹੇ ਹਨ। ਏਹ ਤਾਂ ਸਪਸ਼ਟ ਹੀ ਹੈ ਕਿ ਪਾਣੀ ਰਿੜਕਣ ਵਾਲੇ ਨੂੰ ਮੱਖਣ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬਾਬਾ ਜਮੀਤ ਸਿੰਘ ਜੀ ਆਦਿ ਬਹੁਤ ਸਾਰੇ ਸਜਣ 'ਸੋਹੰ' ਦਾ ਹੀ ਜਾਪ ਕਰਦੇ ਹੁੰਦੇ ਸਨ ਜਿਸ ਵੇਲੇ ਬਾਬਾ ਜਮੀਤ ਸਿੰਘ ਜੀ ਨੇ ਗੁਰੂ ਜੀ ਦੀ ਰਸਨਾਂ ਦੁਆਰਾ ਜਾਪ ਦਾ ਨਿਰਣਾ ਸੁਣਿਆਂ ਤਾਂ 'ਸੋਹੰ' ਤੋਂ ਸ਼ਰਧਾ ਉਠ ਗਈ। ਮਹਾਰਾਜ ਜੀ ਦੇ ਚਰਨਾਂ ਕਵਲਾਂ ਵਿਖੇ ਖਲੋਕੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਏਸ ਜਮਾਨੇ ਦਾ ਭਜਨ ਬਖਸ਼ਕੇ ਕ੍ਰਿਤਾਰਥ ਕੀਤਾ ਜਾਵੇ, ਬਾਬੇ ਦੀ ਸ਼ਰਧਾ ਅਰ ਅਧੀਨਗੀ ਵੇਖਕੇ ਗੁਰੂ ਜੀ ਨੇ ਭਜਨ ਦਸ ਦਿਤਾ। ਤਦ ਪਸਚਾਤ ਬਚਨ ਕੀਤਾ ਕਿ ਗੁਪਤ ਜਪਣਾਂ ਅਤੇ ਗੁਪਤ ਹੀ ਰਖਣਾਂ। ਬਾਬਾ ਜੀ ਦੀ ਵਿਰਤੀ, ਜੋ ਅਗੇ 'ਸੋਹੰ' ਦਾ ਜਾਪ ਕਰਦਿਆਂ ਹੋਇਆਂ ਡੋਲਦੀ ਰਹਿੰਦੀ ਸੀ, ਓਹ ਭਜਨ ਸੁਣਦਿਆਂ ਸਾਰ ਹੀ ਟਿਕ ਗਈ। ਨਿਸਚਾ ਤਾਂ ਬਾਬਾ ਜੀ ਨੂੰ

ਕਥਾ ਸੁਣਕੇ ਹੀ ਹੋ ਗਿਆ ਸੀ ਪਰੰਤੂ ਵਿਰਤੀ ਦੇ ਟਿਕਾਉ ਨੇ ਬਾਬਾ ਜੀ ਦੀ ਸ਼ਰਧਾ ਨੂੰ ਚਾਰ ਗੁਣੀ ਵਧੀਕ ਕਰ ਦਿਤਾ। ਹੁਣ ਬਾਬਾ ਜੀ ਭਜਨ ਲੈਕੇ ਫੌਜ ਨੂੰ ਔਂਦੇ ਹੋਏ ਬੜੇ ਵੈਰਾਗ ਵਿਚ ਹੋਕੇ ਇਹ ਸਬਦ ਗਾ ਰਹੇ ਸਨ:-

ਮਾਈ ਧਨੁ ਪਾਇਓ ਹਰਿ ਨਾਮ।
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮ।

ਫੌਜ ਵਿਚ ਪੁਜਕੇ ਬਾਬਾ ਜਮੀਤ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਦੇ ਨਾਉਂ ਅਤੇ ਜਸ ਦਾ ਐਉਂ ਢੰਡੋਰਾ ਦਿਤਾ ਜਿਵੇਂ ਮੱਖਣਸ਼ਾਹ ਲੁਬਾਣੇ ਨੇ ਸ੍ਰੀ ਗੁਰੂ ਤੇਗ ਬਹਾਦਰ ਹਿੰਦ ਦੀ ਚਾਦਰ ਨੂੰ ਲਭ ਕੇ ਕੋਠੇ ਤੇ ਚੜ੍ਹਕੇ ਮੁਨਾਦੀ ਕੀਤੀ ਸੀ। ਬਾਬਾ ਜੀ ਨੂੰ ਨਾਮ ਦੀ ਰੰਗਣ ਵਿਚ ਰੰਗਿਆ ਹੋਯਾ ਵੇਖਕੇ ਅਤੇ ਗੁਰੂ ਜੀ ਦੀ ਕਥਾ ਦਾ ਰਸ ਅਰ ਦੈਵੀ ਗੁਣਾਂ ਦਾ ਜਸ ਸੁਣਕੇ ਫੌਜ ਵਿਚੋਂ ਜਥਿਆਂ ਦੇ ਜਥੇ ਦਰਸ਼ਨ ਨੂੰ ਜਾਣ ਲਗੇ। ਕਦੀ ਦੋ ਕਦੀ ਚਾਰ ਕਦੀ ਏਸ਼ਥੀਂ ਵਧੀਕ ਸਿਖਾਂ ਦੀਆਂ ਟੋਲੀਆਂ ਜਾਕੇ ਦਰਸ਼ਨ ਕਰਦੀਆਂ। ਸੰਗਤ ਦਾ ਪਰੇਮ ਅਤੇ ਸਤਿਗੁਰਾਂ ਦਾ ਤੇਜਸਵੀ ਦੀਦਾਰ ਫੌਜੀ ਸਿਖਾਂ ਦੇ ਦਿਲਾਂ ਨੂੰ ਇੰਵ ਵਿੰਨ੍ਹੀ ਤੁਰਿਆ ਜਾਂਦਾ ਹੈ ਜਿਵੇਂ ਅਰਜਨ ਦੇ ਬਾਣ ਸ਼ੱਤਰੂਆਂ ਦੇ ਕਲੇਜਿਆਂ ਵਿਚ ਦੀ ਲੰਘ ਕੇ ਦੁਸਾਰ ਪਾਰ ਹੋ ਜਾਂਦੇ ਸਨ। ਅਰਜਨ ਦੇ ਬਾਣ ਤਾਂ ਤਨ ਨਾਲ ਸਪਰਸ਼ ਕਰਦਿਆਂ ਹੋਇਆਂ ਮਨੁਖ ਜੀਵਨ ਦਾ ਅੰਤ ਕਰ ਦਿੰਦੇ ਅਤੇ ਏਹ ਆਸੁਰੀ ਜੀਵਨ ਦਾ ਅੰਤ ਕਰਦੇ ਹੋਏ ਮਨੁਖ ਜੀਵਨ ਵਿਖੇ ਦੈਵੀ ਗੁਣਾਂ ਦੀਆਂ ਮੁਖੀਆਂ ਦਾ ਪ੍ਰਵੇਸ਼

ਕਰਕੇ 'ਮਾਨਸ ਤੇ ਦੇਵਤੇ ਕੀਏ' ਦੇ ਗੁਰ ਵਾਕ ਦੀ ਸਫਲਤਾ ਦਾ ਸੰਦੇਸਾ ਦਿੰਦੇ ਹਨ। ਇਸਤਰਾਂ ਜਦ ਡੇਢ ਸੌ ਦੇ ਲਗ ਭਗ ਫੌਜੀ ਸਿਖਾਂ ਨੇ ਗੁਰੂ ਜੀ ਕੋਲੋਂ ਨਾਮ ਰੂਪ ਅੰਮ੍ਰਿਤ ਦੇ ਪਿਆਲੇ ਪਾਨ ਕਰ ਲਏ ਤਾਂ ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਆਪਣੇ ਜਥੇ ਸਮੇਤ ਦਰਸ਼ਨ ਕਰਨ ਗਏ। ਅਗੇ ਗੁਰੂ ਬਾਬਾ ਬਾਲਕ ਸਿੰਘ ਜੀ ਏਸ ਤੁਕ ਦੀ ਕਥਾ ਕਰ ਰਹੇ ਸਨ ਕਿ:-

ਠਾਕਰ ਤੁਮ ਸਰਨਾਈ ਆਇਆ।
ਉਤਰ ਗਿਆ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ।

ਜਦ ਸਤਿਗੁਰੂ ਰਾਮ ਸਿੰਘ ਜੀ ਨੇ ਜਾਕੇ ਮੱਥਾ ਟੇਕਿਆ ਅਰ ਫਤੇ ਬੁਲਾਕੇ ਬੈਠਣਾਂ ਚਾਹਿਆ ਤਾਂ ਗੁਰੂ ਬਾਲਕ ਸਿੰਘ ਜੀ ਨੇ ਆਪਣੀ ਰਸਨਾਂ ਥੀਂ ਉਚਾਰਨ ਕੀਤਾ ਕਿ:-"ਆਓ ਠਾਕਰ ਜੀ ਮਹਾਰਾਜ ਅਸੀਂ ਬੜੇ ਚਿਰਾਂ ਦੇ ਆਪ ਨੂੰ ਉਡੀਕ ਰਹੇ ਸਾਂ ਆਪ ਜੀ ਨੇ ਬੜੀ ਹੀ ਕ੍ਰਿਪਾਲਤਾ ਕੀਤੀ ਹੈ ਜੋ ਅੱਜ ਦਰਸ਼ਨ ਦੇਕੇ ਨਿਹਾਲ ਕੀਤਾ ਹੈ।" ਏਹ ਬਚਨ ਕਰਦੇ ਹੋਏ ਗੁਰੂ ਬਾਲਕ ਸਿੰਘ ਜੀ ਪ੍ਰੇਮ ਵਿਚ ਗਦ ਗਦ ਹੋਏ ਹੋਏ ਆਪਣੇ ਆਸਣ ਤੋਂ ਉਠਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜੱਫੀ ਪਾਕੇ ਮਿਲੇ। ਪਸ਼ਚਾਤ ਅਤੀ ਆਦਰ ਅਤੇ ਸਨਮਾਨ ਪੂਰਵਕ ਇਕ ਥਾਉਂ ਤੇ ਬੈਠਾਕੇ ਸਭ ਸੰਗਤਾਂ ਨੂੰ ਸੁਣਾਯਾ ਕਿ-'ਭਾਈ ਏਹੋ ਹੀ ਠਾਕਰ ਜੀ ਹਨ ਜਿੰਨ੍ਹਾਂ ਨੂੰ ਅਸੀਂ ਰੋਜ ਉਡੀਕਦੇ ਰਹਿੰਦੇ ਸਾਂ ਅਜ ਅਤੀ ਕ੍ਰਿਪਾਲਤਾ ਸਹਿਤ ਦਰਸ਼ਨ ਦੇ ਕਰਕੇ ਕ੍ਰਿਤਾਰਥ

ਕੀਤਾ ਨੇ। ਧੰਨ ਹੈ ਏਹ ਵੇਲਾ ਅਤੇ ਮੁਬਾਰਕ ਹੈ ਏਹ ਦਿਹਾੜਾ, ਪਵਿਤ੍ਰ ਹੈ ਏਹ ਘੜੀ ਜਦੋਂ ਸਾਨੂੰ ਤੁਹਾਨੂੰ ਠਾਕਰਾਂ ਦਾ ਦੀਦਾਰ ਪ੍ਰਾਪਤਿ ਹੋਯਾ ਹੈ।' ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਿਮ੍ਰਤਾ ਸਹਿਤ ਬੇਨਤੀ ਕੀਤੀ ਕਿ-'ਹੇ ਦੀਨ ਦਯਾਲ ਮੈਂ ਕੌਣ ਵਿਚਾਰਾ ਹਾਂ ਜਿਹਦੀ ਆਪ ਉਪਮਾਂ ਕਰ ਰਹੇ ਹੋ, ਸਚੇ ਪਾਤਸ਼ਾਹ ਏਹਨਾਂ ਗੁਣਾਂ ਦੇ ਭੰਡਾਰ ਤਾਂ ਆਪ ਹੀ ਹੋ ਮੈਂ ਤਾਂ ਨਾਚੀਜ਼ ਅਤੇ ਗੁਣਹੀਨ ਆਪ ਜੀ ਦਾ ਬੰਦਾ ਹਾਂ। ਆਪ ਚਾਹੋ ਤਾਂ ਨਿਮਾਣਿਆਂ ਨੂੰ ਮਾਣ ਅਤੇ ਨਿਤਾਣਿਆਂ ਨੂੰ ਤਾਣ ਬਖਸ਼ ਸਕਦੇ ਹੋ ਆਪ ਦੇ ਘਰ ਕਿਸੇ ਵੀ ਗਲ ਅਤੇ ਪਦਾਰਥ ਦਾ ਘਾਟਾ ਨਹੀਂ।' ਜਦੋਂ ਏਹ ਅਧੀਨਗੀ ਦੇ ਵਾਕ ਗੁਰੂ ਬਾਲਕ ਸਿੰਘ ਜੀ ਨੇ ਸੁਣੇ ਤਾਂ ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਮਸਤਕ ਤੇ ਹੱਥ ਰਖਕੇ ਕੰਨਾਂ ਵਿਚ ਗੁਰੂਮੰਤਰ ਸੁਣਾ ਦਿਤਾ। ਆਗਿਆ ਕੀਤੀ ਕਿ ਠਾਕਰ ਜੀ ਭਾਵੇਂ ਆਪ ਸਭ ਕੁਝ ਜਾਣਦੇ ਹੀ ਹੋ ਪਰ ਪੁਰਾਤਨ ਮਰਯਾਦਾ ਅਨੁਸਾਰ, ਅਤੇ ਆਪ ਜੀ ਦੇ ਹੁਕਮ ਅਨੁਸਾਰ ਜੋ ਆਪਨੇ ਦਸਮੇਸ਼ ਰੂਪ ਵਿਚ ਹਰੋ ਨਦੀ ਦੇ ਕੰਢੇ ਸਾਨੂੰ ਕੀਤਾ ਸੀ, ਇਸ ਗੁਰੂਮੰਤਰ ਨੂੰ ਗੁਪਤ ਜਪਣਾਂ ਗੁਪਤ ਰਖਣਾਂ ਅਤੇ ਗੁਪਤ ਹੀ ਦਸਣਾਂ। ਨਾਲ ਹੀ ਗੁਰੂ ਬਾਲਕ ਸਿੰਘ ਜੀ ਏਹ ਬਚਨ ਵੀ ਕਰੀ ਜਾਂਦੇ ਹਨ ਕਿ– 'ਠਾਕਰ ਜੀ! ਅਸੀਂ ਤਾਂ ਤੁਹਾਡੀ ਇਮਾਨਤ ਦੇ ਰਾਖੇ ਸਾਂ ਏਹ ਗਫੇ ਤੁਸਾਂ ਹੀ ਵਰਤਾਵਨੇ ਹਨ। ਜੇ ਤੁਸੀਂ ਪੱਥਰ ਵਿਚ ਵੀ ਇਸ ਨਾਮ ਦਾ ਬੀਜ ਬੀਜੋਗੇ ਤਾਂ ਓਥੇ ਵੀ ਜੰਮੇਗਾ।

ਹੇ ਠਾਕਰ ਜੀ ! ਕਲੂਕਾਲ ਵਿਚ ਅਗਯਾਨ ਅਰ ਭਰਮ ਦੇ ਜਿੰਦਰੇ ਖੋਲ੍ਹਨ ਲਈ ਏਹ ਗੁਰੂਮੰਤਰ ਕੁੰਜੀ ਹੈ। ਪਾਪਾਂ ਦੀ ਕਿਆਰੀ ਨੂੰ ਦਗਧ ਕਰਨ ਅਰਥ ਏਹ ਨਾਮ ਅਗਨ ਰੂਪ ਹੈ। ਉਪੱਦ੍ਰਵ ਦਾ ਬੂਟਾ ਕਟਨ ਅਰਥ ਏਹ ਸਬਦ ਆਰੀ ਰੂਪ ਅਤੇ ਸਿਖੀ ਦੀ ਫੁਲਵਾੜੀ ਨੂੰ ਹਰੀ ਭਰੀ ਤੇ ਸੁਰਜੀਤ ਕਰਨ ਲਈ ਜਲ ਰੂਪ ਹੈ। ਇਸ ਲਈ ਇਸਦਾ ਅਭਿਆਸ ਕਰੋ ਅਤੇ ਸੰਗਤਾਂ ਨੂੰ ਕਰਾਓ। ਚੁਰਾਸੀ ਦੇ ਗੇੜ ਵਿਚ ਫਾਥੇ ਲੋਕੀਂ ਜੋ ਮੋਹ ਨੀਂਦਰ ਵਿਚ ਸੁਤੇ ਪਏ ਹਨ ਨਾਮ ਅੰਮ੍ਰਿਤ ਦੇ ਛਟੇ ਦੇਕੇ ਜਗਾ ਦਿਓ। ਦੇਸ਼ ਵਦੇਸਾਂ ਵਿਚ ਨਾਮ ਦਾ ਅਮੁੱਲਯ ਝੰਡਾ ਝੁਲਾਕੇ ਮਾਯਾਧਾਰੀਆਂ ਦੀਆਂ ਹੰਕਾਰ ਰੂਪ ਬੁਰਜੀਆਂ ਨੂੰ ਆਪਣੀ ਆਤਮਕ ਸ਼ਕਤੀ ਦੀ ਕਹੀ ਨਾਲ ਢਾਹਕੇ ਟੋਏ ਟਿੱਬੇ ਸਾਫ ਕਰ ਦੇਵੋ। ਗੁਰੂ ਜੀ ਨੇ ਬਾਬੇ ਦੇ ਏਹਨਾਂ ਬਚਨਾਂ ਨੂੰ ਸੁਣਕੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜੋ ਆਪਦੀ ਰਜਾ ਹੈ ਸੋਈ ਹੋਸੀ।' ਸ੍ਰੀ ਮਾਨ ਪ੍ਰਸਿਧ ਇਤਹਾਸਗਯ, ਗਯਾਨੀ ਗਯਾਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਸ ਪ੍ਰਸੰਗ ਨੂੰ ਇੰਵ ਵਰਨਨ ਕੀਤਾ ਹੈ :-

"ਬਾਲਕ ਮ੍ਰਿਗੇਸ਼ ਕਾ ਵਿਸ਼ੇਸ਼ ਯਸ ਸੁਨ ਸੋਊ ਕੋਕਲ ਬਤਕ ਸੁਤ ਸਮ ਹੁਲਸਾਇਕੈ। ਪੂਰਾ ਪੁੰਨਯ ਪੁੰਜ ਜਾਗਯੋ ਰੰਗਨ ਮੈਂ ਖੂਬ ਰਾਂਗਯੋ ਬਡ ਭਾਗੀ ਪ੍ਰੇਮ ਜਾਗਯੋ ਗਹੇ ਪਗ ਜਾਇਕੈ। ਪੇਖ ਅਧਿਕਾਰੀ ਈਸ ਅੰਸ ਅਵਿਤਾਰੀ ਤਹ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਬਾਇਕੈ। ਸਾਰ ਚਾਰ ਵੇਦਨ ਕੋ ਭ੍ਰਮ ਭੇਦ ਛੇਦਨ ਕੋ ਦਾਇ ਨਿਰ ਵੇਦਨ ਕੋ ਦੁਖ

ਦੋਖ ਘਾਇਕੈ। ਦੀਓ ਮੰਤ੍ਰਰਾਜ ਸ੍ਰੀ ਵਾਹਿਗੁਰੂ ਕਾਰ ਸਾਜ ਜਾਂਹ ਸਮ ਔਰ ਨਾਂ ਦਰਾਜ ਫਲ ਦਾਇਕੈ। ਕੋਊ ਜੋ ਕਹਿਤ ਥੇ ਕਲਾਮ ਦੀਨੀ ਸਯਦਾਨੀ ਸੋਊ ਸਭ ਕੂਰ ਹਮ ਪੇਖਿਓ ਅਜਮਾਇਕੈ।ਏਹੀ ਕਲੀਕਾਲ ਕੀਕੁਰਾਲਤਾਕੁਚਾਲਤਾ ਕੋ ਗਾਲਤਾ ਹੈ ਟਾਲਤਾ ਚੁਰਾਸੀ ਜੋਨ ਮਾਇਕੈ। ਏਸ ਹੀ ਭਜਨ ਮਾਹਿ ਰਾਮ ਸਿੰਘ ਸਉ ਛਾਹਿ ਲਾਈ ਲਿਵ ਅਧਿਕਾਇ ਰਸਨਾ ਹਿਲਾਇਕੈ।"

(ਪੰਥ ਪ੍ਰਕਾਸ਼)

ਸਤਿਗੁਰਾਂ ਦੇ ਨਾਲ ਜੇਹੜੇ ਹੋਰ ਸਿੰਘ ਸਨ, ਜਿੰਨ੍ਹਾਂ ਵਿਚੋਂ ਬਾਬਾ ਕਾਹਨ ਸਿੰਘ ਜੀ ਸੂਬੇਦਾਰ ਮੇਝਰ ਚਕ ਕਲਾਂ, ਰਾਜ ਮਾਲੇਰ ਕੋਟਲਾ। ਬਾਬਾ ਮਤਾਬ ਸਿੰਘ ਜੀ ਉਬੋਕੇ। ਦੂਲਾ ਸਿੰਘ ਰਾਜੇਆਣੀਆਂ। ਅਣੋਖ ਸਿੰਘ ਬਿਲੀਆਂ ਜਿਲਾ ਜਲੰਧਰ। ਬਘੇਲ ਸਿੰਘ ਰਾਜਾਜੰਗ ਜਿਲਾ ਲਹੌਰ। ਜੈਤਾ ਸਿੰਘ ਜੀ ਢਪਈ। ਮਤਾਬ ਸਿੰਘ ਜੀ ਹਠੂਰ ਜਿਲਾ ਲੁਦਿਹਾਨਾ। ਬੁਧ ਸਿੰਘ ਜੀ ਗੁਜਰਵਾਲ ਜਿਲਾ ਲੁਦਿਹਾਨਾ। ਕਾਹਨ ਸਿੰਘ ਫੀਰੋਜਪੁਰ। ਹਰਸਾ ਸਿੰਘ ਕੰਗਨਪੁਰ ਆਦਿ ੨੫ ਸਿੰਘ ਆਪ ਜੀ ਦੇ ਨਾਲ ਸਨ, ਸਭਨਾ ਨੂੰ ਭਜਨ ਸੁਣਾਕੇ ਬਚਨ ਕੀਤਾ:-'ਅੰਮ੍ਰਿਤ ਵੇਲੇ ਸਣੇ ਕੇਸੀਂ ਅਸ਼ਨਾਨ ਕਰਨਾਂ। ਭਜਨ ਕਰਨਾਂ ਦਿਨ ਚੜ੍ਹਦੇ ਤੀਕ।ਸ਼ੀਲ ਸੰਤੋਖ ਸਭਨੇ ਰਖਣਾਂ ਸਚ ਬੋਲਨਾ। ਭਜਨ ਅਠੇ ਪਹਿਰ ਕਰਨਾਂ।" ਇਤ ਆਦਿ ਸਿੰਘਾਂ ਨੂੰ ਉਪਦੇਸ਼ ਕਰਕੇ, ਓਸੇ ਵੇਲੇ ਓਥੇ ਹੀ ਸਤਿਗੁਰੂ ਬਾਲਕ ਸਿੰਘ ਜੀ

ਨੇ ਪੰਜ ਪੈਸੇ ਅਤੇ ਨਲੀਯੇਰ ਮੰਗਾਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਗੇ ਰਖਕੇ ਪੰਜ ਪ੍ਰਕਰਮਾਂ ਕਰਕੇ ਨਮਸਕਾਰ ਕਰ ਦਿਤੀ ਅਤੇ ਬਚਨ ਕੀਤਾ ਕਿ-"ਠਾਕਰ ਜੀ ਏਹ ਤੁਹਾਡੀ ਇਮਾਨਤ ਸੀ ਤੁਹਾਨੂੰ ਹੀ ਸੌਂਪ ਦਿਤੀ ਹੈ। ਅਸੀਂ ਤੇ ਅੱਜ ਤੀਕ ਤੁਹਾਡੀ ਉਡੀਕ ਵਿਚ ਰਾਖੀ ਕੀਤੀਏ। ਇਸ ਨਾਮ ਨੂੰ ਜੇ ਤੁਸੀਂ ਪੱਥਰ ਵਿਚ ਵੀ ਬੀਜੋਗੇ ਓਥੇ ਹੀ ਉਗੇਗਾ। ਸਾਰੇ ਸੰਸਾਰ ਵਿਚ ਆਪ ਜੀ ਦਾ ਜੈ ਜੈਕਾਰ ਹੋਵੇਗਾ ਆਪ ਜੀ ਦੇ ਸੌਹੇਂ ਕੋਈ ਦਮ ਨਹੀਂ ਮਾਰ ਸਕੇਗਾ। ਭਾਰਤ ਦੀ ਕਲਯਾਨ ਦੇ ਆਪ ਨਮਿਤ ਕਾਰਨ ਹੋਵੋਗੇ ਸਾਰੇ ਸੰਸਾਰ ਨੂੰ ਆਪ ਜੀ ਦੇ ਚਲਾਏ ਹੋਏ ਅਸੂਲ ਦੀ ਪਾਲਨਾ ਕਰਨੀ ਪਏਗੀ।" ਇਤਆਦਿ ਕਈ ਪ੍ਰਕਾਰ ਦੇ ਬਚਨ ਕੀਤੇ ਨਾਲ ਦੇ ਸਿੰਘਾਂ ਨੂੰ ਆਖਣ ਲਗੇ ਕਿ "ਅਸਾਂ ਤੁਹਾਨੂੰ ਏਹਨਾਂ (ਠਾਕਰਾਂ) ਦੇ ਮਗਰ ਲਾਯਾ ਹੈ ਅਤੇ ਪੱਲਾ ਫੜਾਯਾ ਹੈ। ਜੇਹੜਾ ਹੁਕਮ ਏਹ ਦੇਣ ਸਤਿ ਕਰਕੇ ਮੰਨਣਾਂ। ਏਹਨਾਂ ਸੰਤ ਖਾਲਸਾ ਪ੍ਰਗਟ ਕਰਨਾਂ ਹੈ। ਏਹ ਹੁਕਮ ਧੁਰ ਦਰਗਾਹ ਦਾ ਹੈ। ਕਲਿਜੁਗ ਵਿਚ ਸਤਿਜੁਗ ਲਾਨ ਲਈ ਹੀ ਆਪ ਜੀ ਦਾ ਅਵਤਾਰ ਹੋਯਾ ਹੈ।" ਇਸਤਰਾਂ ਦੇ ਬਚਨ ਕਰਕੇ ਬਾਬਾ ਬਾਲਕ ਸਿੰਘ ਜੀ ਚੁਪ ਕਰ ਗਏ। ਹੁਣ ਏਹਨਾਂ ਤੋਂ ਆਗਿਆ ਲੈਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਆਪਣੇ ਸਾਥੀਆਂ ਸਮੇਤ ਫੌਜ ਵਿਚ ਆ ਗਏ।

ਇਕ ਦਿਨ ਫੌਜੀ ਸਿਖਾਂ ਨੇ ਯਾਰ੍ਹਵੇਂ ਗੁਰੂ ਪਾਸ ਅਰਜ

ਕੀਤੀ ਕਿ ਸਚੇ ਪਾਤਸ਼ਾਹ ਸਾਨੂੰ ਅਜੇ ਤੀਕ ਸਾਤੀਆਂ ਪਿਛਲੇ ਮਹੀਨੇ ਦੀਆਂ ਤਨਖਾਹੀਂ ਨਹੀਂ ਮਿਲੀਆਂ। ਸਤਿਗੁਰਾਂ ਬਚਨ ਕੀਤਾ ਫਿਕਰ ਨਾਂ ਕਰੋ ਝਬਦੇ ਹੀ ਮਿਲ ਜਾਣਗੀਆਂ ਤਦੇ ਖਵਰ ਲਹੌਰੋਂ ਝਟ ਹੁਕਮ ਆ ਗਿਆ ਕਿ ਕੁਲੰਕ ਦੇ ਕਿਲੇ ਤੇ ਧਾਵਾ ਬੋਲ ਦਿਓ, ਨਾਲ ਹੀ ਤਨਖਾਹ ਵੀ ਆਕੇ ਤਕਸੀਮ ਹੋ ਗਈ। ਤਾਂ ਸਾਰੀ ਸੰਗਤ ਨੇ ਇਕੱਠੀ ਹੋਕੇਦੋ ਦੋ ਰੁਪਏ ਚੰਦਾ ਲਾਕੇਸੈਂਕੜੈ ਰੁਪਯੇ ਕਠੇ ਕਰ ਲਏ ਅਤੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਚਰਨਾਂ ਵਿਚ ਪੁਜੇ, ਅਰਜ ਕੀਤੀ ਕਿ ਸਚੇ ਪਾਤਸ਼ਾਹ ਪਹਿਲਾਂ ਤਾਂ ਅਸੀਂ ਆਪ ਜੀ ਨੂੰ ਤਨਖਾਹ ਸਬੰਧੀ ਪੁਛਿਆ ਕਿ ਕੀ ਕੀਤਾ ਜਾਵੇ ਆਪ ਨੇ ਬਚਨ ਕੀਤਾ ਸੀ ਕਿ ਝਬਦੇ ਹੀ ਮਿਲ ਜਾਸੀ ! ਪਰ ਅਸੀਂ ਔਖੇ ਬੜੇ ਸਾਂ ਕੋਲ ਕਿਸੇ ਦੇ ਕੁਝ ਰਿਹਾ ਨਹੀਂ ਸੀ ਹਾਰਕੇ ਅਸੀਂ ਇਹ ਸਲਾਹ ਕੀਤੀ ਕਿ ਸਰਕਾਰੀ ਪੇਟੀ ਭੰਨ ਲਈਏ ਤਾਂ ਆਪ ਜੀ ਨੇ ਸਾਨੂੰ ਅਕਾਸ਼ ਬਾਣੀ ਦੁਆਰਾ ਹੁਕਮ ਕੀਤਾ ਕਿ ਧੀਰਜ ਕਰੋ, ਇਮਾਨਤ ਵਿਚ ਖਿਯਾਨਤ ਨਾਂ ਕਰੋ । ਤੁਹਾਡੀ ਤਨਖਾਹ ਆ ਜਾਵੇਗੀ। ਸਚੇ ਪਾਤਸ਼ਾਹ ਏਹ ਸੁਨਕੇ ਅਸੀਂ ਆਪਣੇ ਇਰਾਦੇ ਥੀਂ ਬਾਜ ਆ ਗਏ। ਆਪ ਜੀ ਦੀ ਅਪਾਰ ਕ੍ਰਿਪਾ ਦੁਆਰਾ ਸ਼ਾਮ ਵੇਲੇ ਸਾਨੂੰ ਤਨਖਾਹ ਮਿਲ ਗਈ। ਹੁਣ ਏਹ ਤਿਲ ਫੁਲ ਆਪ ਜੀ ਦੀ ਭੇਟਾ ਲੈਕੇ ਆਏ ਹਾਂ ਕਿਰਪਾ ਪੂਰਵਕ ਆਪ ਇਸਨੂੰ ਪਰਵਾਨ ਕਰ ਲਵੋ। ਸਤਿਗੁਰਾਂ ਨੇ ਫੌਜੀ ਸਿਖਾਂ ਨੂੰ ਬਚਨ ਕੀਤਾ:-'ਭਾਈ

ਅਸੀਂ ਪੂਜਾ ਨਹੀਂ ਲੈਂਦੇ ਹੁੰਦੇ । ਏਹ ਰੁਪੈਯੇ ਤੁਸੀਂ ਆਪਣੇ ਬਾਲ ਬਚਿਆਂ ਨੂੰ ਭੇਜ ਦੇਵੋ। ਬਥੇਰਾ ਜੋਰ ਲਾ ਰਹੇ ਪਰ ਗੁਰੂ ਜੀ ਨੇ ਪੂਜਾ ਨਾਂ ਹੀ ਅੰਗੀਕਾਰ ਕੀਤੀ। ਸਿਖਾਂ ਨੇ ਬੇਨਤੀ ਕੀਤੀ ਕਿ ਦੀਨ ਦਯਾਲ ਜੀ ਸਾਨੂੰ ਕੋਈ ਸੇਵਾ ਬਖਸ਼ੋ ਜੀ। ਹੁਕਮ ਹੋਯਾ ਕਿ ਭਾਈ ਸਾਡੀ ਸੇਵਾ ਟਹਿਲ ਈਹੋ ਹੀ ਹੈ ਕਿ ਨਾਮ ਜਪੋ ਤੇ ਵੰਡ ਛਕੋ ਆਪਣੀ ਕਮ ਈ ਵਿਚੋਂ ਇਕ ਇਕ ਪ੍ਰਸ਼ਾਦਾ ਦੋਏ ਵੇਲੇ ਕਢਕੇ ਜਿਥੇ ਸਾਧੂ ਮਹਾਤਮਾਂ ਦਾ ਡੇਰਾ ਹੋਵੇ, ਪੁਚਾਕੇ ਉਹਨਾਂ ਦੀ ਸੇਵਾ ਕਰਿਆ ਕਰੋ । ਭੁਖੇ ਨੂੰ ਅੰਨ ਅਤੇ ਨੰਗੇ ਨੂੰ ਬਸਤਰ ਦੇਣਾਂ ਆਪਣਾਂ ਕਰਤੱਬ ਸਮਝੋ। ਰਾਗੀ ਰਖਕੇ ਦੋ ਵੇਲੇ ਦੀਵਾਨ ਸੁਣਿਆਂ ਕਰੋ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੁਣਨ ਅਤੇ ਕਰਨ ਦਾ ਬੜਾ ਮਹਾਤਮ ਹੁੰਦਾ ਹੈ ਪਰੰਤੂ ਪੜ੍ਹਨ ਅਤੇ ਸੁਣਨ ਵਾਲੇ ਸਰਬ ਸਨਕੇਸ਼ੀ ਇਸ਼ਨਾਨ ਕਰੇ ਬਿਨਾਂ ਨਹੀਂ ਬੈਠਨਾਂ। ਨਹੀਂ ਤੇ ਸਗੋਂ ਦੋਸ਼ ਲਗਦਾ ਹੈ, ਏਹ ਉਪਦੇਸ਼ ਸੁਣਕੇ ਸਿਖ ਆਗਿਆ ਲੈਕੇ ਸੀਸ ਨਿਵਾਕੇ ਆਪਣੇ ਡੇਰੇ ਆ ਗਏ।

## ਖਾਲਸੇ ਦਾ ਧਾਵਾ

ਹੁਣ ਫੌਜ ਨੇ ਗੁਰੂ ਜੀ ਦੇ ਦਰਸ਼ਨ ਕਰਕੇ ਹਰੀਪੁਰ ਹਜ਼ਾਰੇ ਨੂੰ ਕਮਰ ਕਸੇ ਲਾਏ । ਬਾਗੀਆਂ ਦੇ ਇਲਾਕੇ ਵਿਚ ਜਾਕੇ ਸਿੰਘਾਂ ਨੇ ਛਾਪਿਆਂ ਵਿਚ ਧਰਕੇ ਕੁਝ ਬਾਗੀ

ਫੂਕ ਦਿਤੇ ਜਿਸ ਕਰਕੇ ਸਿੰਘਾਂ ਦਾ ਧੰਮਾਂ ਬੈਠ ਗਿਆ ਅਤੇ ਮੁਲਖ ਸਰ ਹੋ ਗਿਆ। ਅਟਕ ਦਰਯਾ ਵਿਚ ਪਿਛੇ ਇਕ ਥਾਂ ਉਤੇ ਗਿੱਟੀ ਫਸੀ ਹੋਈ ਸੀ ਜਿਸਦੇ ਕਾਰਨ ਜਲ ਬਹੁਤ ਸਾਰਾ ਰੁਕਿਆ ਹੋਇਆ ਸੀ। ਪਿਛੋਂ ਹੁਕਮ ਆਯਾ ਕਿ ਫੌਜ ਦਰਯਾ ਤੋਂ ੧੨--੧੨ ਕੋਹ ਪਿਛੇ ਹਟ ਜਾਵੇ ਕਿਉਂਕਿ ਗਿੱਟੀ ਨਿਕਲ ਜਾਣ ਦੇ ਕਾਰਨ ਜਲ ਦਾ ਹੜ੍ਹ ਆ ਗਿਆ ਹੈ ਜਿਸ ਨਾਲ ਬਹੁਤ ਸਾਰਾ ਨੁਕਸਾਨ ਹੋਣ ਦਾ ਅੰਦੇਸ਼ਾ ਹੈ। ਫੌਜ ਇਕ ਪਹਾੜੀ ਤੇ ਚੜ੍ਹ ਗਈ। ਪਰੰਤੂ ਅਸਬਾਬ ਸਾਰਾ ਰੁੜ੍ਹ ਗਿਆ। ਜਲ ਏਸਤਰਾਂ ਕਾਂਗਾਂ ਦੇਂਦਾ ਤੇ ਮਾਰੋ ਮਾਰ ਕਰਦਾ ਆਯਾ ਮਾਨੋ ਪਹਾੜੀਆਂ ਨੂੰ ਡੋਬਨ ਤੋਂ ਬਿਨਾਂ ਖਹਿੜਾ ਨਹੀਂ ਛਡੇਗਾ। ਏਥੋਂ ਤੀਕ ਕਿ ਜਿਸ ਪਹਾੜੀ ਉਤੇ ਫੌਜ ਚੜ੍ਹੀ ਹੋਈ ਸੀ ਜਲ ਓਸਦੀ ਵੀ ਚੋਟੀ ਤੀਕ ਪੁਜ ਗਿਆ। ਫੌਜ ਨੇ ਆਪਣੇ ਆਪ ਨੂੰ ਕਾਲ ਦੇ ਮੂੰਹ ਵਿਚ ਪੈਂਦਿਆਂ ਦੇਖ ਯਾਰ੍ਹਵੇਂ ਸਤਿਗੁਰੂ ਅਗੇ ਅਰਦਾਸਾ ਕੀਤਾ ਕਿ ਸਚੇ ਪਾਤਸ਼ਾਹ ਹੁਣ ਅੰਤ ਸਮੇਂ ਆਪ ਹੀ ਸਾਡੇ ਸਹਾਇਕ ਹੋ ਸਕਦੇ ਹੋ। ਦੀਨਾਂ ਬੰਧੂ ਜਿਸ ਤਰਾਂ ਆਪਨੇ ਗਜਿੰਦਰ ਦੀ ਗ੍ਰਾਹ ਤੋਂ ਮੁਕਤੀ ਕਰਾਈ ਸੀ ਤਿਵੇਂ ਹੀ ਸਾਡੀ ਵੀ ਰਖਿਆ ਕਰੋ। ਇਤਨੀ ਬੇਨਤੀ ਕਰਨ ਪਿਛੋਂ ਅਕਾਸ਼ ਬਾਣੀ ਹੋਈ ਕਿ:--'ਘਾਬਰੋ ਨਹੀਂ ਤੁਹਾਡੀ ਅਰਦਾਸ ਪਰਵਾਨ ਹੋ ਗਈ ਹੈ।' ਅੰਤ ਪਾਣੀ ਸਿਖਾਂ ਦੇ ਗਲ ਤੀਕ ਅਪੜਕੇ ਇਸ ਪ੍ਰਕਾਰ ਲੱਥਾ ਅਰ ਪਿਛਾਹਾਂ ਨੂੰ ਮੁੜਿਆ

ਕਿ ਮਿੰਟਾਂ ਵਿਚ ਪਹਾੜੀ ਦੇ ਹੇਠਾਂ ਜਾ ਵਗਿਆ। ਜਦ ਪਾਣੀ ਆਪਣੇ ਥਾਂ ਤੇ ਆ ਗਿਆ ਤਾਂ ਫੌਜ ਨੇ ਲਹੌਰ ਨੂੰ ਮੁੜ ਕੂਚ ਕੀਤਾ ਅਤੇ ਹਜਰੋਂ ਪੁਜ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਪੁਛਿਆ ਸੁਣਾਓ ਭਾਈ ਸਿਖੋ ਪਹਾੜੀ ਤੇ ਕਿਵੇਂ ਵਰਤੀ। ਸਿਖਾਂ ਨੇ ਅਧੀਨਗੀ ਸਹਿਤ ਸਾਰੀ ਵਾਰਤਾ ਕਹਿ ਸੁਣਾਈ। ਸਤਿਗੁਰਾਂ ਦੇ ਅਮੋਲਕ ਬਚਨ ਸੁਣਕੇ ਸਿਖ ਐਉਂ ਅਨੰਦਤ ਹੋਏ ਜਿਵੇਂ ਬੰਬੀਹਾ ਸਵਾਂਤੀ ਬੂੰਦ ਪਾਕੇ ਤ੍ਰਿਪਤ ਹੁੰਦਾ ਹੈ। ਤੁਰਨ ਵੇਲੇ ਸਿਖਾਂ ਨੇ ਪੁਛਿਆ ਕਿ ਦੀਨ ਦਯਾਲ ਸਾਡੇ ਵਿਚੋਂ ਮੁਖੀਆ ਕਿਸ ਨੂੰ ਬਨਾਯਾ ਜੇ ? ਸਤਿਗੁਰਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲ ਇਸ਼ਾਰਾ ਕਰਕੇ ਬਚਨ ਕੀਤਾ ਕਿ:—"ਭਾਈ ਏਹ ਠਾਕਰ ਜੀ ਨੂੰ ਹੀ ਅਸਾਂ ਤਾਂ ਜੋ ਕੁਝ ਸਾਡੇ ਕੋਲ ਸੀ, ਅਰਪਨ ਕਰ ਦਿਤਾ ਹੈ। ਸਾਡੇ ਕੋਲ ਗੁਰੂ ਗੋਬਿੰਦ ਸਿੰਘ ਜੀ ਏਹਨਾਂ ਦੀ ਅਮਾਨਤ ਰਖਕੇ ਹੁਕਮ ਕਰ ਗਏ ਸਨ:—

ਮੇਰੋ ਅਵਿਤਾਰ ਅੰਸ ਰਾਮ ਸਿੰਘ ਹਵੈ ਭਰੇ।

ਕਿ ਮੇਰਾ ਅਵਿਤਾਰ ਰਾਮ ਸਿੰਘ ਹੋਵੇਗਾ ਓਸਨੂੰ ਏਹ ਅਮਾਨਤ (ਗੁਰਤਾ) ਸੌਂਪ ਦੇਣੀ। ਸੋ ਓਸ ਹੁਕਮ ਅਨੁਸਾਰ ਅਸੀਂ ਤੇ ਅਜ ਤੀਕ ਏਹਨਾ ਦੀ ਉਡੀਕ ਵਿਚ ਹੀ ਦਿਹਾੜੇ ਗੁਜਾਰੇ ਹਨ। ਸਤਿਗੁਰਾਂ ਨੇ ਬੜੀ ਕਿਰਪਾ ਕੀਤੀ ਜੇ। ਜੋ ਏਹਨਾਂ ਦਾ ਦੀਦਾਰ ਕਰਾਯਾ ਹੈ, ਅਰ ਅਸੀਂ ਏਹਨਾਂ ਦੀ ਸੌਂਪਨਾਂ ਏਹਨਾਂ ਨੂੰ ਸੌਂਪਕੇ ਅਜ ਸੁਰਖਰੂ ਹੋਏ ਹਾਂ।

ਸੋ ਅਜ ਤੋਂ ਤੁਹਾਡੇ ਗੁਰੂ ਏਹੋ ਹਨ ਜਿਨ੍ਹਾਂ ਨੂੰ ਏਹ ਬਖਸ਼ ਦੇਣਗੇ ਓਸਨੂੰ ਫੇਰ ਕੋਈ ਨਾ ਪੁਛ ਸਕੇਗਾ। ਜਿਸਨੂੰ ਏਹ ਧਕ ਦੇਣਗੇ ਓਹ ਕਦੀ ਵੀ ਬਖਸ਼ੇ ਨਾ ਜਾਣਗੇ। ਭਾਈ! ਏਹ ਖ਼ਯਾਲ ਨਾ ਕਰਨਾ ਕਿ ਏਹ ਸਾਡੇ ਜੇਹੇ ਹੀ ਹਨ, ਅਰ ਕਈ ਤੁਹਾਡੇ ਵਿਚੋਂ ਖਵਰੇ ਏਸ ਗਲ ਦਾ ਵੀ ਖਯਾਲ ਕਰਦੇ ਹੋਣਗੇ ਕਿ ਅਸੀਂ ਇਹਨਾਂ ਤੋਂ ਭਜਨ ਪਹਿਲਾਂ ਪੁਛਿਆ ਹੈ। ਭਾਈ ਭਜਨ ਤਾਂ ਇਹਨਾਂ ਨੇ ਸਨਾਤਨ ਮਰਯਾਦਾ ਨੂੰ ਕੈਮ ਰਖਨ ਲਈ ਹੀ ਲਿਆ ਹੈ। ਏਹ ਤਾਂ ਆਪ ਭਜਨ ਦਾ ਰੂਪ ਹਨ। ਏਹ ਜਿੰਨੇ ਚਾਹਨਗੇ ਅਗੋਂ ਮਹੰਤ ਤਾਂ ਕੀ ਜੇ ਚਾਹਨਗੇ ਤਾਂ ਆਪਣੇ ਜੇਹੇ ਇਕ ਅੱਖ ਦੇ ਫੇਰ ਵਿਚ ਹੀ ਬਨਾ ਲੈਣਗੇ। ਭਾਈ ਆਪਨੇ ਏਹਨਾਂ ਤੇ ਭਰੋਸਾ ਰਖਨਾ ਅਤੇ ਸਾਡੇ ਨਾਲੋਂ ਵਧੀਕ ਕਰਕੇ ਮੰਨਣਾਂ।" ਇਸਤਰਾ ਦੇ ਬਚਨ ਜਦੋਂ ਸਤਿਗੁਰਾਂ ਕੀਤੇ ਤਾਂ ਸਭਨਾਂ ਦੀ ਨਿਸ਼ਾ ਹੋ ਗਈ ਅਰ ਸਾਰੇ ਸਤਿਗੁਰੂ ਰਾਮ ਸਿੰਘ ਜੀ ਨੂੰ ਸ਼ਰਧਾ ਅਤੇ ਇਜ਼ਤ ਦੀ ਨਿਗਾਹ ਨਾਲ ਤਕਨ ਲਗ ਪਏ। ਸਾਰੇ ਸਿਖਾਂ ਨੇ ਗੁਰੂ ਜੀ ਦਾ ਹੁਕਮ ਸਤਿ ਕਰਕੇ ਮੰਨਿਆਂ ਅਤੇ ਮਥਾ ਟੇਕਕੇ ਆਪਣੇ ਦੇਸ ਅਰਥਾਤ ਲਹੌਰ ਨੂੰ ਕਮਰ ਕਸੇ ਲਾ ਆਏ।

## ਮਸਤਾਨਿਆਂ ਦੀ ਵਡਿਆਈ

ਇਕ ਸਮੇਂ ਭਾਈ ਧਨੀਰਾਮ ਜੀ ਮਸਤਾਨੇ ਹੋਏ ਹੋਏ ਗੁਰੂ ਜੀ ਦੇ ਘਰ ਪ੍ਰਸ਼ਾਦਾ ਛਕ ਰਹੇ ਸਨ। ਬੇਬੇ ਦਾਤੋ

ਜੀ ਨੂੰ ਕਹਿਣ ਲਗੇ ਕਿ ਸਾਰੇ ਪ੍ਰਸ਼ਾਦੇ ਜੋ ਟੋਕਰੀ ਵਿਚ ਹਨ ਦੇ ਦੇਵੋ। ਬੇਬੇ ਜੀ ਨੇ ਪ੍ਰਸ਼ਾਦੇ ਰਖ ਦਿਤੇ। ਫੇਰ ਧਨੀਰਾਮ ਜੀ ਨੇ ਮਾਤਾ ਤੋਤੀ ਜੀ ਨੂੰ ਕਿਹਾ ਕਿ ਮਾਤਾ ਜੀ ਜਿੰਨੇ ਪ੍ਰਸ਼ਾਦੇ ਹਨ ਸਾਰੇ ਦਿਓ। ਮਾਤਾ ਜੀ ਨੇ ਇਕ ਪ੍ਰਸ਼ਾਦਾ ਹੋਰ ਦੇ ਦਿਤਾ। ਤਾਂ ਧਨੀਰਾਮ ਜੀ ਸਾਰੇ ਪ੍ਰਸ਼ਾਦੇ ਮਰੋੜਕੇ ਥਾਲੀ ਸਮੇਤ ਧਰਤੀ ਤੇ ਸਟ ਆਪ ਨਸ ਗਏ ਜਦੋਂ ਗੁਰੂ ਜੀ ਨੂੰ ਪਤਾ ਲਗਾ ਤਾਂ ਧਨੀਰਾਮ ਜੀ ਨੂੰ ਅਵਾਜ਼ਾਂ ਮਾਰਨ ਲਗੇ ਕਿ ਸੰਤ ਜੀ ! ਮੁੜ ਆਵੋ !! ਸਾਰੇ ਪ੍ਰਸ਼ਾਦੇ ਅਤੇ ਹੋਰ ਜਿਸ ਵਸਤੂ ਦੀ ਲੋੜ ਹੈ ਹਾਜਰ ਹੈ ਪਰ ਆਪ ਕਿਰਪਾ ਕਰਕੇ ਮੁੜ ਆਵੋ। ਪਰ ਭਾਈ ਧਨੀਰਾਮ ਜੀ ਨਾ ਹੀਂ ਮੁੜੇ। ਗੁਰੂ ਜੀ ਮਾਤਾ ਜੀ ਨੂੰ ਗੁਸੇ ਹੋਣ ਲਗੇ ਕਿ ਅਜ ਤੁਸਾਂ ਧਨੀਰਾਮ ਨੂੰ ਨਹੀਂ ਸਗੋਂ ਪ੍ਰਮੇਸਰ ਨੂੰ ਪ੍ਰਸ਼ਾਦਿਆਂ ਖੁਣੋ ਰੁਸਾ ਦਿਤਾ ਹੈ। ਮਾਈ ਜੀ ਆਖਨ ਲਗੇ ਕਿ ਸਾਨੂੰ ਕੀ ਪਤਾ ਹੈ ਕਿ ਤੁਸੀਂ ਅਜੇਹੇ ਕਮਲੇ ਰਮਲੇ, ਦੀਵਾਨੇ ਮਸਤਾਨੇ ਰਖੇ ਹੋਏ ਹਨ ਗੁਰੂ ਜੀ ਜੀ ਨੇ ਬਚਨ ਕੀਤਾ ਕਿ ਅਜ ਧਨੀਰਾਮ ਨੂੰ ਆਪਣੇ ਆਪ ਦੀ ਕੋਈ ਸੁਧ ਨਹੀਂ ਸੀ। ਓਹ ਅਜ ਮਸਤਾਨਾਂ ਸੀ ਅਤੇ ਸਾਖਯਾਤ ਰੱਬ ਦਾ ਰੂਪ ਸੀ ਤੁਸਾਂ ਬੜੀ ਮਾੜੀ ਗਲ ਕੀਤੀ ਜੋ ਇਕ ਮਹਾਤਮਾਂ ਪੁਰਸ਼ ਨੂੰ ਥੋੜੀ ਜੇਹੀ ਗਲ ਤੇ ਹੀ ਰੰਜ ਕਰ ਦਿਤਾ ਹੈ। ਇਤਨੇ ਨੂੰ ਸਾਂਈ ਸਾਹਬ ਜੀ ਵੀ ਆ ਗਏ ਅਤੇ ਗੁਰੂ ਜੀ ਨੂੰ ਆਖਣ ਲਗੇ ਕਿ ਮਹਾਰਾਜ ਆਪ ਅਜੇਹਾ ਕਿਓਂ ਡਰਦੇ ਹੋ। ਗੁਰੂ ਜੀ ਨੇ

ਬਚਨ ਕੀਤ ਕਿ ਸਾਂਈ ਜੀ ਅਸੀਂ ਕੀ ਕਰੀਏ, ਪ੍ਰਮੇਸਰ ਨੇ ਸਾਡੇ ਪਲੇ ਹੀ ਦੀਵਾਨੇ, ਮਸਤਾਨਿਆਂ ਦੀ ਸੰਗਤ ਪਾ ਦਿਤੀ ਹੈ। ਏਹਨਾਂ ਕਮਲਿਆਂ ਰਮਲਿਆਂ ਕੋਲੋਂ ਸਾਨੂੰ ਹੀ ਨਹੀਂ ਡਰ ਲਗਦਾ ਸਗੋਂ ਏਹਨਾਂ ਤੋਂ ਤਾਂ ਰਬ ਵਾ ਡਰਦਾ ਹੈ। ਏਹ ਧਨੀਰਾਮ ਜੀ ਦੀਵਾਨੇ ਮਸਤਾਨੇ, ਓਹੀ ਹਨ ਜਿੰਨਾਂ ਬਾਬਤ ਗੁਰੂ ਜੀ ਨੇ ਲਿਖਿਆ ਹੈ ਕਿ:--

"ਮੇਰੀ ਬਾਂਧੀ ਭਗਤ ਛੁਡਾਵੈ ਬਾਂਧੈ ਭਗਤ ਨ ਛੂਟੈ ਮੋਹ। ਏਕ ਸਮੇ ਮੋਕਉ ਗਹਿ ਬਾਂਧੈ ਤਉ ਫੁਨ ਮੋਪੈ ਜਵਾਬ ਨਾ ਹੋਇ।" ਸਾਂਈਂ ਜੀ ਏਹਨਾਂ ਵਿਚ ਓਹ ਆਪ ਆਕੇ ਬੋਲਦਾ ਹੈ ਨਹੀਂ ਤੇ ਆਪਨੂੰ ਪਤਾ ਨਹੀਂ:-

ਆਦਮੀ ਦੀ ਜੁਰਤ ਕਿਆ ਦਾਹਵਾ ਖੁਦਾਈ ਕਾ ਕਰੇ।
ਬੋਲਤੇ ਥੇ ਆਪ ਹਜ਼ਰਤ ਨਾਮ ਥਾ ਮੰਸੂਰ ਕਾ।

ਏਸੇ ਕਰਕੇ ਏਸ ਹਜ਼ਰਤ ਤੋਂ ਸਾਨੂੰ ਡਰ ਲਗਦਾ ਹੈ। ਆਖਿਰ ਧਨੀਰਾਮ ਜੀ ਨੂੰ ਸਿਖ ਘਲਕੇ ਮੰਗਵਾਇਆ ਅਤੇ ਖਿਮਾਂ ਦੀ ਯਾਚਨਾਂ ਕੀਤੀ।

ਇਕ ਦਿਨ ਸਾਂਈ ਸਾਹਿਬ ਜੀ ਅਰ ਭਾਈ ਧਨੀਰਾਮ ਜੀ ਸਤਿਗੁਰਾਂ ਦੇ ਹਜ਼ੂਰ ਬੈਠੇ ਸਨ। ਸਾਂਈ ਜੀ ਨੇ ਗੁਰੂ ਜੀ ਅਗੇ ਬਚਨਕੀਤਾ ਕਿ ਮਹਾਰਾਜ! ਆਪ ਭਾਈ ਧਨੀਰਾਮ ਜੀ ਦੀ ਬੜੀ ਤਾਰੀਫ਼ ਕੀਤਾ ਕਰਦੇ ਹੋ ਅਤੇ ਆਪ ਜੀ ਕਈ ਵਾਰ ਬਚਨ ਕਰ ਚੁਕੇ ਹੋ ਜੋ ਧਨੀਰਾਮ ਤਕੜਾ ਸਿਖ ਹੋ ਗਿਆ ਹੈ, ਅਰ ਏਸ ਦੀ ਪ੍ਰਮੇਸਰ ਨਾਲ ਚੰਗੀ ਬਣੀ ਹੋਈ ਹੈ ਸੂ। ਓਸ ਦਿਨ ਪ੍ਰਸ਼ਾਦੇ ਨਾ ਮਿਲਨ ਕਰਕੇ

ਜਦੋਂ ਏਹ ਬਾਲੀ ਸੁਟਕੇ ਉਠ ਭਜੇ ਸਨ ਤਾਂ ਆਪ ਮਾਤਾ ਜੀ ਨੂੰ ਨਿਰਾਜ ਹੋਏ ਸੋ ਕਿ ਤੂੰ ਰੱਬ ਰੁਸਾ ਦਿਤਾ ਹੈ, ਅਤੇ ਫੇਰ ਸਿਖ ਹਥ ਸਦਕੇ ਮਾਫੀ ਮੰਗੀ ਸਾ ਜੇ। ਸੋ ਏਹਨਾਂ ਗਲਾਂ ਨੂੰ ਸੋਚਕੇ ਮੈਂ ਧਨੀਰਾਮ ਜੀ ਤੋਂ ਕੁਝ ਪੁਛਿਆ ਚਾਂਹਦਾ ਹਾਂ ਗੁਰੂ ਜੀ ਕਿਹਾ ਸਾਂਈ ਜੀ ਜੋ ਤੁਹਾਡਾ ਜੀ ਚਾਹੇ ਪੁਛ ਲਵੋ। ਸਾਂਈਂ ਜੀ ਸਤਿਗੁਰਾਂ ਦੀ ਆਗਿਆ ਪਾਕੇ ਭਾਈ ਧਨੀਰਾਮ ਜੀ ਨੂੰ ਪੁਛਣ ਲਗੇ ਕਿ ਕਲੂ ਦਾ ਵਰਤਾਰਾ ਦਸੋ? ਭਾਈ ਧਨੀਰਾਮ ਨੇ ਕਿਹਾ ਕਿ ਗੁਰੂ ਜੀ ਦੇ ਹਜ਼ੂਰ ਮੇਰਾ ਇਸਤਰਾਂ ਦਾ ਪਰਤਾਵਾ ਦਿਖਾਣਾ ਗੁਰੂ ਜੀ ਦਾ ਅਪਮਾਨ ਹੈ। ਏਹ ਮੇਰੇ ਪਾਸੋਂ ਨਹੀਂ ਹੋ ਸਕਦੀ। ਪਰ ਸਤਿਗੁਰਾਂ ਬਚਨ ਕੀਤਾ ਕਿ ਧਨੀਰਾਮ ਜੀ ਜੋ ਸਾਂਈਂ ਜੀ ਆਂਹਦੇ ਹਨ ਮੰਨ ਲਵੋ। ਸਤਿਗੁਰਾਂ ਦਾ ਹੁਕਮ ਮੰਨਕੇ ਭਾਈ ਧਨੀਰਾਮ ਕਿਹਾ ਕਿ, ਸਾਂਈ ਜੀ! ਭਲਕੇ ਪ੍ਰਾਤਾਕਾਲ ਹੀ ਪਾਰ ਦੀ ਸੰਗਤ ਸਤਿਗੁਰਾਂ ਦੇ ਦਰਸ਼ਨ ਨੂੰ ਆਵੇਗੀ। ਗਲ ਕੀ ਦੂਜੇ ਦਿਨ ਇਸੇਤਰਾਂ ਹੋਈ। ਏਹ ਵਰਤਾਰਾ ਦੇਖਕੇ ਸਾਂਈ ਜੀ ਨੇ ਸਤਿਗੁਰਾਂ ਨੂੰ ਕਹਿਆ ਕਿ ਮਹਾਰਾਜ ਹੁਣ ਧਨੀਰਾਮ ਜੀ ਪੂਜਨ ਦੇ ਯੋਗ ਹੋ ਗਏ ਹਨ। ਸੰਗਤਾਂ ਨੂੰ ਆਗਿਆ ਕਰੋ ਕਿ ਏਹਨਾਂ ਨੂੰ ਮੱਥਾ ਟੇਕਿਆ ਕਰਨ। ਗੁਰੂ ਜੀ ਨੇ ਆਗਿਆ ਦੇ ਦਿਤੀ। ਸੰਗਤ ਧਨੀਰਾਮ ਜੀ ਦੇ ਚਰਨੀ ਪੈਣ ਲਗ ਪਈ:—"ਜਿਨ ਨਾਨਕ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ।" ਦਾ ਗੁਰੂ ਜੀ ਦਾ ਵਾਕ ਸਫਲਾ ਹੋ ਗਿਆ।

# ਭਾਈ ਬੂੜੇ ਦੇ ਪ੍ਰਸ਼ਨ ਦਾ ਉਤਰ

ਇਕ ਦਿਨ ਭਾਈ ਬੂੜਾ ਮਰਦਾਨ ਵਾਲਾ ਸਤਿਗੁਰਾਂ ਦੇ ਹਜ਼ੂਰ ਦਰਸਨ ਕਰਨ ਆਯਾ। ਨਮਸਕਾਰ ਕਰਕੇ ਬੇਨਤੀ ਕੀਤੀ ਕਿ ਦੀਨ ਦਯਾਲ ਜੀ ! ਸਾਰੇ ਪਿਛਲੇ ਮੇਲੀ ਆ ਗਏ ਹਨ ਕਿ ਨਹੀਂ ? ਸਤਿਗੁਰਾਂ ਬਚਨ ਕੀਤਾ ਕਿ-'ਭਾਈ ਬੂੜਾ ਜਿੰਨ੍ਹਾ ਦੀ ਲੋੜ ਹੈ ਸੀ ਓਨ੍ਹਾਂ ਓਨ੍ਹਾਂ ਨੂੰ ਨਾਲ ਹੀ ਲੈਕੇ ਆਏ ਹਾਂ। ਹੋਰ ਸਾਰੇ ਓਥੇ ਹੀ ਹਨ। ਭਾਈ ਬੂੜੇ ਨੇ ਅਰਜ ਕੀਤੀ ਕਿ ਦੀਨਾਨਾਥ ਕਦੀ ਓਹਨਾਂ ਦਾ ਦੀਦਾਰ ਮੈਨੂੰ ਵੀ ਸਾਰਿਆਂ ਦਾ ਹੋਸੀ। ਸਤਿਗੁਰਾਂ ਕਹਿਆ ਕਿ ਭਾਈ ਬੂੜਾ ਜੇ ਤੂੰ ਓਹਨਾਂ ਦੇ ਏਥੇ ਆਵਣ ਤੇ ਹੋਯਾ ਤਾਂ ਜਰੂਰ ਹੋਸੀ। ਭਾਈ ਬੂੜੇ ਕਿਹਾ ਕਿ ਜੀ ਓਹ ਕਿਥੇ ੨ ਹਨ। ਸਤਿਗੁਰਾਂ ਬਚਨ ਕੀਤਾ ਕਿ ਭਾਈ ਧਨੀਰਾਮ ਜੀ ਜੈਦੋ ਵਿਚ ਹਨ ਅਤੇ ਸਾਨੂੰ ਮਿਲ ਗਏ ਹਨ ਅਤੇ ਭਾਈ ਰਾਮ ਸਹਾਇ ਜੀ ਓਡੇ ਵਿਚ ਹਨ। ਭਾਈ ਬੂੜਾ ! ਪੰਜਾਬ ਵਿਚ ਟਾਕਰ ਜੀ ਅਰਥਾਤ ਸਤਿਗੁਰੂ ਰਾਮ ਸਿੰਘ ਜੀ ਹਨ। 'ਪਰ ਨਿਰੰਕਾਰ ਨੂੰ ਓਹਨਾਂ ਗੁਰੂ ਕੀਤਾ ਹੈਵੇ ।' ਓਹਨਾਂ ਦੀ ਸਾਡੇ ਪਾਸ ਜੋ ਦਸਮੇਸ਼ ਜੀ ਅਮਾਨਤ ਰਖ ਗਏ ਸਨ, ਗੁਰੂ ਮੰਤ੍ਰ ਅਤੇ ਗੁਰਿਆਈ ਓਹ ਅਸਾਂ ਓਹਨਾਂ ਨੂੰ ਅਦਾ ਕਰ ਦਿਤੀ ਹੈ ਅਤੇ ਅਸੀਂ ਸੁਰਖਰੂ ਹੋਏ ਹਾਂ। ਓਹ ਪੂਰਨ ਗੁਰੂ ਹੋਏ ਹਨ। ਓਹਨਾਂ ਦੀ ਸਲਾਮੀ ਸੰਸਾਰ ਕਰੇਗਾ। ਓਹ ਜੋ ਪੱਥਰ ਵਿਚ ਬੀ

ਨਾਮ ਬੀਜਨਗੇ ਤਾਂ ਉਗੇਗਾ ਕਿਉਂਕਿ ਓਹ ਅਨੰਤ ਕਲਾ ਲੈਕੇ ਧਰਤੀ ਉਤੇ ਆਪ ਹੀ ਠਾਕਰ ਜੀ ਆਏ ਹਨ। ਭਾਈ! ਬੜੌਨੇ ਵਿਚ ਭਾਈ ਸੰਗਤਾ ਹੈ ਪਰ ਓਹ ਅਜੇ ਸਾਨੂੰ ਮਿਲਯਾ ਨਹੀਂ। ਅਜੇ ਦੇਰੀ ਹੈ ਮਿਲਣਗੇ ਸਾਨੂੰ ਜਰੂਰ। ਜਿੰਨ੍ਹਾ ਦੀ ਸਾਨੂੰ ਬਹੁਤੀ ਲੋੜ ਸੀ ਓਹ ਪਹਿਲਾਂ ਹੀ ਨਿਰੰਕਾਰ ਨੇ ਮਿਲਾ ਦਿਤੇ ਹਨ ਬਾਕੀ ਹੁਣ ਮਿਲ ਪੈਣਗੇ। ਏਹ ਬਚਨ ਸੁਣਕੇ ਭਾਈ ਬੂੜਾ ਬਹੁਤ ਪ੍ਰਸੰਨ ਹੋਯਾ ਅਤੇ ਸਤਿਗੁਰਾਂ ਦੇ ਚਰਨਾਂ ਉਤੇ ਨਮਸਕਾਰ ਕੀਤੀ ਭਾਈ ਬੂੜਾ ਬਦੇਹ ਹੋ ਗਿਆ ਜਦੋਂ ਸੁਧ ਆਈ ਤਾਂ ਵੈਰਾਗੀ ਹੋਯਾ ਹੋਯਾ ਆਖੇ ਸਚੇ ਪਾਤਸ਼ਾਹ ਜੀ ਮੈਨੂੰ ਠਾਕਰ ਜੀ ਦੇ ਦਰਸ਼ਨ ਜਰੂਰ ਕਰਾਣੇ। ਗੁਰੂ ਜੀ ਨੇ ਆਪਣੇ ਨਾਲ ਲਾਕੇ ਭਾਈ ਬੂੜੇ ਨੂੰ ਸ਼ਾਂਤ ਪਰਦਾਨ ਕੀਤੀ।

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੂਜੀ ਵਾਰ ਹਜਰੋਂ ਵਿਚ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੁਣ ਭੈਣੀ ਸਾਹਿਬ ਵਿਚ ਹੀ ਨਿਵਾਸ ਕਰਦੇ ਸਨ, ਇਕ ਦਿਨ ਵਿਚਾਰ ਫੁਰਿਆ ਕਿ ਬਹੁਤ ਮੁਦਿਤ ਹੋ ਗਈ ਜੋ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕੀਤਿਆਂ। ਆਪ ਜੀ ਨੇ ਹਜਰੋਂ ਨੂੰ ਚਾਲੇ ਪਾ ਦਿਤੇ। ਆਪ ਜੀ ਦੇ ਨਾਲ ਬਹੁਤ ਸਾਰੀ ਸੰਗਤ ਦੀ ਭੀ ਭੀੜ ਹੋ ਗਈ। ਰਸਤੇ ਵਿਚ ਜਿਥੇ ਡੇਰਾ ਕਰਨ,

ਦੀਵਾਨ ਲਗਦਾ ਜਾਏ। ਜਿਥੋਂ ਦੀ ਗਏ ਨਾਮ ਦਾ ਪ੍ਰਵਾਹ ਅਤੇ ਗੁਰਸਿਖੀ ਦਾ ਵਾਧਾ ਕਰਦੇ ਗਏ। ਟੁਰਦੇ ਟੁਰਾਂਦੇ ਹਜਰੋਂ ਪੁਜ ਗਏ। ਇਕ ਖੂਹ ਤੇ ਜਾ ਡੇਰਾ ਕੀਤਾ। ਲੋਕਾਂ ਬਾਬਾ ਬਾਲਕ ਸਿੰਘ ਜੀ ਨੂੰ, ਸਤਿਗੁਰੂ ਰਾਮ ਸਿੰਘ ਜੀ ਦੇ ਆਵਣ ਦੀ ਖਬਰ ਸੁਣਾਈ। ਏਨੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੀਰਤਨ ਕਰਦੇ ਹੋਏ ਓਥੇ ਆ ਪੁਜੇ ਜਿਥੇ ਬਾਬਾ ਜੀ ਬੈਠੇ ਸਨ। ਦੀਵਾਨ ਲਗਾ ਹੋਇਆ ਸੀ। ਕੀਰਤਨ ਹੋ ਰਿਹਾ ਸੀ। ਸਤਿਗੁਰੂ ਜੀ ਬਾਬਾ ਜੀ ਦੇ ਚਰਨੀ ਹੱਥ ਲਾਵਨ ਲਗੇ ਤਾਂ ਬਾਬਾ ਜੀ ਨੇ ਹੱਥ ਫੜ ਲਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੈਰਾਗੀ ਹੋ ਗਏ। ਆਪ ਜੀ ਦੀ ਵੈਰਾਗ ਦਸ਼ਾ ਤੱਕ ਸਾਰੀ ਸੰਗਤ ਵੈਰਾਗੀ ਹੋ ਉਠੀ। ਸਭਨਾਂ ਦੇ ਨੇਤ੍ਰਾਂ ਵਿਚੋਂ ਸਾਵਨ ਦੇ ਬਦਲਾਂ ਵਾਂਗ ਜਲ ਬਰਸਨ ਲਗਾ। ਵੈਰਾਗ ਕਰਦਿਆਂ ਕਰਦਿਆਂ ਸੰਗਤ ਬੇਸੁਧ ਹੋ ਗਈ। ਪਰੇਮ ਅਤੇ ਅਨੰਦ ਦੇ ਉਮਾਹ ਦਾ ਉਤਸ਼ਾਹ ਵਰਨਨ ਨਹੀਂ ਕੀਤਾ ਜਾ ਸਕਦਾ। ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਜਦ ਏਹ ਨਜ਼ਾਰਾ ਡਿਠਾ, ਜੋ ਆਪ ਵੀ ਵੈਰਾਗੀ ਸਨ, ਤਾਂ ਨਿਰੰਕਾਰ ਦੇ ਅਗੇ ਬੇਨਤੀ ਕੀਤੀ ਕਿ ਹੇ ਦੀਨਾ ਨਾਥ! ਜੀਆਂ ਤੇ ਰਹਿਮ ਕਰ। ਤਾਂ ਅਕਾਸ਼ ਬਾਣੀ ਹੋਈ ਕਿ:–'ਬੱਚਾ ਬਾਲਕ ਸਿੰਘ ਮੈਂ ਤੇਰੇ ਤੇ ਬਹੁਤ ਖੁਸ਼ ਹਾਂ ਜੋ ਤੁਧ ਨਵੇਂ ਸਿਰੇ ਮੇਰਾ ਨਾਮਸੰਸਾਰ ਵਿਚ ਉਜਾਗਰ ਕੀਤਾ ਹੈ। ਏਸ ਵੇਲੇ ਦੀ ਕੀਮਤ ਤਾਂ ਦੇਵਤੇ ਵੀ ਨਹੀਂ ਵਰਨਨ ਕਰ ਸਕਦੇ। ਤੇਰੀ ਸਾਰੀ ਸੰਗਤ ਮੈਂ ਬਖਸ਼ੀ

ਤੇਰੇ ਸਿਖਾਂ ਵਿਚੋਂ ਕੋਈ ਜਮਾਂ ਦੇ ਹਵਾਲੇ ਨਹੀਂ ਹੋਵੇਗਾ। ਏਹ ਰਾਮ ਸਿੰਘ ਮੇਰਾ ਅੰਸ਼ ਅਵਤਾਰ ਹੈ, ਏਸ ਨੇ ਸੰਸਾਰ ਅੰਦਰ ਧਰਮ ਦਾ ਡੰਕਾ ਬਜਾਣਾਂ ਹੈ, ਕਲਿਜੁਗ ਵਿਚ ਸਤਿਜੁਗ ਲੌਣਾਂ ਹੈ।' ਏਹ ਅਕਾਸ਼ ਬਾਣੀ ਸੁਣਕੇ ਗੁਰੂ ਬਾਲਕ ਸਿੰਘ ਜੀ ਨਿਰੰਕਾਰ ਦੀ ਉਸਤਿਤ ਕਰਨ ਲਗੇ। ਬਾਬਾ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਆਸਣ ਤੇ ਫੜਕੇ ਬੈਠਾਯਾ। ਦੋਵੇਂ ਪਰਸਪਰ ਮਿਲਕੇ ਬੜੇ ਪ੍ਰਸੰਨ ਹੋਏ। ਗੁਰੂ ਬਾਲਕ ਸਿੰਘ ਜੀ ਆਪਣੇ ਘਰ ਨੂੰ ਚਲੇ ਗਏ, ਅਤੇ ਸਤਿਗੁਰੂ ਰਾਮ ਸਿੰਘ ਜੀ ਪ੍ਰਸ਼ਾਦ ਛਕਨ ਲਈ ਆਪਣੇ ਡੇਰੇ ਆ ਪੁਜੇ। ਸਿਖ ਲੰਗਰ ਤਿਆਰ ਕਰ ਰਹੇ ਸਨ। ਇਕ ਮਾਈ, ਜੋ ਕਿ ਹਜਰੋਂ ਦੇ ਇਲਾਕੇ ਦੀ ਹੀ ਸੀ, ਨੂੰ ਪਿਆਸ ਲਗੀ, ਓਸਨੇ ਲੰਗਰ ਵਿਚੋਂ ਕਟੋਰਾ ਚੁਕ ਲਿਆ। ਸਿਖ ਵੇਖਕੇ ਬਹੁਤ ਗੁਸੇ ਹੋਏ ਏਨੇ ਨੂੰ ਸਤਿਗੁਰੂ ਜੀ ਵੀ ਆ ਗਏ। ਸਿੰਘ ਨੂੰ ਗੁਸੇ ਹੁੰਦਿਆਂ ਤਕ ਪੁਛਿਆ ਕਿ ਕੀ ਗੱਲ ਹੈ? ਜੋ ਮਾਈ ਤੇ ਗੁਸੇ ਹੋ ਰਿਹਾ ਹੈਂ। ਲਾਂਗਰੀ ਸਿੰਘ ਨੇ ਹੱਥ ਜੋੜਕੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਏਸ ਮਾਈ ਨੇ ਲੰਗਰ ਵਿਚੋਂ ਕਟੋਰਾ ਆਪਣੇ ਆਪ ਚੁਕ ਲਿਆ ਹੈ ਸਤਿਗੁਰਾਂ ਮਾਈ ਨੂੰ ਪੁਛਿਆ ਕਿ ਤੂੰ ਕਟੋਰਾ ਕਿਉਂ ਚੁਕਿਆ ਹੈ? ਮਾਈ ਨੇ ਅਰਜ ਕੀਤੀ ਕਿ ਹੇ ਦੀਨ ਦਯਾਲ, ਮੈਨੂੰ ਪਯਾਸ ਲੱਗੀ ਹੋਈ ਸੀ, ਏਸ ਲਈ ਮੈਂ ਕਟੋਰਾ ਚੁਕ ਲਿਆ ਹੈ! ਮੈਂ ਭੁਲ ਗਈ ਹਾਂ, ਕਿਰਪਾ ਕਰਕੇ ਮੇਰੀ ਭੁਲ ਮਾਫ

ਕਰਕੇ ਮੈਨੂੰ ਬਖਸ਼ਿਸ਼ ਦਾ ਦਾਨ ਦੇਵੋ। ਸਤਿਗੁਰਾਂ ਫੇਰ ਕੁਝ ਨਾ ਕਿਹਾ ਚੁਪ ਕਰ ਰਹੇ। ਤਾਂ ਮਾਈ ਸਮਝਿਆ ਜੋ ਮੇਰੇ ਤੇ ਸਤਿਗੁਰੂ ਜੀ ਗੁਸੇ ਹਨ। ਸਤਿਗੁਰੂ ਜੀ ਪ੍ਰਸ਼ਾਦ ਛਕਕੇ ਬਾਹਰ ਨੂੰ ਚਲੇ ਗਏ। ਸੰਗਤ ਗੁਰੂ ਬਾਲਕ ਸਿੰਘ ਜੀ ਦੇ ਦਰਸਨ ਕਰਨ ਆ ਗਈ। ਸਾਰੀ ਸੰਗਤ ਮੱਥਾ ਟੇਕਕੇ ਬੈਠ ਗਈ, ਓਹ ਮਾਈ ਵੀ ਸਤਿਗੁਰਾਂ ਦੇ ਸੌਂਹੇਂ ਜਾ ਬੈਠੀ। ਪਰ ਬਹੁਤ ਡਰੀ ਹੋਈ ਅਤੇ ਉਦਾਸ। ਘਟਿ ਘਟਿ ਦੀ ਜਾਨਣ ਵਾਲੇ,ਗੁਰੂ ਬਾਲਕ ਸਿੰਘ ਜੀ ਨੇ ਡਿਠਾ ਜੋ ਮਾਈ ਬਹੁਤ ਦਿਲਗੀਰ ਹੈ। ਕੋਲ ਸੱਦਕੇ ਮਾਈ ਨੂੰ ਪੁਛਿਆ ਕਿ ਕੀ ਹੋਇਆ, ਤੇਰੀ ਏਹ ਹਾਲਿਤ ਕਿਉਂ ਹੋ ਗਈ ? ਏਹ ਬਚਨ ਸੁਣਕੇ ਮਾਈ ਨੇ ਕਟੋਰੇ ਵਾਲੀ ਗਲ ਕਹਿ ਸੁਣਾਈ ਅਤੇ ਅਰਜ ਕੀਤੀ, ਜੀ ਸਚੇ ਪਾਤਸ਼ਾਹ ! ਜਿਸ ਵੇਲੇ ਦੇ ਸਤਿਗੁਰੂ ਰਾਮ ਸਿੰਘ ਜੀ ਨਰਾਜ ਹੋਏ ਹਨ, ਓਸ ਵੇਲੇ ਦਾ ਭਜਨ ਨਹੀਂ ਹੁੰਦਾ। ਇਸ ਲਈ ਮੈਂ ਬਹੁਤ ਦੁਖੀ ਹਾਂ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਮੇਰਾ ਭਜਨ ਖੋਹ ਲਿਆ ਹੈ। ਇਸੇ ਕਰਕੇ ਮੈਂ ਰੋਟੀ ਨਹੀਂ ਖਾਧੀ। ਗੁਰੂ ਬਾਲਕ ਸਿੰਘ ਜੀ ਨੇ, ਮਾਈ ਦੀ ਏਹ ਵਾਰਤਾ ਸੁਣਕੇ ਦਯਾਲ ਹੋਕੇ ਬਚਨ ਕੀਤਾ, ਜਾਹ ਮਾਈ ਤੇਰਾ ਭਜਨ ਵਧੇਗਾ, ਤੂੰ ਚਿੰਤਾ ਨ ਕਰ, ਭਜਨ ਕਰ। ਮਾਈ ਨੇ ਅਰਜ ਕੀਤੀ ਕਿ, ਸਚੇ ਪਾਤਸ਼ਾਹ ਆਪ ਜੀ ਨੇ ਮੇਰੇ ਤੇ ਬੜੀ ਮੇਹਰ ਕੀਤੀ ਹੈ ਪਰ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਡਰ ਲਗਦਾ ਹੈ ਜੋ ਓਹ, ਏਹ ਨਾਂ ਆਖਨ, ਕਿ ਸਾਡੀ ਫਰਯਾਦ ਗੁਰਾਂ ਅਗੇ ਕੀਤੀ

ਹੈ। ਤੁਸਾਂ ਮੇਰੀ ਰਿਖਿਆ ਕਰਨੀ। ਬਾਬਾ ਜੀ ਨੇ ਕਿਹਾ ਕਿ ਨਹੀਂ ਮਾਈ, ਓਹ ਸਭ ਕੁਝ ਜਾਣਦੇ ਹਨ, ਤੂੰ ਚਿੰਤਾ ਨ ਕਰ, ਓਹ ਕਦੀ ਕਿਸੇ ਤੇ ਨਰਾਜ ਨਹੀਂ ਹੁੰਦੇ। ਸਿਖਾਂ ਗੁਰੂ ਜੀ ਅਗੇ ਅਰਜ ਕੀਤੀ ਕਿ ਸਚੇ ਪਾਤਸ਼ਾਹ, ਏਹ ਮਾਈ ਸਤਿਗੁਰੂ ਰਾਮ ਸਿੰਘ ਜੀ ਤੋਂ ਅਜੇਹੀ ਕਿਉਂ ਡਰਦੀ ਹੈ। ਗੁਰੂ ਜੀ ਬਚਨ ਕੀਤਾ, ਕਿ ਏਹ ਮਾਈ ਤਾਂ ਕਿਸਦੀ ਬਚਾਰੀ ਹੈ ਓਸਦੇ ਕੋਲੋਂ ਤਾਂ ਸਾਰਾ ਸੰਸਾਰ, ਅਰਸ਼ ਫਰਸ਼, ਡਰਦੇ ਹਨ ਹੋਰ, ਤਾਂ ਹੋਰ ਸਾਨੂੰ ਡਰ ਪਿਆ ਲਗਦਾ ਹੈ।ਓਹ ਜਿਸਨੂੰ ਚਾਹੁਨ ਬੰਦਗੀ ਬਖਸ਼ ਦੇਵਨ, ਅਤੇ ਜਿਸਨੂੰ ਚਾਹਨ ਖਾਲੀ ਕਰ ਦੇਵਨ, ਖੋਹ ਲੈਵਨ। ਓਹਨਾਂ ਅਗੇ ਕਿਸੇ ਦਾ ਜੋਰ ਨਹੀਂ, ਨਿਰੰਕਾਰ ਓਹਨਾਂ ਨੂੰ ਸਤਿਗੁਰੂ ਕੀਤਾ ਹੈ । ਇਚਰਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਵੀ ਆ ਗਏ । ਥੋੜੇ ਚਿਰ ਪਿਛੋਂ ਗੁਰੂ ਬਾਲਕ ਸਿੰਘ ਜੀ ਨੇ ਮਾਈ ਵਾਲੀ ਗੱਲ ਛੇੜੀ ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ ਕਿ ਸਚੇ ਪਾਤਸ਼ਾਹ ਅਸਾਂ ਇਸਨੂੰ ਕੁਝ ਵੀ ਨਹੀਂ ਕਿਹਾ। ਤਾਂ ਗੁਰੂ ਬਾਲਕਸਿੰਘ ਜੀ ਨੇ ਬਚਨ ਕੀਤਾ ਕਿ ਠਾਕਰ ਜੀ। ਜਦ ਏਥੇ ਆਯਾ ਕਰੋ ਤਾਂ ਏਧਰ ਦੀਆਂ ਰੈਹਣੀਆਂ ਰਖਿਆ ਕਰੋ ਜਦ ਮਾਰਗਲੇ ਤੋਂ ਪਰੇ ਓਸ ਤਰਫ ਹੋ ਜਾਇਆ ਕਰੋ, ਤਾਂ ਜੋ ਤੁਹਾਡਾ ਜੀ ਚਾਹੇ ਕਰੋ ਕਿਓਂਕਿ ਅਸੀਂ ਲੋਕ ਖੁਲਾਸੇ ਹਾਂ ਏਹ ਸੁਣਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਹਿਆ ਕਿ ਸਚੇ ਪਾਤਸ਼ਾਹ, ਅਸੀਂ ਵੀ ਤੁਹਾਡੇ ਅਤੇ ਰਹਿਣੀਆਂ ਵੀ

ਤੁਹਾਡੀਆਂ ਸੰਗਤ ਵੀ ਤੁਹਾਡੀ। ਜਿਸਤਰਾਂ ਹੁਕਮ ਕਰੋਗੇ, ਓਸੇਤਰਾਂ ਕਰਨ ਲਈ ਤਿਆਰ ਹਾਂ। ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ ਕਿ ਠਾਕਰ ਜੀ! ਆਪ ਨੂੰ ਏਹੀ ਸੋਭਦਾ ਹੈ। ਆਪ ਜੀ ਦੀ ਕਲਾ ਦਿਨੋ ਦਿਨ ਵਧੇਗੀ, ਤੂੰ ਸਤਿਗੁਰੂ ਹੋਇਓਂ। ਤੇਰੀ ਸਲਾਮੀ ਸਾਰੇ ਹੋਸਨ।"*

ਕੁਝ ਦਿਨ ਹਜਰੋਂ ਵਿਚ ਨਿਵਾਸ ਕਰਕੇ ਦਰਸ਼ਨ ਦੀਦਾਰ, ਕਥਾ ਕੀਰਤਨ ਦਾ ਅਨੰਦ ਲੈਕੇ, ਇਕ ਦਿਨ, ਸਤਿਗੁਰੂ ਰਾਮ ਸਿੰਘ ਜੀ ਅਰਜ ਕੀਤੀ ਕਿ, ਸਚੇ ਪਾਤ-ਸ਼ਾਹ ਹੁਕਮ ਹੋਵੇ ਤਾਂ ਦੇਸ ਨੂੰ ਜਾਈਏ। ਗੁਰੂ ਜੀ ਕਹਿਆ ਜਿਵੇਂ ਤੁਹਾਡੀ ਰਜਾ। ਆਗਯਾ ਲੈਕੇ, ਸਤਿਗੁਰੂ ਰਾਮ ਸਿੰਘ ਜੀ ਜਾਣ ਦੀ ਤਿਆਰੀ ਕੀਤੀ। ਹਜਰੋਂ ਦੇ ਲੋਕਾਂ ਨੇ ਜਦ ਏਹ ਗਲ ਸੁਣੀ, ਕਿ ਸਤਿਗੁਰੂ ਰਾਮ ਸਿੰਘ ਜੀ ਜਾ ਰਹੇ ਹਨ, ਤਾਂ ਸਾਰੇ ਆਨ ਕਠੇ ਹੋਏ। ਵਿਛੋੜੇ ਕਰਕੇ ਸਭਨਾ ਦੇ ਨੇਤ੍ਰਾਂ ਵਿੱਚੋਂ ਜਲ ਵਗਨ ਲਗ ਪਿਆ। ਸਾਰੀ ਸੰਗਤ ਸਮੇਤ ਗੁਰੂ ਬਾਲਕ ਸਿੰਘ ਜੀ ਵਿਦਾ ਕਰਨ ਲਈ ਸ਼ੈਹਰੋਂ ਦੂਰ ਤੀਕ ਨਾਲ ਗਏ। ਬਾਹਰ ਜਾਕੇ ਇਕ ਖੂਹ ਤੇ ਬੈਠ ਗਏ। ਗੁਰੂ ਜੀ ਨੇ ਵਿਦਾ ਮੰਗੀ। ਵਿਦੈਗੀ ਸੁਣਕੇ ਫੇਰ ਸੰਗਤ ਵੈਰਾਗੀ ਹੋ ਗਈ। ਦੋਹਾਂ ਪਾਸਿਆਂ ਤੋਂ

---

* ਜਨਮ ਸਾਖੀ ਸ੍ਰੀ ਗੁਰੂ ਬਾਲਕ ਸਿੰਘ ਜੀ ਅਪ੍ਰਕਾਸ਼ਤ। ਜੋ ਸਾਂਈ ਸਾਹਿਬ ਜੀ ਦੇ ਪੋਤ੍ਰੇ ਭਗਤ ਭਾਈ ਬਿਸ਼ਨ ਦਾਸ ਜੀ ਕੋਲੋਂ ਪ੍ਰਾਪਤ ਹੋਈ।

ਪ੍ਰੇਮ ਅਰ ਵੈਰਾਗ ਦਾ ਹੜ੍ਹ ਬਹਿ ਟੁਰਿਆ। ਸਤਿਗੁਰਾਂ ਮਸਾਂ ਮਸਾਂ ਸਭ ਨੂੰ ਧੀਰਜ ਦਿਤੀ। ਗੁਰੂ ਬਾਲਕ ਸਿੰਘ ਜੀ ਨੇ ਵਿਦੈਗੀ ਦੇ ਦਿਤੀ। ਸਤਿਗੁਰੂ ਰਾਮ ਸਿੰਘ ਜੀ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਵਿਸਾਰਨਾ ਨਹੀਂ। ਗੁਰੂ ਬਾਲਕ ਸਿੰਘ ਜੀ ਬਚਨ ਕੀਤਾ ਕਿ, ਨਿਰੰਕਾਰ ਸਦਾ ਹੀ ਆਪ ਜੀ ਦੇ ਨਾਲ ਹੈ। ਜਿੰਨੀ ਤੁਹਾਡੀ ਸੰਗਤ ਹੈ, ਅਤੇ ਜਿੰਨ੍ਹਾਂ ਨੂੰ ਤੁਸਾਂ ਨਾਮ ਦਿਤਾ ਹੈ, ਸਾਰਿਆਂ ਨੂੰ ਨਿਰੰਕਾਰ ਬਖਸ਼ੇਗਾ। ਏਹਨਾਂ ਸਭਨਾ ਦਾ ਜਮ ਦਾ ਲੇਖਾ ਚੁਕ ਗਿਆ। ਜਿਸਤਰਾਂ ਸ੍ਰੀ ਗੁਰੂ ਨਾਨਕ ਜੀ ਲਿਖਿਆ ਹੈ। "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ। ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।" ਇਸਤਰਾਂ ਬਚਨ ਬਲਾਸ ਕਰਨ ਤੋਂ ਪਿਛੋਂ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਨਮਸ਼ਕਾਰ ਕੀਤੀ ਅਤੇ ਸਾਰੀ ਸੰਗਤ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਮਸ਼ਕਾਰ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਵਲ ਨੂੰ ਚਾਲੇ ਪਾ ਦਿਤੇ ਅਤੇ ਗੁਰੂ ਬਾਲਕ ਸਿੰਘ ਜੀ ਹਜਰੋਂ ਆਨ ਪ੍ਰਵਿਰਸੇ।

## ਭਾਈ ਧਨੀਰਾਮ ਜੀ ਨੂੰ ਮੰਜੀ ਬਖਸ਼ੀ

ਇਕ ਦਿਨ ਭਾਈ ਧਨੀਰਾਮ ਜੀ ਸਤਿਗੁਰਾਂ ਦੇ ਹਜ਼ੂਰ ਬੈਠੇ ਹੋਏ ਸਨ। ਪ੍ਰੇਮ ਵਿਚ ਮੱਤੇ, ਦਰਸ਼ਨ ਕਰਕੇ ਜਨਮ ਸੁਫਲਾ ਕਰ ਰਹੇ ਸਨ। ਸ਼੍ਰੀ ਗੁਰੂ ਜੀ ਨੇ ਭਾਈ ਮੰਨਾਂ ਸਿੰਘ

ਜੀ ਨੂੰ ਹੁਕਮ ਕੀਤਾ ਕਿ ਭਾਈ ਮੰਨਾਂ ਸਿੰਘ ਜੀ ਇਕਦਸਤਾਰ ਲੈ ਆਓ। ਭਾਈਮੰਨਾ ਸਿੰਘਜੀਹੁਕਮ ਮੰਨਕੇ ਦਸਤਾਰ ਲੈਆਏ। ਸ੍ਰੀ ਗੁਰੂ ਜੀਨੇਭਾਈਧਨੀਰਾਮ ਜੀ ਨੂੰਸੱਦਕੇਕਿਹਾ ਕਿਆਭਾਈ ਧਨੀਰਾਮਤੈਨੂੰ,ਮੰਜੀ ਬਖਸ਼ੀਏ।ਭਾਈ ਧਨੀਰਾਮਨੇ ਹੱਥ ਜੋੜਕੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਜੀ ਮੈਂ ਗ੍ਰੀਬ ਏਸ ਜੋਗ ਨਹੀਂ ਜੋ ਕੋਈ ਵਡਿਆਈ ਝਲ ਸਕਾਂ ਮੈਨੂੰ ਆਪਣੇ ਚਰਨਾਂ ਦਾ ਦਾਸ ਰਖੋ ਮੇਰੀ ਏਹ ਮੰਗ ਹੈ ਮੇਰਾ ਮਨ ਸਿਦੀਵ ਕਾਲ ਆਪਦੇ ਚਰਨਾਂ ਨਾਲ ਜੁੜਿਆ ਰਹੇ। ਮੈਨੂੰ ਸਵਾਸ ਸਵਾਸ ਆਪ ਜੀ ਦਾ ਬਖਸ਼ਿਆ ਹੋਯਾ ਪਰਮ ਪਵਿਤ੍ਰ ਨਾਮ ਨ ਵਿਸਰੇ। ਸਚੇ ਪਾਤਸ਼ਾਹ ਆਪਨੇ ਅਗੇ ਹੀ ਕੋਈ ਕਸਰ ਨਹੀਂ ਛੱਡੀ, ਜੋ ਏਹ ਮਨੁਖਾ ਜਨਮ ਬਖਸ਼ਿਆ ਹੈ ਅਤੇ ਫਿਰ ਨਾਮ ਦੀ ਦਾਤ ਦੇਕੇ ਦਵਤਿਆਂ ਨਾਲੋਂ ਵਧ ਦਰਜਾ ਬਖਸ਼ ਦਿਤਾ ਹੈ ਕੀ ਏਹ ਆਪ ਦੀ ਵਡਿਆਈ ਕੁਝ ਘਟ ਹੈ, ਗੁਰੂ ਜੀ ਹੁਕਮ ਕੀਤਾ ਕਿ ਨਹੀਂ ਭਾਈ ਧਨੀਰਾਮ ਜੀ ਏਹ ਕਾਰ ਇਸੇ ਤਰਾਂ ਹੀ ਚਲਣੀ ਹੈ ਅਸਾਂ ਜੈਦੇ ਵਿਚ ਤੈਨੂੰ ਆਪਣਾਂ ਸੂਬਾ ਥਾਪਿਆ ਹੈ। ਤੁਸੀਂ ਅਟਕੋਂ ਪਾਰ ਦੀ ਸੰਗਤ ਵਿਚ, ਨਾਮ ਪ੍ਰਚਾਰ ਕਰੋ ਅਤੇ ਸਤਿਗੁਰ ਦੇ ਜਸ ਦਾ ਡੰਕਾ ਵਜਾਵੋ। ਏਹ ਬਚਨ ਕਰਕੇ ਭਾਈ ਧਨੀ ਰਾਮ ਜੀ ਦੇ ਸਿਰ ਤੇ ਗੁਰੂ ਜੀ ਨੇ ਆਪਣੇ ਹੱਥ ਨਾਲ ਦਸਤਾਰ ਸਜਾਕੇ, ਸਭ ਸਿਖਾਂ ਨੂੰ ਹੁਕਮ ਕੀਤਾ ਕਿ ਭਾਈ ਧਨੀਰਾਮ ਦੇ ਚਰਨਾਂ ਨੂੰ ਹੱਥ ਲਾਵੋ। ਕਿਉਂਕਿ ਏਹ ਪੂਰਨ ਪੁਰਖ ਹਨ। ਨਾਮ ਦਾ ਰੂਪ ਹਨ। ਏਹਨਾਂ ਦੇ ਜੋ ਲੜ ਲੱਗੇ

ਗਾ ਓਹ ਚੁਰਾਸੀ ਦੇ ਗੇੜ ਵਿਚ ਨਹੀਂ ਆਵੇਗਾ। ਅਨੇਕ ਜੀ ਏਹਨਾਂ ਦੇ ਆਸਰੇ ਸੰਸਾਰ ਸਾਗਰ ਥੀਂ ਪਾਰ ਗ੍ਰਾਮੀ ਹੋਣਗੇ। ਗੁਰੂ ਜੀ ਦਾ ਬਚਨ ਮੰਨਕੇ ਸਿਖਾਂ ਬਾਬੇ ਧਨੀਰਾਮ ਜੀ ਨੂੰ ਨਮਸ਼ਕਾਰ ਕੀਤੀ। ਭਾਈ ਧਨੀਰਾਮ ਜੀ ਸਾਹਿਬਾਂ ਦੇ ਏਹ ਚੋਜ ਤਕ ਵੈਰਾਗੀ ਹੋ ਗਏ।

## ਬਾਬਾ ਸਾਈਂ ਸਾਹਿਬ ਜੀ ਨੂੰ ਮੰਜੀ ਬਖਸ਼ੀ

ਇਕ ਦਿਨ ਸਾਂਈ ਜਵਾਹਰ ਜੀ ਸਤਿਗੁਰੂ ਦੇ ਹਜ਼ੂਰ ਬੈਠੇ ਹੋਏ ਸਨ, ਗੁਰੂ ਜੀ ਬਚਨ ਕੀਤਾ ਸਾਈਂ ਜੀ ਗੁਰਤਾ ਰੂਪ ਅਮਾਨਤ ਠਾਕਰਾਂ ਨੂੰ ਸੌਂਪਕੇ ਅਸੀਂ ਸੁਖਾਲੇ ਜੇਹੇ ਹੋ ਬੈਠੇ ਹਾਂ 'ਜਿਸ ਕੀ ਵਸਤ ਤਿਸ ਆਗੈ ਰਾਖੈ' ਦੇ ਵਾਕ ਅਨੁਸਾਰ ਅਸੀਂ ਸੁਰਖੁਰੂ ਹੋ ਗਏ ਹਾਂ ਜਿੰਨਾਂ ਚਿਰ ਠਾਕਰ ਜੀ ਦੇ ਦੀਦਾਰ ਨਹੀਂ ਹੋਏ ਸਾਡੀਆਂ ਅਖੀਆਂ ਪੰਜਾਬ ਵਲ ਹੀ ਤਕਦੀਆਂ ਰਹੀਆਂ ਹਨ। ਏਹਨਾਂ ਦੇ ਆਸਰੇ ਬੇਅੰਤ ਲੋਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਪਾਵਨ ਖੰਡੇ ਦੀ ਸ਼ਰਨ ਆਣਗੇ। ਜਿਸ ਪਾਸੇ ਤਕਨ ਗੇ ਸ੍ਰਿਸਟੀ ਨਿਹਾਲ ਹੋ ਜਾਸੀ। ਏਹ ਸਾਰੇ ਸੰਸਾਰ ਦੀ ਕਾਰ ਨੂੰ ਸੰਭਾਲਨ ਦੀ ਸਮਰੱਥਾ ਰਖਦੇ ਹਨ। ਪਰ ਸਾਂਈ ਜੀ ਸਾਡਾ ਵਿਚਾਰ ਹੈ ਕਿ ਠਾਕਰਾਂ ਦੀ ਕਾਰ ਨੂੰ ਚਲਾਣ ਲਈ ਅਤੇ ਓਹਨਾਂ ਦੇ ਹੁਕਮਾਂ ਦੀ ਵਰੱਤੋਂ ਕਰਨ ਲਈ ਅਸੀਂ ਸੂਬੇ ਥਾਪੀਏ ਸਾਂਈ ਜੀ ਕਿਹਾ ਮਹਾਰਾਜ ਆਪ ਜੋ ਕਰਸੋ ਚੰਗਾ ਹੀ

ਕਰਸੋ । ਗੁਰੂ ਜੀ ਭਾਈ ਮੰਨਾ ਸਿੰਘ ਜੀ ਨੂੰ ਕਿਹਾ ਕਿ ਭਾਈ ਜੀ ਇਕ ਦਸਤਾਰ ਲੈ ਆਵੋ । ਭਾਈ ਜੀ ਦਸਤਾਰ ਲੈ ਆਏ । ਗੁਰੂ ਜੀ ਨੇ ਕਿਹਾ ਆਉ ਸਾਂਈ ਜੀ ਤੁਹਾਨੂੰ ਮੰਜੀ ਬਖਸ਼ੀਏ। ਏਹ ਬਚਨ ਸੁਣਕੇ ਸਾਂਈ ਜੀ ਵੈਰਾਗੀ ਹੋ ਗਏ ਅਤੇ ਲਗੇ ਬੇਨਤੀਆਂ ਕਰਨ ਕਿ ਗ੍ਰੀਬ ਨਿਵਾਜ ਏਹ ਕਾਰ ਸੰਭਾਲਨ ਜੋਗਾ ਮੈਂ ਗ੍ਰੀਬ ਨਹੀਂ ਮੇਰੇ ਵਿਚ ਏਡੀ ਸ਼ਕਤੀ ਨਹੀਂ । ਮਹਾਰਾਜ ਮੇਰੀ ਤਾਂ ਕਦੇ ਸੁਖਮ ਦਿਲੋਂ ਵੀ ਵਿਚਾਰ ਨਹੀਂ ਹੋਈ ਕਿ ਮੈਂ ਹਜੂਰ ਦੀ ਬ੍ਰਾਬਰੀ ਦਾ ਦਮ ਭਰਾਂ । ਮਹਾਰਾਜ ਮੈਨੂੰ ਆਪਣਾ ਦਾਸ ਸਮਝੋ ਅਤੇ ਏਹ ਕੰਮ ਕਿਸੇ ਹੋਰਸ ਨੂੰ ਸੰਭਾਲੋ । ਸਾਹਿਬਾਂ, ਬਚਨ ਕੀਤਾ ਕਿ ਸਾਂਈ ਜੀ ਆਪ ਸਾਂਈ ਦੇ ਸਾਹਬ ਹੋ। ਆਪ ਮੇਰਾ ਰੂਪ ਹੋ । ਮੇਰੇ ਪਯਾਰੇ ਹੋ। ਮੇਰਾ ਅੰਗ ਹੋ। ਮੇਰਾ ਹੱਥ ਸਦਾ ਤੁਹਾਡੇ ਸਿਰ ਤੇ ਰਹੇਗਾ। ਗੁਰੂ ਜੀ ਦੀ ਕਾਰ ਇਸੇ ਤਰਾਂ ਚਲਣੀ ਹੈ, ਆਪ ਜੀ ਲਈ ਏਹ ਹੁਕਮ ਧੁਰ ਦ੍ਰਗਾਹੋਂ ਆਯਾ ਹੈ । ਆਪ ਗੁਰੂਆਂ ਸਾਮਾਨ ਹੀ ਹੋ। ਇਸਤਰਾਂ ਦੇ ਬਚਨ ਕਰਦੇ ਮੰਜੀ ਤੇ ਬਠਾਲਕੇ ਸਾਂਈ ਜੀ ਦੇ ਸਿਰ ਤੇ ਗੁਰੂ ਜੀ ਨੇ ਆਪਣੇ ਪਵਿਤ੍ਰ ਹਥਾਂ ਨਾਲ ਦਸਤਾਰ ਸਜਾ ਦਿਤੀ। ਅਤੇ ਬਚਨ ਕੀਤਾ, ਸਾਈਂ ਜੀ ਪਿੰਡੀ ਦੇ ਅਲਾਕੇ ਦੀ ਸੰਗਤ ਦੀ ਦੇਖ ਭਾਲ ਕਰਨੀ ਅਤੇ ਨਾਮ ਜਪਾਣਾ ।

ਏਹਨਾਂ ਦਾ ਅਸਥਾਨ, ਪਿੰਡੀ ਸੈਦ ਪੁਰੀ ਮਹੱਲੇ ਵਿਚ ਹੈ। ਮੰਜੀ ਸਾਹਬ ਦੀ ਪੂਜਾ ਹੁੰਦੀ ਹੈ। ਆਪ ਜੀ ਤੋਂ

ਮਗਰੋਂ ਆਪ ਜੀ ਦੇ ਯੋਗ ਸਪੁਤ੍ਰ ਭਗਤ ਹੀਰਾ ਨੰਦ ਜੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਬਣਾਯਾ।

ਭਗਤ ਹੀਰਾ ਨੰਦ ਜੀ ਬੜੇ ਸਿਦਕੀ ਸਿਖ ਸਨ। ਭਜਨ ਬਾਣੀ ਦੇ ਪ੍ਰੇਮੀ ਉਚ ਆਚਰਨ ਵਾਲੇ ਸਨ। ਗੁਰੂ ਘਰ ਨਾਲ ਆਪ ਜੀ ਦਾ ਬੜਾ ਪ੍ਰੇਮ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਕਰਨ ਲਈ ਆਪ ਕਈ ਵਾਰ ਭੈਣੀ ਸਾਹਿਬ ਗਏ ਸਨ।

## ਬਾਬਾ ਸੰਗਤਾ ਸਿਖ ਹੋਇਆ

ਕੁਛ ਸਮਾਂ ਪਾਕੇ ਭਾਈ ਸੰਗਤਾ ਜੀ ਹਜਰੋਂ ਆਏ ਹਜਰੋਂ ਭਾਈ ਸੰਗਤਾ ਜੀ ਦੇ ਸਹੁਰੇ ਸਨ, ਏਥੇ ਸੰਗਤਾ, ਜੀ ਕਈ ਕਈ ਦਿਨ ਰਹਿੰਦੇ ਅਤੇ ਆਪਣੇ ਸਾਲਿਆਂ ਨਾਲ, ਜਿਨਾਂ ਦੇ ਨਾਉਂ ਬੀੜਾ, ਨੰਦਾ, ਭਾਈ ਭੋਲਾ ਸਨ ਜੋ ਸਤਿਗੁਰਾਂ ਦੇ ਸਿਖ ਸਨ, ਕਥਾ ਸੁਣਨ ਜਾਯਾ ਕਰਨ। ਪਰ ਬੂਹੇ ਕੋਲ ਬਾਹਰ ਵਾਰ ਜੋੜਿਆਂ ਵਾਲੀ ਥਾਂ ਤੇ ਬੈਠ ਜਾਯਾ ਕਰਨ ਭਾਈ ਸੰਗਤਾ ਜੀਕੀਰਤਨ ਕਰਦੇ ਸਨ ਤੇ ਸ਼ਬਦ ਪੜ੍ਹਦੇ ਸਨ, ਪਰ ਸਤਿਗੁਰਾਂ ਤੋਂ ਭਜਨ ਨਹੀਂ ਸੀ ਪੁਛਿਆ। ਬਹੁਤ ਸਮਾਂ ਇੰਵ ਹੀ ਬੀਤ ਗਿਆ।

ਇਕ ਦਿਨ ਭਾਈ ਸੰਗਤਾ ਜੀ ਅਤੇ ਓਹਨਾਂ ਦੇ ਸਪੁਤ੍ਰ ਭਾਈ ਨਰੈਣ ਜੀ ਹੱਟੀ ਵਾਸਤੇ ਸੌਦਾ ਲੈਣ ਲਈ ਹਜ਼ਰੋਂ ਆਏ। ਸੌਦਾ ਖਰੀਦਕੇ ਵੈਹਤਰਾਂ ਤੇ ਲੱਦ ਲਿਆ। ਭਾਈ ਸੰਗਤਾ ਜੀ ਭਾਈ ਨਰੈਣ ਨੂੰ ਆਖਨ ਲਗੇ ਕਿ ਨਰੈਣ ਤੂੰ

ਵੈਹਤਰ ਲੈ ਚਲ ਅਸੀਂ ਸਤਿਗੁਰਾਂ ਨੂੰ ਮੱਥਾ ਟੇਕ ਆਈਏ। ਭਾਈ ਨਰੈਣ ਵੈਹਤਰ ਲੈ ਗਿਆ ਅਤੇ ਬਾਬਾ ਸੰਗਤਾ ਜੀ ਸਤਿਗੁਰ ਦਰਸ਼ਨ ਲਈ ਜਾ ਪੁਜੇ ਜਾਂ ਅੰਦਰ ਗਏ, ਤਾਂ ਅਗੇ ਗੁਰੂ ਜੀ ਇਸ਼ਨਾਨ ਕਰ ਰਹੇ ਸਨ, ਬਾਬੇ ਸੰਗਤੇ ਚਰਨਾਂ ਉਤੇ ਜਾ ਨਮਸ਼ਕਾਰ ਕੀਤੀ। ਸਤਿਗੁਰੂ ਜੀ ਮੇਹਰ ਦੀ ਨਿਗ੍ਹਾ ਕਰਕੇ ਬਚਨ ਕੀਤਾ ਕਿ-ਸੰਗਤਾ! ਕੀ ਹਾਲ ਹੈ। ਹੁਣ ਖੋਤੇ ਛਡ ਅਤੇ ਆਪਣਾ ਅਸਲੀ ਕੰਮ ਫੜ। ਭਾਈ ਸੰਗਤੇ ਨੂੰ ਕੁਝ ਸਮਝ ਨ ਪਈ ਅਤੇ ਆਖਣ ਲਗਾ ਕਿ ਸਚੇ ਪਾਤਸ਼ਾਹ ਆਪਣਾਂ ਕੰਮ ਤਾਂ ਕਰੀ ਜਾਂਦਾ ਹਾਂ ਹੁਣ ਜੋ ਹੁਕਮ ਹੋਵੇ ਕਰਨ ਲਈ ਹਾਜਰਹਾਂ। ਸਤਿਗੁਰਾਂਕ੍ਰਿਪਾ ਦ੍ਰਿਸ਼ਟੀ ਕਰਕੇ ਬਾਬੇ ਸੰਗਤੇ ਵਲ ਡਿਠਾ ਵੇਹਦਿਆਂ ਹੀ ਭਾਈ ਸੰਗਤਾ ਵੈਰਾਗੀ ਹੋ ਗਿਆ। ਜਿਤਨਾਂ ਕੇਸਾਂ ਦਾ ਜਲ ਸੀ ਸਭ ਪੀ ਲਿਆ ਅਤੇ ਚਿਕੜ ਵਿਚ ਿਟਨ ਲਗ ਪਿਆ ਸਾਰਾ ਚਿਕੜ ਸਰੀਰ ਤੇ ਮਲਿਆ ਗਿਆ। ਬੇਸੁਧ ਹੋ ਗਿਆ। ਸਤਿਗੁਰਾਂ ਬਾਬੇ ਸੰਗਤੇ ਦਾ ਏਹ ਹਾਲ ਦੇਖਕੇ ਉਠਾਯਾ ਅਤੇ ਪਾਣੀ ਮੰਗਵਾਕੇ ਹੱਥ ਮੂੰਹ ਧੁਵਾਇਆ ਭਾਈ ਸੰਗਤੇ ਦੀ ਹੋਸ਼ ਪਰਤੀ ਤਾਂ ਹੱਥ ਜੋੜ ਖਲੋ ਗਿਆ ਨੇਤ੍ਰਾਂ ਵਿਚੋਂ ਜਲ ਬਹਿ ਰਿਹਾ ਸੀ। ਸਤਿਗੁਰਾਂ ਪੁਛਿਆ ਕਿਓਂ ਭਾਈ ਸੰਗਤਾ ਕੀ ਗਲ ਹੈ ? ਸੰਗਤੇ ਕਹਿਆ ਜੀ ਆਪਨੂੰ ਸਭ ਕੁਝ ਪਤਾ ਹੀ ਹੈ। ਫੇਰ ਸਤਿਗੁਰਾਂ ਬਚਨ ਕੀਤਾ ਕਿ ਭਾਈ ਸੰਗਤਾ ਮੰਗ ਜੋ ਕੁਝ ਮੰਗਣਾਂ ਹੈ। ਸੰਗਤੇ ਕਿਹਾ ਕਿ ਦੀਨਾਂ ਨਾਥ ਜੇ ਤੁਠੇ

ਹੋ ਤਾਂ ਨਾਮ ਦਾਨ ਦੀ ਦਾਤ ਮਿਲੇ ਸਤਿਗੁਰਾਂ ਨਾਮ ਦਾਨ ਦੇਕੇ ਨਿਹਾਲ ਕਰ ਦਿਤਾ। ਏਧਰ ਏਹ ਚੋਜ ਹੋ ਰਹੇ ਹਨ, ਓਧਰ ਭਾਈ ਨਰੈਣ ਜੀ ਉਡੀਕ ਰਹੇ ਹਨ ਕਿ ਲਾਲਾ ਕਦ ਆਵੇ ਜਦ ਬਹੁਤ ਦੇਰ ਹੋ ਗਈ ਤਾਂ, ਭਾਈ ਨਰੈਣ ਫਿਰ ਸ਼ਹਿਰ ਆਇਆ ਅਤੇ ਸਤਿਗੁਰਾਂ ਦੇ ਡੇਰੇ ਗਿਆ ਅਗੇ ਬਾਬਾ ਸੰਗਤਾ ਜੀ ਬੈਠੇ ਹੋਏ ਸਨ, ਭਾਈ ਨਰੈਣ ਨੇ ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕਰਕੇ ਬਾਬੇ ਸੰਗਤੇ ਨੂੰ ਕਿਹਾ ਕਿ ਚਲੋ ਹੁਨ ਚਲੀਏ ਬਹੁਤ ਦੇਰ ਹੋ ਗਈ ਹੈ। ਅਗੋਂ ਬਾਬੇ ਸੰਗਤੇ ਜਵਾਬ ਦਿਤਾ ਕਿ ਭਾਈ ਨਰੈਣ ਤੂੰ ਜਾਹ ਜਾਂ ਨਾ ਜਾਹ, ਏਹ ਤੇਰੀ ਮਰਜੀ ਹੈ ਪਰ ਮੈਂ ਤੇ ਹੁਨ ਹੋਰ ਕਿਤੇ ਜਾਣ ਜੋਗਾ ਰਿਹਾ ਨਹੀਂ। ਬੜਾ ਚਿਰ ਝੂਠਾ ਬਾਪਾਰ ਕੀਤਾ ਹੈ, ਮੈਂ ਤੇ ਹੁਨ ਸਚਾ ਸੌਦਾ ਕਰਨਾ ਹੈ। ਭਾਈ ਨਰੈਣ ਜੀ ਏਹ ਗਲ ਸੁਣਕੇ ਹੋਰ ਕੁਝ ਨਾ ਬੋਲੇ ਅਤੇ ਉਠਕੇ ਟੁਰ ਪਏ। ਜਦ ਵੈਹਤਰਾਂ ਪਾਸ ਆਏ ਤਾਂ ਅਗੋਂ ਭਾਈ ਨਰੈਣ ਦੇਮਾਮੇ ਨੇਂਦੇ ਕਹਿਆ ਕਿ ਨਰੈਣ ਭਾਈਆ ਸੰਗਤਾ ਕਿਉਂ ਨਹੀਂ ਆਇਆ ਨਰੈਣ ਕਹਿਆ ਕਿ ਮਾਮਾ ਜੀ ਓਹਨਾਂ ਤਾਂ ਜਵਾਬ ਦੇ ਦਿਤਾ ਹੈ ਜੋ ਸਾਡੇ ਪਾਸੋਂ ਨਹੀਂ ਹੁਨ ਆਇਆ ਜਾਂਦਾ। ਭਾਈ ਨਰੈਣ ਜੀ ਟੁਰ ਆਏ।

ਬਾਬਾ ਸੰਗਤਾ ਜੀ ਸਦੀਵ ਕਾਲ ਸਤਿਗੁਰਾਂ ਦੀ ਹਜ਼ੂਰੀ ਵਿਚ ਹੀ ਰਹਿਨ ਲਗੇ, ਕਦੀ ਕਦੀ ਸੌਹਰੇ ਘਰ ਜਾਕੇ ਪ੍ਰਸ਼ਾਦ ਛਕ ਆਇਆ ਕਰਨ। ਨਹੀਂ ਤੇ ਰਾਤ ਦਿਨੇ

ਸਤਿਗੁਰਾਂ ਦੇ ਚਰਨਾਂ ਵਿਚ ਿਵਾ ਕਰਦੇ ਰਿਹਾ ਕਰਨ।
ਸਤਿਗੁਰਾਂਦੇ ਘਰਕੋਠੇ ਉਤੇ ਕੁਝ ਕੰਮਲਗਾ ਹੋਇਆ ਸੀ ਇਕ
ਦਿਨ ਅਜੇਹਾ ਕਾਰਨ ਹੋਇਆ ਜੋ ਮਜੂਰ ਨ ਆਏ ਅਤੇ
ਰਾਜ ਆ ਗਏ। ਸੰਗਤਾ ਜੀ ਸੋਚਨ ਲਗੇ ਕਿ ਮਜੂਰਾਂ ਦੇ
ਨਾ ਔਨ ਕਰਕੇ ਗੁਰੂ ਜੀ ਦੇ ਕੰਮ ਦਾ ਨੁਕਸਾਨ ਹੋਵੇਗਾ।
ਸੋ ਬ੍ਰਿਧ ਅਵਸਥਾ ਵਿਚ ਮਜੂਰਾਂ ਵਾਲੇ ਕੰਮ ਤੇ ਜੁਟ ਗਏ।
ਅਜੇਹਾ ਪ੍ਰੇਮ ਨਾਲ ਕੰਮ ਕੀਤਾ ਜੋ ਦੇਖਕੇ ਰਾਜ ਹੈਰਾਨ ਹੋ
ਗਏ ਕਿ ਚਹੁੰ ਮਜੂਰਾਂ ਦਾ ਕੰਮ ਕਲਾ ਬੁਢਾ ਦੇ ਰਿਹਾ ਹੈ।
ਸਾਨੂੰ ਸਿਰ ਨਹੀਂ ਚਾਣ ਦੇਂਦਾ।

ਇਕ ਦਿਨ ਭਾਈ ਨਿਰੈਣ ਜੀ ਹਜਰੋਂ ਆਏ ਦਿਲ
ਨਾਲ ਸਲਾਹ ਕੀਤੀ ਕਿ ਅਜ ਲਾਲੇ ਨੂੰ ਜਰੂਰ ਹੀ ਲੈ
ਜਾਣਾ ਹੈ। ਸਤਿਗੁਰਾਂ ਦੇ ਹਜੂਰ ਜਾਇ ਮੱਥਾ ਟੇਕਿਆ
ਅਤੇ ਬੈਠ ਗਿਆ। ਬਾਬਾ ਸੰਗਤਾ ਜੀ ਓਥੇ ਨਹੀਂ ਸਨ।
ਭਾਈ ਨਰੈਣ ਨੇ ਸਤਿਗੁਰਾਂ ਤੋਂ ਪੁਛਿਆ ਕਿ ਸਚੇ
ਪਾਤਸਾਹ ਜੀ! ਲਾਲੇ ਹੋਰੀ ਕਿਥੇ ਹਨ। ਸਤਿਗੁਰਾਂ
ਕਹਿਆ ਕਿ ਭਾਈ ਕਿਧਰੇ ਬਾਹਰ ਗਏ ਹੋਣਗੇ। ਭਾਈ
ਨਰੈਣ ਆਗਿਆ ਲੈਕੇ ਉਠ ਆਇਆ ਮਾਮੇ ਨੰਦੇ ਦੇ
ਘਰ ਆਕੇ ਆਖਨ ਲਗਾ ਕਿ ਮਾਮਾ ਜੀ! ਲਾਲਾ ਤਾਂ
ਸਤਿਗੁਰਾਂ ਕੋਲ ਨਹੀਂ। ਮੈਂ ਸਤਿਗੁਰਾਂ ਤੋਂ ਪੁਛਿਆ ਸੀ।
ਪਰ ਓਹਨਾਂ ਵੀ ਕੁਝ ਨਹੀਂ ਦਸਿਆ। ਭਾਈ ਨਰੈਣ ਤੇ
ਨੰਦਾ ਬਾਬਾ ਸੰਗਤਾ ਜੀ ਨੂੰ ਲਭਣ ਲਈ ਗਏ। ਇਕ ਖੂਹ
ਤੇ ਜਾਕੇ ਕੀ ਦੇਖਦੇ ਹਨ ਜੋ ਬਾਬਾ ਸੰਗਤਾ ਸਮਾਧੀ ਲਾਈ
ਬੈਠਾ ਹੈ। ਦੋਏ ਜਾਕੇ ਬੈਠ ਗਏ ਜਦ ਬਾਬਾ ਜੀ ਦੀ

ਸਮਾਧੀ ਖੁਲ੍ਹੀ ਤਾਂ ਦੋਹਾਂ ਨੂੰ ਬੈਠਿਆਂ ਦੇਖ, ਆਖਿਆ ਭਾਈ ਨਿਰੈਣ ਕਿਧਰੋਂ ਆਇ ਹੋ। ਭਾਈ ਨਿਰੈਣ ਕਹਿਆ ਲਾਲਾ ਜੀ ਤੁਹਾਨੂੰ ਲੈਣਵਾਸਤੇ ਆਏ ਹਾਂ। ਬਾਬਾ ਜੀ ਸੁਣਕੇ ਆਖਣ ਲਗੇ ਕਿ ਨਰੈਣ ਤੂੰ ਸਾਨੂੰ ਸਤਿਗੁਰਾਂ ਤੋਂ ਵਿਛੋੜਨਾਂ ਚਾਹੁੰਦਾ ਹੈਂ। ਨਿਰੈਣ ਕਿਹਾ ਲਾਲਾ ਜੀ ਜਦ ਤੁਸਾਡਾ ਜੀ ਚਾਹੇ ਦਰਸਨ ਕਰਨ ਆ ਜਾਯਾ ਕਰਨਾਂ। ਬਾਬੇ ਕਹਿਆ ਜਿਵੇਂ ਨਰੈਣ ਤੇਰੀ ਮਰਜੀ। ਤ੍ਰੈਵਾਂ ਆਕੇ ਸਤਿਗੁਰਾਂ ਨੂੰ ਨਮਸਕਾਰ ਕੀਤੀ। ਭਾਈ ਨਿਰੈਣ ਗਲ ਵਿਚ ਪਲਾ ਪਾਕੇ ਅਰਜ ਕੀਤੀ ਕਿ ਜੀ ਸਚੇ ਪਾਤਸ਼ਾਹ ਲਾਲੇ ਨੂੰ ਘਰ ਜਾਣ ਦੀ ਆਗਯਾ ਦੇ ਦਿਓ ? ਸਤਿਗੁਰਾਂ ਕਹਿਆ ਜਿਵੇਂ ਤੁਹਾਡੀ ਮਰਜੀ। ਜਦ ਸਤਿਗੁਰਾਂ ਵਲੋਂ ਵੀ ਆਗਯਾ ਹੋ ਗਈ ਤਾਂ ਬਾਬਾ ਸੰਗਤਾ ਆਖੇ, ਭਾਈ ਨਿਰੈਣ ਸਤਿਗੁਰਾਂ ਤੋਂ ਤੂੰ ਸਾਨੂੰ ਨਾਂ ਵਿਛੋੜ । ਨਿਰੈਣ ਕਹਿਆ ਲਾਲਾ ਜੀ ਕੋਈ ਦਿਨ ਰਹਿਕੇ ਫੇਰ ਆ ਜਾਣਾਂ। ਬਾਬੇ ਸੰਗਤੇ ਸਤਿਗੁਰਾਂ ਦੇ ਚਰਨਾਂਤੇ ਨਮਸ਼ਕਾਰ ਕੀਤੀ, ਗੁਰੂ ਜੀ ਨੇ ਥਾਪੜਾ ਦੇਕੇ ਕਿਹਾ ਨਿਹਾਲ ਭਾਈ ਸੰਗਤਾ ਨਿਹਾਲ।

ਨਗਰ ਜਾਕੇ ਬਾਬੇ ਸੰਗਤੇ ਏਹ ਚਾਲੀ ਪਕੜੀ ਜੋ ਭਜਨ ਕਰਨ ਅਤੇ ਸਮਾਧੀ ਵਿਚ ਲੀਨ ਰਹਿਨ, ਇਸੇਤਰਾਂ ਗੁਜਾਰਾ ਕਰਨ। ਲੋਕਾਂ ਕੋਲੋਂ ਲੁਕ ਕੇ ਸ਼ਾਮ ਤੇ ਸੁਭਾ ਬਾਹਰ ਜਾਕੇਭਜਨਕਰਿਆਕਰਨਾਬਾਬਾ ਸੰਗਤਾ ਜੀ ਦਾਜਨਮ ਹਜਰੋਂ ਵਿਖੇ ਬਾਬੇ ਫਿਰਾਯਾ ਸਿੰਘ ਦੇ ਘਰ ਹੋਯਾ ਏਥੋਂ ਆਪ ਜੀ ਦਾ ਪ੍ਰਵਾਰ ਕੁਝ ਚਿਰ ਦਖਨੇਰ ਅਤੇ ਬੜੋਠੇ ਜਾ

ਰਿਹਾ। ਅਜ ਕਲ ਏਨਾਂ ਦੀ ਔਲਾਦ ਬਾਬਾ ਭਗਵਾਨ ਦਾਸ ਜੀ ਕੈਮਲ ਪੁਰ ਨਿਵਾਸ ਕਰਦੇ ਹਨ, ਜੋ ਇਕ ਚੰਗੇ ਭਜਨੀਕ ਅਤੇ ਮਹਾਤਮਾਂ ਹਨ।

## ਬਾਬਾ ਮੰਨਾ ਸਿੰਘ ਜੀ ਨੇ ਖੂਹ ਲਾਇਆ

ਇਕ ਦਿਨ ਗੁਰੂ ਜੀ ਦਾ ਭਰਾ ਮੰਨਾ ਸਿੰਘ ਸਤਿਗੁਰਾਂ ਦੇ ਹਜੂਰ ਨਮਸ਼ਕਾਰ ਕਰਕੇ ਅਰਜ ਕਰਨ ਲਗਾ ਕਿ ਸਚੇ ਪਾਤਸ਼ਾਹ ਮੇਰਾ ਵਿਚਾਰ ਹੈ ਕਿ ਜੇਹੜੀ ਸਾਡੀ ਜ਼ਮੀਨ ਹੈ ਏਸ ਵਿਚ ਇਕ ਖੂਹ ਲੁਆ ਦਿਆਂ ਕਿਉਂਕਿ ਸਾਰੇ ਲੋਕਾਂ ਆਪੋ ਆਪਣੀਆਂ ਪੈਲੀਆਂ ਵਿਚ ਖੂਹ ਲੁਆਏ ਹਨ। ਸਤਿਗੁਰਾਂ ਬਚਨ ਕੀਤਾ ਕਿ ਭਾਈ ਮੰਨਾ ਸਿੰਘ ਜੀ ਖੂਹ ਨਾ ਹੀ ਲੁਆਓ ਤਾਂ ਚੰਗਾ ਹੈ। ਮੰਨਾ ਸਿੰਘ ਜੀ ਕਹਿਆ ਕਿ ਸਚੇ ਪਾਤਸ਼ਾਹ ਖੂਹ ਵਿਚ ਬੜੇ ਫਾਇਦੇ ਹਨ, ਅਗੇ ਨਾਲੋਂ ਆਮਦਨ ਵਧ ਜਾਸੀ। ਦਾਣੇ ਬਹੁਤੇ ਹੋਇਆ ਕਰਨਗੇ। ਸਤਿਗੁਰਾਂ ਬਚਨ ਕੀਤਾ ਕਿ ਭਾਈ ਖੂਹ ਦੇ ਬੜੇ ਦੁਖ ਹਨ। ਜਦ ਬਿਆਈ ਦਾ ਸਮਾਂ ਆਵੇਗਾ ਤਾਂ ਮਜਾਰੇ ਆਖਿਆ ਕਰਨਗੇ ਸਾਨੂੰ ਬੀ ਲੈ ਦਿਓ। ਕੋਈ ਖਾਣ ਵਾਸਤੇ ਅੰਨ ਮੰਗਿਆ ਕਰਨਗੇ। ਕਈ ਚੀਜਾਂ ਦੀ ਲੋੜ ਬਣੀ ਹੀ ਰਹੇਗੀ। ਕਦੀ ਮਾਲ੍ਹ ਨਹੀਂ, ਕਦੀ ਟਿੰਡਾਂ ਨਹੀਂ। ਜੇ ਖੇਤੀ ਵਿਚ ਕਿਸੇ ਦੇ ਪਸ਼ੂ ਆ ਵੜੇ ਓਸ ਨਾਲ ਝਗੜਨਾ ਪਿਆ ਕਰੇਗਾ ਜੇ ਛਡ ਛਡਾਂਗੇ ਤਾਂ ਮੁਜਾਰੇ ਨਿਰਾਜ ਹੋ ਜਾਯਾ ਕਰਨਗੇ। ਜੇ ਨਾ ਛਡਾਂਗੇ ਤਾਂ ਓਹਨਾਂ

ਦੇ ਮਾਲਕਾਂ ਨਾਲ ਵੈਰ ਪੈ ਜਾਇਗਾ। ਏਹ ਬੜੇ ਦੁਖ ਹਨ ਭਾਈ ਏਹ ਮਾਨੁਖ ਜਨਮ ਪ੍ਰਮੇਸ਼ਰ ਨੇ ਭਜਨ ਕਰਨ ਲਈ ਦਿਤਾ ਹੈ ਏਹਨਾਂ ਝਗੜਿਆਂ ਵਿਚ ਪ੍ਰਮੇਸ਼ਰ ਦਾ ਨਾਉਂ ਭੁਲ ਜਾਏਗਾ। ਹੁਣ ਤਾਂ ਅਸੀਂ ਕਿਰਤ ਕਰਦੇ ਹਾਂ ਕਿਸੇ ਦੇ ਮੁਥਾਜ ਨਹੀਂ। ਜਦ ਖੂਹ ਦੀ ਆਮਦਨ ਔਨ ਲਗੀ ਤਾਂ ਆਲਸੀ ਹੋਇ ਜਾਵਾਂਗੇ। ਫੇਰ ਪਟਵਾਰੀਆਂ ਦੀ ਖਾਤਰ ਕਰਨੀ ਪਏਗੀ। ਜੇ ਨ ਕੀਤੀ ਤਾਂ ਓਹ ਨਿਰਾਜ ਹੋਸਨ ਅਤੇ ਕਛ ਵੇਲੇ ਨੁਕਸਾਨ ਪੁਜਾਨਗੇ। ਨੰਬਰਦਾਰ ਦੀ ਵਖ ਖੁਸ਼ਾਮਦ ਕਰਨੀ ਪਏਗੀ। ਏਹਨਾ ਖਯਾਲਾਂ ਵਿਚ ਹੀ ਰੱਬ ਭੁਲ ਜਾਏਗਾ। ਏਹ ਬਚਨ ਸੁਣਕੇ ਵੀ ਭਾਈ ਮੰਨਾ ਸਿੰਘ ਜੀ ਖੂਹ ਲਾਂਣਦੇ ਇਰਾਦੇ ਤੇ ਦ੍ਰਿੜ ਹੀ ਰਹੇ। ਸਤਿਗੁਰਾਂ ਕਹਿਆ ਮੰਨਾ ਸਿੰਘ ਤੂੰ ਜਾਣ। ਬਾਬਾ ਮੰਨਾ ਸਿੰਘ ਜੀ ਨੇ ਦੂਜੇ ਤੀਜੇ ਦਿਨ ਖੂਹ ਦਾ ਕੰਮ ਅਰੰਭ ਕਰਾ ਦਿਤਾ। ਬੜਾ ਡੂੰਘਾ ਪਾੜ ਪੁਟਿਆ ਪਰ ਪਾਣੀ ਦਾ ਕਿਤੇ ਨਾਉਂ ਥੇਹ ਵੀ ਨ ਦਿਸਯਾ। ਲੋਕਾਂ ਦੇ ਖੂਹਾਂ ਦੇ ਪਾਣੀ ਬੜੇ ਨੇੜੇ ਸਨ। ਸਤਿਗੁਰਾਂ ਦਾ ਖੂਹ ਬਹੁਤਾ ਡੂੰਘਾ ਜਾਣ ਤੇ ਵੀ ਪਾਣੀ ਨ ਨਿਕਲਿਆ। ਸਾਰੇ ਲੋਕ ਚਰਚਾ ਕਰਨ ਲਗੇ ਕਿ ਭਾਈ ਸਤਿਗੁਰਾਂ ਵਿਚ ਕੋਈ ਸ਼ਕਤੀ ਨਹੀਂ ਏਨਾ ਚਿਰ ਖੂਹ ਲਗਦਿਆਂ ਹੋ ਗਿਆ ਪਰ ਪਾਣੀ ਅਜੇ ਤੀਕ ਵੀ ਨਹੀਂ ਨਿਕਲਿਆ। ਬਾਬਾ ਮੰਨਾ ਸਿੰਘ ਜੀ ਬੜੇ ਲਾਚਾਰ ਹੋਏ ਅਤੇ ਹਾਰਕੇ ਸਤਿਗੁਰਾਂ ਦੇ ਚਰਨਾਂ ਵਿਖੇ ਆ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਮੈਂ ਭੁਲ

ਗਿਆ ਹਾਂ ਹੁਨ ਕਿਰਪ੍ਾ ਕਰਕੇ ਮੇਰੀ ਲਾਜ ਰਖੋ। ਮੈਂ ਆਪ ਜੀ ਦਾ ਬਚਨ ਨ ਮੰਨਿਆ ਜਿਸਦਾ ਫਲ ਮੈਨੂੰ ਏਹ ਮਿਲਯਾ ਹੈ, ਆਪ ਮੇਹਰ ਕਰੋ, ਆਪਦਾ ਬਿਰਦ ਹੈ, ਮੇਰੇ ਔਗਨ ਨ ਚਿਤਾਰੋ ਜਿਉਂ ਤਿਉਂ ਕਰਕੇ ਖੂਹ ਦੇ ਕਾਰਜ ਨੂੰ ਸਿਰੇ ਚਾੜ੍ਹਨ ਦੀ ਕ੍ਰਿਪਾਲਤਾ ਕਰੋ। ਸਤਿਗੁਰਾਂ ਕਹਿਆ ਕਿ ਭਾਈ ਮੰਨਾਂ ਸਿੰਘ ਜੀ ਅਸਾਂ ਪਹਿਲੇ ਹੀ ਤੁਹਾਨੂੰ ਮਨ੍ਹਾ ਕਰ ਦਿਤਾ ਸੀ ਪਰ ਤੁਸੀਂ ਆਖੇ ਨ ਲਗ-ਦਿਆਂ ਹੋਇਆਂ ਆਪਣੀ ਮਤਿ ਵਰਤੀ ਹੈ, ਹੁਣ ਜਿਵੇਂ ਜੀ ਚਾਹੇ ਕਰੋ। ਮੰਨਾ ਸਿੰਘ ਜੀ ਏਹ ਬਚਨ ਸੁਣਕੇ ਬੜੀ ਦੀਨਤਾ ਨਾਲ ਬੋਲੇ ਕਿ ਸਚੇ ਪਾਤਸ਼ਾਹ ਪਿਛਲਾ ਅਪ੍ਰਾਧ ਖਿਮਾ ਕਰੋ ਅਤੇ ਅਗੇ ਨੂੰ ਸੁਮੱਤ ਬਖਸ਼ੋ। ਮੇਹਰ ਕਰੋ, ਖੂਹ ਨੂੰ ਹੱਥ ਲਾ ਬੈਠਾ ਹਾਂ ਅਤੇ ਬੜਾ ਡੂੰਘਾ ਪਾੜ ਪੁਟਿਆ ਗਿਆ ਹੈ ਪਰ ਪਾਣੀ ਨਹੀਂ ਨਿਕਲਿਆ ਤਾਂਤੇ ਹੁਣ ਦਯਾ ਕਰੋ ਅਤੇ ਕਾਰਜ ਰਾਸ ਕਰੋ। ਨਹੀਂ ਤੇ ਲੋਕੀਂ ਹਾਸੀ ਕਰਨਗੇ। ਕਰਨਾ ਦੇ ਸਮੁੰਦਰ ਗੁਰੂ ਜੀ ਬਚਨ ਕੀਤਾ, ਚੰਗਾ ਮੰਨਾ ਸਿੰਘ ਜੀ ਕਲ ਸਵੇਰੇ ਅਸੀਂ ਖੂਹ ਤੇ ਆਵਾਂਗੇ ਛੇਕੜ ਸਾਡੇ ਸਿਰ ਹੀ ਪਾਈ। ਮੰਨਾਂ ਸਿੰਘ ਜੀ ਕਹਿਆ ਸਚੇ ਪਾਤਸ਼ਾਹ ਮੈਨੂੰ ਪਤਾ ਨਹੀਂ ਜੋ ਓਸ ਵੇਲੇ ਮੇਰੀ ਬੁਧੀ ਨੂੰ ਕੀ ਹੋ ਗਿਆ ਸੀ ਮਨਮਤ ਕਰਕੇ। ਮੈਂ ਹੁਣ ਸਖਤ ਪਛੋਤਾਵ ਕਰ ਰਿਹਾ ਹਾਂ। ਵਡੇ ਵੇਲੇ ਸਤਿਗੁਰੂ ਜੀ ਆਪ ਗਏ। ਸਾਰੇ ਸਿਖ ਵੀ ਖੂਹ ਉਤੇ ਗਏ। ਜਾਇਕੇ ਡਿੱਠਾ ਖੂਹ ਬੜਾ ਡੂੰਘਾ ਚਲਿਆ ਗਿਆ ਹੈ ਪਰ

ਪਾਣੀ ਦਾ ਕਿਤੇ ਨਾਉਂ ਥੇਹੁ ਨਹੀਂ ਸਤਿਗੁਰੂ ਕਰਨ ਕਾਰਨ ਜੀ ਨੇ ਆਪਣੇ ਹਸਤ ਕਵਲਾਂ ਨਾਲ ਰੰਬਾ ਦੇਕੇ ਮਜੂਰ ਨੂੰ ਸੈਨਤ ਨਾਲ ਕਿਹਾ ਕਿ ਏਥੇ ਟੱਪ ਲਾ। ਮਜੂਰ ਨੇ ਹੁਕਮ ਮੰਨਕੇ ਜਾਂ ਓਥੇ ਰੰਬਾ ਮਾਰਿਆ ਤਾਂ ਪਹਿਲੇ ਰੰਬੇ ਨਾਲ ਹੀ ਜਲ ਦੇ ਬੰਬ ਨਿਕਲ ਆਏ। ਅਰ ਅਜੇਹਾ ਜ਼ੋਰ ਦੇਕੇ ਪਾਣੀ ਨਿਕਲਿਆ ਜੋ ਮਜੂਰ ਮਸਾਂ ਮਸਾਂ ਬਾਹਰ ਨਿਕਲ ਸਕਿਆ। ਬਾਕੀ ਸਮਾਨ ਕਹੀਆਂ ਟੋਕਰੀਆਂ, ਆਦ ਵਿਚੇ ਹੀ ਰਹਿ ਗਿਆ ਜਲ ਨਾਲ ਸਾਰਾ ਖੂਹ ਭਰ ਗਿਆ ਖੂਹ ਦੇ ਮੂੰਹ ਤੇ ਸੋਮਾਂ ਨਿਕਲ ਕੇ ਬਹਿ ਟੁਰਿਆ। ਸਾਰੇ ਧੰਨ ਧੰਨ ਹੋ ਗਈ ਜੇਹੜੇ ਮੂੰਹ ਨਾਲ ਲੋਕੀਂ ਨਿੰਦਾ ਕਰਦੇ ਸਨ ਹੁਨ ਉਸਤਤਿ ਕਰਨ ਲਗੇ। ਗੁਰੂ ਜੀ ਦੀ ਜੈ ਜੈਕਾਰ ਹੋ ਗਈ। ਭਾਈ ਮੰਨਾ ਸਿੰਘ ਜੀ ਚਰਨਾਂ ਤੇ ਸਿਰ ਨਿਵਾਕੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਜੀ ਅਜ ਤੋਂ ਕੋਈ ਵੀ ਕਾਰਜ ਆਪਣੀ ਮਰਜੀ ਨਾਲ-ਮਨਮਤ ਨਾਲ-ਨਹੀਂ ਕਰਾਂਗਾ। ਜੋ ਆਪ ਹੁਕਮ ਦਿਓਗੇ ਓਸੇ ਦੀ ਪਾਲਣਾਂ ਕਰਨ ਦਾ ਜਤਨ ਕਰਾਂਗਾ, ਸਤਿਗੁਰਾਂ ਭਾਈ ਮੰਨਾ ਸਿੰਘ ਜੀ ਦੀ ਕੰਡ ਤੇ ਹੱਥ ਫੇਰਕੇ ਸ਼ਾਂਤੀ ਪ੍ਰਦਾਨ ਕੀਤੀ।

## ਸਿੱਖਾਂ ਦੀ ਰਖਯਾ

ਸਿੱਖ ਰਾਜ ਸਮਾਪਤਿ ਹੋ ਗਿਆ ਪੰਜਾਬ ਅੰਗਰੇਜ਼ਾਂ ਦੇ ਅਧਿਕਾਰ ਵਿਚ ਚਲਿਆ ਗਿਆ। ਜਿਥੇ ਖਾਲਸੇ ਦਾ ਐਹਦ ਸੀ, 'ਓਥੇ ਅੰਗ੍ਰੇਜ਼ਾਂ ਠਾਣੇ ਕਾਇਮ ਕਰ ਲਏ। ਹਜਰੋਂ

ਵਿਚ ਵੀ ਅੰਗ੍ਰੇਜ਼ੀ ਠਾਣਾਂ ਜੰਮ ਗਿਆ ਸ਼ਹਿਰ ਦੇ ਬਾਹਮਣਾਂ ਸੋਚਿਆ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਪ੍ਰਚਾਰ ਨਾਲ ਸਾਡੀ ਮਾਨਤਾ ਬਹੁਤ ਘਟ ਗਈਏ। ਹਜਰੋਂ ਵਿਚ ਸਾਨੂੰ ਕੋਈ ਪੁਛਦਾ ਤੱਕ ਨਹੀਂ। ਅਗੇ ਤਾਂ ਸਿਖਾਂ ਦਾ ਰਾਜ ਸੀ ਅਤੇ ਗੁਰੂ ਜੋ ਵੀ ਸਿਖ ਸਨ ਇਸ ਲਈ ਸਾਡਾ ਕੋਈ ਜ਼ੋਰ ਨਹੀਂ ਸੀ ਚਲਦਾ ਪਰ ਹੁਣ ਅੰਗ੍ਰੇਜ਼ੀ ਰਾਜ ਕਾਇਮ ਹੋ ਗਿਆ ਹੈ, ਕੁਝ ਨਾ ਕੁਝ ਉਪਾ ਕਰ ਦੇਖੀਏ, ਮਤਾਂ ਸੋਟੀ ਨੂੰ ਸੋਨਾ ਲਗ ਹੀ ਜਾਵੇ। ਏਹ ਸੋਚ ਇਕ ਦਿਨ ਮੌਕਾ ਪਾਕੇ ਸ਼ਹਿਰ ਦੇ ਬਹੁਤ ਸਾਰੇ ਮਿਸਰ ਠਾਣੇਦਾਰ ਕੋਲ ਰੁੰਨੇ। ਆਖਨ ਲਗੇ ਇਥੇ ਇਕ ਬਾਲਕ ਸਿੰਘ ਪੈਦਾ ਹੋਯਾ ਹੈ, ਲੋਕ ਓਸਨੂੰ ਬਹੁਤ ਮੰਨਦੇ ਹਨ ਅਟਕੋਂ ਪਾਰ ਦੇ (ਅਰਥਾਤ ਓਹ ਲੋਕੀਂ ਜੋ ਅੰਗ੍ਰੇਜ਼ੀ ਤਹਿਤ ਵਿਚ ਨਹੀਂ ਆਏ) ਬਹੁਤ ਸਾਰੇ ਲੋਕ ਅਤੇ ਪੰਜਾਬ ਥੋਂ ਭੀ ਬੇ-ਸੁਮਾਰ ਔਂਦੇ ਹਨ। ਕੋਈ ਖਰੂਦ ਨ ਮਚਾ ਦੇਵੇ, ਕਿਉਂਕਿ ਸਿੱਖਾਂ ਦੇ ਰਾਜ ਵਿਚ ਏਸ ਦੀ ਬਹੁਤ ਮੰਨੀ ਜਾਂਦੀ ਸੀ। ਸਾਨੂੰ ਅੰਦੇਸ਼ਾ ਹੈ ਕਿ ਸਰਕਾਰ ਦੇ ਖਿਲਾਫ ਏਹ ਕੋਈ ਫਸਾਦ ਨ ਖੜਾ ਕਰ ਦੇਵੇ। ਅਸਾਂ ਵੇਲੇ ਸਿਰ ਸਰਕਾਰ ਨੂੰ ਖਬਰ ਕਰ ਦਿਤੀ ਹੈ, ਅਗੇ ਸਰਕਾਰ ਦੀ ਮਰਜ਼ੀ। ਥਾਣੇਦਾਰ ਨਵਾਂ ਆਦਮੀ ਸੀ। ਓਸਨੂੰ ਸਤਿਗੁਰਾਂ ਦੀ ਕੋਈ ਵਾਕਿਫੀ ਨਹੀਂ ਸੀ। ਮਿਸਰਾਂ ਦੀ ਗਲ ਸੁਣਕੇ ਓਸਨੇ ਸ਼ਹਿਰ ਵਿਚ ਮੁਨਾਦੀ ਕਰਵਾ ਦਿਤੀ ਕਿ ਕੋਈ ਆਦਮੀ ਸਤਿਗੁਰੂ ਬਾਲਕ ਸਿੰਘ ਜੀ ਪਾਸ ਨ ਜਾਵੇ, ਨਾਹੀ ਕੋਈ ਓਹਨਾਂ ਨੂੰ

ਮੱਥਾ ਟੇਕੇ। ਜੇਹੜਾ ਓਹਨਾਂ ਕੋਲ ਜਾਇਗਾ ਓਸਨੂੰ ਸਖ਼ਤ ਸਜਾ ਦਿਤੀ ਜਾਇਗੀ। ਏਹ ਘੋਸ਼ਣਾਂ ਸੁਣਕੇ ਸਿਖ ਹੈਰਾਨ ਹੋ ਗਏ। ਸਤਿਗੁਰਾਂ ਦੀ ਸੇਵਾ ਵਿਚ ਹਾਜਰ ਹੋਏ ਅਤੇ ਆਖਣ ਲਗੇ ਕਿ ਸਚੇ ਪਾਤਸ਼ਾਹ ਏਹ ਕੀ ਖੇਡ ਵਰਤਾਈ ਜੇ? ਸਤਿਗੁਰੂ ਜੀ ਹੱਸਕੇ ਆਖਣ ਲਗੇ:--'ਅਪਨੇ ਸੇਵਕ ਕੀ ਆਪਿ ਰਾਖੈ ਆਪੇ ਨਾਮ ਜਪਾਵੈ।" ਕਰਤਾਰ ਦੇ ਰੰਗ ਦੇਖੋ ਓਹ ਸੇਵਕਾਂ ਦੀ ਲਾਜ ਸਦਾ ਹੀ ਰਖਦਾ ਆਇਆ ਹੈ।--"ਸਰਨ ਪਰੇ ਕੀ ਰਾਖਤਾ ਨਾਹੀ ਸ਼ਹਿਸਾਇਆ।" ਏਹ ਓਸਦਾ ਬਿਰਦ ਹੈ, ਚਿੰਤਾ ਨਾ ਕਰੋ। ਨਾਮ ਜਪੋ। ਗੁਰੂ ਸਦਾ ਅੰਗ ਸੰਗ ਹੈ। ਇਤਨੇ ਨੂੰ ਸ਼ਹਿਰ ਦੇ ਵਡੇ ਵਡੇ ਰਸੂਖ ਵਾਲੇ ਸਿਖ ਆਏ, ਓਹਨਾਂ ਆਕੇ ਅਰਜ ਕੀਤੀ ਕਿ ਮਹਾਰਾਜ, ਮਿਸਰਾਂ ਨੇ ਚੁਗਲੀ ਮਾਰੀ ਹੈ। ਅਸੀਂ ਸਾਰਾ ਹਾਲ ਦਰਿਆਫਤ ਕਰ ਆਏ ਹਾਂ। ਜਿਸਤਰਾਂ ਹੁਕਮ ਹੋਵੇ ਓਸਤਰਾਂ ਕਰੀਏ ਜੇ ਆਖੋ ਤਾਂ ਸਾਰੇ ਮਿਸਰਾਂ ਨਾਲ ਨਾ ਮਿਲਵਰਤਨ ਕਰ ਦਈਏ। ਕੋਈ ਏਨਾਂ ਨੂੰ ਬੁਲਾਵੇ ਚਲਾਵੇ ਨਾ? ਸਤਿਗੁਰਾਂ ਬਚਨ ਕੀਤਾ ਕਿ ਭਾਈ ਕਿਸੇ ਨੂੰ ਕੁਝ ਨਾ ਆਖੋ। ਪਰਮੇਸਰ ਦੇ ਰੰਗ ਦੇਖੋ ਜੋ ਓਹ ਕੀ ਕਰਦਾਹੈ ਅਤੇ ਕੇਹੜੇ ਕੰਮਾਂ ਵਿਚ ਰਾਜੀ ਹੈ।ਸਿਖਦਿਲਵਿਚਬੜੇ ਨਿਰਾਸ ਜੇਹੇ ਹੋ ਗਏ। ਸਤਿਗੁਰਾਂ ਦੀ ਖੇਡ ਸਮਝ ਨ ਸਕੇ। ਸਤਿਗੁਰਾਂ ਸਾਰੇ ਸਿਖਾਂ ਨੂੰ ਧੀਰਜ ਦਿੰਦਿਆਂ ਹੋਇਆ ਕਹਿਆ:-- 'ਭਾਈ ਧੀਰਜ ਕਰੋ ਅਫਸੋਸ ਨ ਕਰੋ' ਏਹ ਤੇ ਅਜੇ ਓਸ ਕਾਰ ਦਾ ਮੁਢ ਹੀ ਬੱਝਨ ਲਗਾ ਹੈ, ਜੋ ਅਸ਼ਾਂ

ਚਲਾਣੀ ਹੈ ਅਤੇ ਜਿਸਨੂੰ ਠਾਕਰ ਜੀ ਪੰਜਾਬ ਵਿਚ ਵਰਤੋਂ ਵਿਚ ਲਿਔਣਗੇ ਸਿਖ ਚੁਪ ਕਰ ਰਹੇ, ਕਿਸੇ ਨੂੰ ਕੀ ਪਤਾ ਹੈ ਜੋ ਏਸ ਰਮਜ਼ ਦਾ ਕੀ ਭਾਵ ਹੈ।

ਥੋੜੇ ਦਿਨਾਂ ਪਿਛੋਂ ਫੇਰ ਸ਼ਹਿਰ ਵਿਚ ਢੰਡੋਰਾ ਫਿਰਿਆ ਕਿ 'ਕੋਈ ਆਦਮੀ ਪਾਰ ਦਾ ਉਰਾਰ ਨ ਆਵੇ। ਜੇ ਕਰ ਆਵੇਗਾ ਤਾਂ ਫੜਿਆ ਜਾਵੇਗਾ ਅਤੇ ਸਜਾ ਦਿਤੀ ਜਾਵੇਗੀ ਏਹ ਡੌਂਡਾ ਭੀ ਸੁਣਕੇ ਸਤਿਗੁਰੂ ਜੀ ਚੁਪ ਹੀ ਰਹੇ। ਸਿਖਾਂ ਫੇਰ ਅਰਜ ਕੀਤੀ ਕਿ ਮਹਾਰਾਜ ਜੀ ਏਹ ਕੀ ਬਨਣ ਲਗਾ ਜੇ, ਸਤਿਗੁਰਾਂ ਬਚਨ ਕੀਤਾ ਕਿ 'ਭਾਈ ਅੰਗਰੇਜ਼ ਆਪਣਾ ਹੁਕਮ ਮਨਾਂਦੇ ਹੋਏ ਤਹਿਤ ਬੰਨ੍ਹ ਰਹੇ ਹਨ। ਸਾਰੇ ਪਤਣ ਪਾਰੋਂ ਔਣ ਜਾਣਦੇ ਬੰਦ ਕਰ ਦਿਤੇ ਹਨ ਅਤੇ ਪਹਿਰੇ ਲਾ ਦਿਤੇ ਹਨ। ਏਧਰ ਤਾਂ ਏਹ ਬੰਦੋਬਸਤ ਹੋ ਰਹੇ ਹਨ ਓਧਰ ਪਾਰ ਬੈਠਿਆਂ, ਭਾਈ ਧਨੀਰਾਮ ਜੀ ਅਤੇ ਭਾਈ ਰਾਮ ਸਹਾਇ ਨੂੰ ਖਿਚ ਲਗੀ ਕਿ ਸਤਿਗੁਰਾਂ ਦੇ ਦਰਸ਼ਨ ਕਰੀਏ। ਬਹੁਤ ਦਿਨ ਹੋਏ ਹਨ, ਚਰਨਾਂ ਵਿਚ ਹਾਜਰ ਨਹੀਂ ਹੋਏ। ਚਰਨ ਨਹੀਂ ਪਰਸੇ। ਪਰ ਪਾਰ ਜਾਣਦਾ ਹੁਕਮ ਨਹੀਂ। ਪਤਣ ਸਾਰੇ ਬੰਦ ਹਨ, ਜਾਈਏ ਤਾਂ ਕਿਸਤਰਾਂ ਜਾਈਏ। ਫੇਰ ਦੁਹਾਂ ਸਲਾਹ ਕੀਤੀ ਕਿ ਜੋ ਗੁਰੂ ਕਰੇ, ਅਟਕਦੇ ਰਸਤੇ ਚਲੀਏ। ਦੋਏ ਟੁਰ ਪਏ। ਜਿਸ ਵਕਤ ਅਟਕ ਪੁਜੇ ਤਾਂ ਅਗੋ ਓਥੇ ਸਿਪਾਹੀ ਪੈਹਰਾ ਦੇ ਰਹੇ ਸਨ। ਓਸ ਵੇਲੇ ਦੋਹਾਂ ਨੇ ਸਤਿਗੁਰਾਂ ਨੂੰ ਯਾਦ ਕੀਤਾ ਕਿ ਹੇ ਸਚੇ ਪਾਤਸ਼ਾਹ! ਹੁਣ ਆਪਣੀ ਪੈਜ ਰਖ। ਤੇਰੇ ਲੜ ਲਗੇ ਹਾਂ ਲੜ

ਲਗਿਆਂ ਦੀ ਸ਼ਰਮ ਤੈਨੂੰ ਹੀ ਹੈ:-

ਓਥੇ ਸਤਿਗੁਰ ਚਾਹੀਦਾ ਜਿਥੇ ਔਖੀ ਬਣਦੀ ਭੀੜ।

ਬਸ ਦੋਏ ਸਿਪਾਹੀਆਂ ਵਿਚਦੀ ਅਡੋਲ ਹੀ ਲੰਘ ਗਏ; ਕਿਸੇ ਕੁਝ ਨ ਕਹਿਆ। ਸੇਵਕਾਂ ਦੀ ਪੈਜ ਆਪ ਸਤਿਗੁਰ ਨੇ ਰਖੀ। ਦੋਏ ਸੁਖੀ ਸਾਂਦੀ ਹਜਰੋਂ ਪੁਜ ਗਏ। ਸਤਿਗੁਰੂ ਜੀ ਹੱਟੀ ਉਤੇ ਬੈਠੇ ਸਨ, ਜਾ, ਚਰਨ ਬੰਦਨਾ ਕੀਤੀ। ਚਰਨਾਂ ਤੇ ਸਿਰ ਰਖਕੇ ਮੱਥਾ ਟੇਕਿਆ। ਸਤਿਗੁਰਾਂ ਨੇ ਥਾਪੀ ਦਿਤੀ ਅਰ ਪੁਛਿਆ, ਭਾਈ ਰਾਜੀ ਹੋ ? ਦੋਹਾਂ ਹੱਥ ਜੋੜ ਕਹਿਆ ਜੀ ਆਪ ਦੀ ਕਿਰਪਾ ਨਾਲ ਬੜੇ ਪ੍ਰਸੰਨ ਹਾਂ। ਏਹਨਾ ਨੂੰ ਆਇਆਂ ਤਕ, ਇਕ ਆਦਮੀ ਨੇ ਠਾਣੇਦਾਰ ਨੂੰ ਜਾ ਆਖਿਆ ਕਿ ਦੋ ਆਦਮੀ ਪਾਰ ਦੇ ਆਏ ਹਨ। ਥਾਣੇਦਾਰ ਨੇ ਕਹਿਆ ਓਹਨਾਂ ਦੇ ਨਾਮ, ਗ੍ਰਾਮ ਕੀ ਹਨ। ਓਸ ਕਿਹਾ ਜੀ ਇਕ ਤੇ ਭਾਈ ਧਨੀਰਾਮ ਜੀ ਜ਼ੈਦੇ ਗ੍ਰਾਮ ਦਾ ਰਹਣ ਵਾਲਾ ਹੈ। ਦੂਜਾ ਰਾਮਸਹਾਇ ਓਡੇ ਰਹਿੰਦਾ ਹੈ। ਠਾਣੇਦਾਰ ਨੇ ਓਸੇ ਵੇਲੇ ਸਿਪਾਹੀ ਨੂੰ ਕਿਹਾ ਕਿ ਸਤਿਗੁਰੂ ਬਾਲਕ ਸਿੰਘ ਜੀ ਦੇ ਪਾਸ ਦੋ ਬੰਦੇ ਪਾਰੋਂ ਆਏ ਹਨ, ਓਹਨਾਂ ਨੂੰ ਲੈ ਆਵੋ। ਸਿਪਾਹੀ ਠਾਣੇਦਾਰ ਦਾ ਹੁਕਮ ਮੰਨਕੇ ਸਤਿਗੁਰਾਂ ਦੀ ਹੱਟੀ ਉਤੇ ਆਏ ਅਰ ਆਖਣ ਲਗ ਕਿ ਪਾਰੋਂ ਜੇਹੜੇ ਦੋ ਬੰਦੇ, ਧਨੀਰਾਮ ਤੇ ਰਾਮਸਹਾਇ ਆਏ ਹਨ, ਓਹ ਕੇਹੜੇ ਹਨ। ਸਤਿਗੁਰਾਂ ਕਹਿਆ ਕਿ ਔਹ ਬੈਠੇ ਹਨ। ਸਤਿਗੁਰਾਂ ਸਿਪਾਹੀਆਂ ਵਲ ਤਕਕੇ ਜਦ ਏਹ ਗਲ ਕਹੀ ਤਾਂ ਓਹਨਾਂ ਦਾ ਮਨ

ਹੋਤ ਹੋ ਗਿਆ। ਦਿਲ ਵਿਚ ਭੈ ਆਯਾ। ਪਰ ਨੌਕਰੀ ਦੇ ਡਰ ਕਰਕੇ ਸੋਚਨ ਲਗੇ ਕਿ ਜੇ ਏਹਨਾਂ ਨੂੰ ਨ ਲੈਕੇ ਜਾਈਏ ਤਾਂ ਸਾਨੂੰ ਸਜਾ ਹੋਵੇਗੀ ਹਥ ਜੋੜਕੇ ਆਖਣ ਲਗੇ ਕਿ ਜੀ ਇਹਨਾਂ ਨੂੰ ਠਾਣੇਦਾਰ ਨੇ ਬੁਲਾਯਾ ਹੈ। ਸਤਿਗੁਰਾਂ ਕਹਿਆ ਭਾਈ ਕੀ ਕਹਿੰਦਾ ਹੈ। ਸਿਪਾਹੀ ਕਹਿਣ ਲਗੇ ਕਿ ਮਹਾਰਾਜ ਏਹ ਸਾਨੂੰ ਕੋਈ ਪਤਾ ਨਹੀਂ। ਸਾਈਂ ਸਾਹਬ ਜੀ ਵੀ ਓਥੇ ਹੀ ਬੈਠੇ ਸਨ, ਆਖਨ ਲਗੇ ਕਿ ਮਹਾਰਾਜ ਏਹ ਗਲ ਤਾਂ ਬਹੁਤ ਬੁਰੀ ਹੋਈ। ਜੇ ਆਪ ਹੁਕਮ ਕਰੋ ਤਾਂ ਠਾਣੇਦਾਰ ਨੂੰ ਚੁਬਾਰੇ ਤੋਂ ਤਲੇ ਚੁਕ ਮਾਰਾਂ ਜੋ ਅਗੋਂ ਸਿਖਾਂ ਨੂੰ ਕੋਈ ਤਕਲੀਫ ਨਾਂ ਦੇਵੇ। ਸਤਿਗੁਰਾਂ ਬਚਨ ਕੀਤਾ ਸਾਈਂ ਜੀ ਏਹ ਗਲ ਚੰਗੀ ਨਹੀਂ। ਪ੍ਰਮੇਸ਼ਰ ਦੇ ਕੀਤੇ ਵਿਚ ਫਰਕ ਪੈਂਦਾ ਹੈ। ਹਾਂ ਜੇ ਕਰਨਾ ਹੈ ਤਾਂ ਕੋਈ ਅਜੇਹੀ ਗਲ ਕਰੋ ਜੋ ਓਹ ਇਹਨਾਂ ਸਿਖਾਂ ਨੂੰ ਕੁਝ ਨਾਂ ਆਖੇ। ਸਾਈਂ ਸਾਹਬ ਕਿਹਾ ਕਿ ਚੰਗਾ ਓਸਦੀ ਜੀਭ ਮਲ ਛਡਦੇ ਹਾਂ ਜੋ ਓਹ ਇਹਨਾਂ ਨਾਲ ਕੋਈ ਵੀ ਗਲ ਨਾਂ ਕਰ ਸਕੇ। ਸਤਿਗੁਰੂ ਜੀ ਚੁਪ ਰਹੇ।

ਭਾਈ ਧਨੀਰਾਮ ਜੀਅਰ ਭਾਈ ਰਾਮਸਹਾਇਜੀ,ਸਿਪਾਹੀਆਂ ਨਾਲ ਥਾਣੇਦਾਰ ਕੋਲ ਗਏ। ਜਾਂ ਥਾਨੇਦਾਰ ਨੇ ਡਿਠਾ ਕਿ ਆਏ ਹਨ,ਹਿਠਾਂਹ ਤਕਨਲਗ ਪਿਆ।ਬਿਤਰ ਬਿਤਰ ਝਾਕੀ ਜਾਇ, ਮੂੰਹ ਤੋਂ ਕੁਝ ਨਾਂ ਆਖੇ। ਭਾਈ ਹੋਰੀਂ ਥੋੜੀ ਦੇਰ ਖਲੋਕੇ ਚੁਪ ਕਰਕੇ ਚਲੇ ਆਏ। ਕਿਸੇ ਕੁਝ ਨਾਂ ਕਹਿਆ, ਆਕੇ ਸਤਿਗੁਰਾਂ ਦੇ ਚਰਨਾਂ ਤੇ ਸਿਰ ਨਿਵਾਇਆ ਸਤਿਗੁਰਾਂ

ਪੁਛਿਆ ਕਿ ਠਾਣੇਦਾਰ ਕੀ ਆਂਹਦਾ ਸੀ। ਭਾਈ ਧਨੀਰਾਮ ਜੀ ਕਿਹਾ ਤੇਰੀਆਂ ਤੂਹੀਂ ਜਾਣੇਂ। ਸਤਿਗੁਰਾਂ ਬਚਨ ਕੀਤਾ ਕਿ ਕੁਝ ਦਸੋ ਤਾਂ ਸਹੀ ਜੋ ਤੁਹਾਨੂੰ ਆਖਿਆ ਹੈ। ਭਾਈ ਧਨੀਰਾਮ ਜੀ ਕਿਹਾ ਕਿ ਸਾਨੂੰ ਤਾਂ ਓਸ ਕੁਝ ਵੀ ਨਹੀਂ ਕਿਹਾ, ਬਿਟਰ ਬਿਟਰ ਝਾਕੀ ਜਾਂਦਾ ਸੀ ਮੂਹ ਤੋਂ ਕੁਝ ਨਹੀਂ ਸੀ ਆਂਹਦਾ ਅਸੀਂ ਕੁਝ ਚਿਰ ਖਲੋਕੇ ਚੁਪ ਕਰਕੇ ਟੁਰ ਆਏ।

ਏਹ ਸੁਣਕੇ ਸਾਂਈ ਸਾਹਬ ਹੱਸ ਪਏ। ਸਤਿਗੁਰਾਂ ਬਚਨ ਕੀਤਾ ਕਿ ਜੀਭ ਤਾਂ ਓਸਦੀ ਸਾਂਈ ਜੀ ਮਲ ਛਡੀ ਸੀ, ਫੇਰ ਓਸ ਬੋਲਣਾਂ ਕੀ ਹੋਇਆ। ਸਾਂਈ ਸਾਹਬ ਜੀ ਕਿਹਾ ਕਿ ਮਹਾਰਾਜ, ਲੋਕ ਸਾਨੂੰ ਬਹੁਤ ਮੰਦਾ ਜਾਣਦੇ ਹਨ ਅਰ ਚੁਗਲੀਆਂ ਕਰਦੇ ਹਨ। ਸਤਿਗੁਰਾਂ ਬਚਨ ਕੀਤਾ, ਅਸੀਂ ਤਾਂ ਕਿਸੇ ਨੂੰ ਕੁਝ ਨਹੀਂ ਆਂਹਦੇ ਨਿਰਵੈਰਾਂ ਨਾਲ ਕੋਈ ਵੈਰ ਕਰੇ, ਓਸਦੀ ਮਰਜੀ। ਸਾਂਈ ਸਾਹਬ ਜੀ ਕਿਹਾ ਕਿ ਇਹਨਾਂ ਲੋਕਾਂ ਦਾ ਕੀ ਹੈ, ਏਹ ਤੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੂੰ ਵੀ ਕੁਰਾਹੀਆ ਹੀ ਆਖਦੇ ਸਨ। ਏਹ ਗਲ ਮੁਢਦੀ ਹੀ ਚਲੀ ਆਈ ਹੈ।

ਭਗਤਾ ਤੈ ਸੈਸਾਰੀਆ ਜੋੜ ਕਦੇ ਨ ਆਇਆ।

ਇਹ ਬਚਨ ਕਰਦੇ ਕਰਾਂਦੇ ਚੋਲ ਤੇ ਜਾ ਪਹੁੰਚੇ। ਭਾਈ ਰਾਮਸਹਾਇ ਜੀ ਨੇ ਆਸਣ ਬਿਛਾ ਦਿਤਾ। ਸਤਿਗੁਰੂ ਜੀ ਬੈਠ ਗਏ। ਸਾਂਈ ਜੀ ਵੀ ਬਰਾਬਰ ਬੈਠ ਗਏ। ਭਾਈ ਧਨੀਰਾਮ ਜੀ ਤੇ ਰਾਮਸਹਾਇ ਜੀ ਅਗੇ ਹੱਥ ਜੋੜਕੇ ਹੋ

ਬੈਠੇ ਸਾਈਂ ਜੀ ਕਿਹਾ ਕਿ ਮਹਾਰਾਜ ਜੀ ਧਨੀਰਾਮ ਜੀ ਨੂੰ ਆਖੋ ਜੋ ਕੋਈ ਸ਼ਬਦ ਸੁਣਾਵੇ। ਸਤਿਗੁਰਾਂ ਭਾਈ ਜੀ ਨੂੰ ਹੁਕਮ ਕੀਤਾ। ਭਾਈ ਧਨੀਰਾਮ ਜੀ ਨੇ ਸਤ ਬਚਨ ਆਖਕੇ ਸ਼ਬਦ ਪੜ੍ਹਿਆ।

ਰਾਖਹੁ ਅਪਨੀ ਸਰਨਿ ਪ੍ਰਭ ਮੋਹਿ ਕਿਰਪਾ ਧਾਰੇ। ਸੇਵਾ ਕਛੂ ਨ ਜਾਨਊ ਨੀਚ ਮੂਰਖਾਰੇ। ਮਾਨੁ ਕਰਉ ਤੁਧ ਊਪਰੇ ਮੇਰੇ ਪ੍ਰੀਤਮ ਪਿਆਰੇ। ਹਮ ਅਪਰਾਧੀ ਸਦ ਭੂਲਤੇ ਤੁਮ ਬਖਸਨ ਹਾਰੇ ।੧। ਰਹਾਉ। ਹਮ ਅਵਗਨ ਕਰਹ ਅਸੰਖ ਨੀਤਿ ਤੁਮ ਨਿਰਗੁਣ ਦਾਤਾਰੇ । ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ।੨। ਤੁਮ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕ੍ਰਿਤਘਨਾਰੇ। ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ। ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨ ਹਾਰੇ । ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ।੪।

ਜਦ ਏਹ ਸ਼ਬਦ ਭਾਈ ਧਨੀਰਾਮ ਜੀ ਪੜ੍ਹਿਆ ਤਾਂ ਸਤਿਗੁਰਾਂ ਦੀ ਤੇ ਸਾਂਈ ਸਾਹਬ ਦੀ ਸਮਾਧੀ ਜੁੜ ਗਈ ਭਾਈ ਧਨੀਰਾਮ ਜੀ ਵੀ ਵੈਰਾਗ ਵਿਚ ਮਸਤ ਹੋ ਗਏ ਅਰ ਭਾਈ ਰਾਮਸਹਾਇ ਜੀ ਵੀ ਭਜਨ ਵਿਚ ਮਗਨ ਹੋ ਗਏ । ਬਹੁਤ ਸਾਰੀ ਰਾਤ ਓਥੇ ਹੀ ਬਤਾਈ । ਫੇਰ ਘਰ ਆਕੇ ਅਰਾਮ ਕੀਤਾ । ਵਡੇ ਵੇਲੇ ਧਰਮਸਾਲਾ ਗਏ । ਗੁਰੂ ਜੀ ਬਚਨ ਕੀਤਾ ਭਾਈ ਧਨੀਰਾਮ ਅਜ ਕਥਾ ਤੂੰ ਕਰ । ਪਹਿਲਾਂ ਤਾਂ ਭਾਈ ਧਨੀਰਾਮ ਜੀ ਨਾਹ ਨੁਕਰ

ਕਰਦੇ ਸਨ ਪਰ ਛੇਕੜ ਆਖਨ ਲਗੇ ਜਦ ਗੁਰੂ ਜੀ ਹੁਕਮ ਕਰਦੇ ਹਨ ਆਪੇ ਕਰਾਨਗੇ। ਭਾਈ ਧਨੀਰਾਮ ਤੋਂ ਓਸ ਦਿਨ ਸਤਿਗੁਰਾਂ ਅਜੇਹੀ ਕਥਾ ਕਰਾਈ ਜੋ ਸੰਗਤ ਸੁਣਕੇ ਪਰਮ ਪ੍ਰਸੰਨ ਹੋ ਗਈ। ਸਤਿਗੁਰਾਂ ਭਾਈ ਜੀ ਨੂੰ ਥਾਪੀ ਦੇਕੇ ਬਚਨ ਕੀਤਾ ਕਿ ਸਾਡੇ ਪਿਛੋਂ ਕਥਾ ਦੀ ਕਾਰ ਤੂੰ ਚਲਾਵੇਂਗਾ।

## ਬਾਬੇ ਸੰਗਤੇ ਸਾਹਿਬ ਨੂੰ ਮੰਜੀ ਬਖਸ਼ੀ

ਇਕ ਦਿਨ ਬਾਬੇ ਸੰਗਤੇ ਦੇ ਮਨ ਵਿਚ ਆਈ ਕਿ ਚਲੋ ਸਤਿਗੁਰਾਂ ਦੇ ਦਰਸ਼ਨ ਕਰੀਏ, ਸੋ ਆਪ ਸਤਿਗੁਰਾਂ ਦੇ ਦਰਸ਼ਨ ਲਈ ਹਜਰੋਂ ਗਏ। ਜਦ ਤੋਂ ਆਪ ਸਤਿਗੁਰਾਂ ਤੋਂ ਭਜਨ ਪੁਛਕੇ ਗਏ ਸਨ ਤਾਂ ਦਖਨੇਰ ਦੀ ਅਤੇ ਹੋਰ ਗਿਰਦ ਨਿਵਾਹ ਦੀ ਸੰਗਤ, ਆਪ ਜੀ ਦੀ ਚਾਲੀ ਅਰ ਬਦਲਿਆ ਹੋਯਾ ਸੁਭਾਵ ਦੇਖਕੇ ਅਤੇ ਹੋਰ ਕਈ ਪਰਤੱਖ ਅਜਮੂਦੇ (ਕਰਾਮਾਤਾਂ) ਤਕਕੇ ਆਪ ਨੂੰ ਪੂਰਨ ਸਾਧ ਅੜੇ ਗੁਰੂਆਂ ਜੇਹੀ ਭਾਵਨਾ ਹੀ ਰਖਦੀ ਸੀ। ਹਜਰੋਂ ਜਾਨ ਲਗਿਆਂ ਬਾਬਾ ਸੰਗਤਾ ਜੀ ਕਿਸੇ ਨੂੰ ਮਿਲਕੇ, ਅਰ ਦਸਕੇ ਨਹੀਂ ਸਨ ਗਏ। ਜਿਸ ਕਰਕੇ ਦਖਨੇਰ ਦੀ ਸੰਗਤ ਅਤੇ ਭਾਈ ਨਰੈਣ ਜੀ ਬੜੇ ਚਿੰਤਾਤੁਰ ਹੋਏ। ਬਹੁਤ ਸਾਰੀ ਸੋਚ ਵਿਚਾਰ ਮਗਰੋਂ ਛੇਕੜ ਸਭਨਾਂ ਏਹ ਸਲਾਹ ਪਕਾਈ ਕਿ ਭਾਈ ਨਰੈਣ, ਚੂਹੜ, ਦੇਵਾ, ਪਰਮਾ ਆਦਿ ਸਿੱਖ ਨਾਲੇ ਤੇ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰ ਔਣ ਅਰ

ਨਾਲੇ ਬਾਬੇ ਸੰਗਤੇ ਅਗੇ ਅਰਜ ਕਰਕੇ ਓਹਨਾਂ ਨੂੰ ਮੁੜ ਦਖਨੇਰ ਲੈ ਔਣ। ਏਹ ਵਿਚਾਰ ਕਰਕੇ ਉਪ੍ਰੋਕਤ ਚਾਰੇ ਸਜਨ, ਹਜਰੋਂ ਸਾਹਿਬ ਨੂੰ ਟੁਰ ਪਏ । ਓਧਰ ਬਾਬਾ ਸੰਗਤਾ ਜੀ ਸਿਦੀਵ ਸਤਿਗੁਰਾਂ ਦੇ ਹਜ਼ੂਰ ਰਹਿਣ ਲਗੇ। ਇਕ ਸਿਖ ਨੇ ਆਕੇ ਅਰਜ ਕੀਤੀ ਕਿ ਜੀ ਸਚੇ ਪਾਤਸ਼ਾਹ ਜੇਹੜੇ ਸਿਖ ਸਤਿਗੁਰ ਦਾ ਬਚਨ ਅਤੇ ਭਾਣਾ ਮਿਠਾ ਕਰਕੇ ਮੰਨਦੇ ਹਨ, ਓਹਨਾਂ ਦਾ ਦੀਦਾਰ ਕਰਨ ਨੂੰ ਚਿਤ ਲੋਚਦਾ ਹੈ । ਸਤਿਗੁਰਾਂ ਬਚਨ ਕੀਤਾ ਕਿ ਭਾਣਾ ਮੰਨਣ ਵਾਲੇ ਗੁਰਮੁਖ ਗੁਰ ਸਿਖਾਂ ਦਾ ਘਾਟਾ ਨਹੀਂ। ਸਤਿਗੁਰਾਂ ਦੇ ਘਰ ਸਭ ਕੁਝ ਹੈ। ਤੇਰੀ ਭਾਵਨਾ ਪੂਰੀ ਹੋ ਜਾਸੀ।

ਜਦ ਪਿਛਲਾ ਪਹਿਰ ਹੋਯਾ ਤਾਂ ਗੁਰੂ ਜੀ ਬਚਨ ਕੀਤਾ ਕਿ ਚਲੋ ਭਾਈ ਬਾਹਰ ਖੂਹ ਤੇ ਚਲੀਏ । ਸਾਰੇ ਸਿਖ ਗੁਰੂ ਜੀ ਨਾਲ ਬਾਹਰ ਗਏ। ਬਾਬਾ ਸੰਗਤਾ ਜੀ ਵੀ ਨਾਲ ਗਏ। ਸਤਿਗੁਰੂ ਜੀ ਜੰਗਲ ਦਿਸ਼ਾ ਗਏ। ਖੂਹ ਤੇ ਆਕੇ ਕਿਹਾ ਭਾਈ ਸੰਗਤਾ ਖੂਹ ਗੇੜ ਅਸੀਂ ਹੱਥ ਧੋ ਲਈਏ। ਬਾਬਾ ਜੀ ਖੂਹ ਗੇੜਨ ਲਗੇ। ਹੱਥ ਮੂੰਹ ਧੋਕੇ ਸਤਿਗੁਰੂ ਜੀ ਸੰਗਤ ਵਿਚ ਜਾਇ ਬੈਠੇ । ਬਾਬੇ ਸੰਗਤੇ ਨੂੰ ਕੁਝ ਨ ਕਿਹਾ। ਥੋੜੀ ਦੇਰ ਸੰਗਤ ਵਿਚ ਬੈਠਕੇ ਵਾਰਤਾਲਾਪ ਕੀਤੀ ਫਿਰ ਉਠਕੇ ਘਰ ਆਏ। ਸੰਗਤ ਨੇ ਸਮਝਿਆ ਜੋ ਬਾਬਾ ਜੀ ਕਿਧਰੇ ਭਜਨ ਕਰਨ ਗਏ ਹਨ ਇਸ ਲਈ ਕਿਸੇ ਕੁਝ ਨ ਪੁਛਿਆ। ਸਤਿਗੁਰੂ ਜੀ ਚੁਬਾਰੇ ਵਿਚ ਭਜਨ ਕਰਨ ਜਾਇ ਬੈਠੇ। ਓਧਰ ਬਾਬਾ

ਸੰਗਤਾ ਜੀ ਓਸੇ ਤਰਾਂ ਹੀ ਖੂਹ ਗੇੜ ਰਹੇ ਹਨ। ਬਹੁਤ ਚਿਰ ਪਿਛੋਂ, ਇਕ ਸਿਖ ਨੇ ਆਕੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਪ੍ਰਸ਼ਾਦ ਤਿਆਰ ਹੈ। ਸਤਿਗੁਰੂ ਜੀ ਪ੍ਰਸ਼ਾਦ ਛਕਨ ਲਈ ਰਸੋਈ ਵਿਚ ਗਏ। ਬੀਬੀ ਦਾਤੋ ਜੀ ਨੇ ਆਸਣ ਵਿਛਾ ਦਿਤਾ। ਪ੍ਰਸ਼ਾਦ ਪਰੋਸਕੇ ਅਗੇ ਲਿਆ ਧਰਿਆ। ਸਤਿਗੁਰੂ ਜੀ ਪ੍ਰਸ਼ਾਦ ਛਕਕੇ ਸੰਗਤ ਵਿਚ ਜਾ ਰਹੇ। ਬਾਬੇ ਸੰਗਤੇ ਨੂੰ ਆਇਆ ਨ ਦੇਖਕੇ ਇਕ ਸਿਖ ਨੇ ਅਰਜ ਕੀਤੀ ਕਿ ਜੀ ਸਚੇ ਪਾਤਸ਼ਾਹ ਬਾਬਾ ਸੰਗਤਾ ਨਹੀਂ ਆਇਆ ਸਤਿਗੁਰਾਂ ਨੂੰ ਯਾਦ ਆਇਆ ਉਸ ਨੂੰ ਅਸੀਂ ਖੂਹ ਗੇੜਨ ਦਾ ਹੁਕਮ ਦੇ ਆਏ ਸਾਂ ਪਰ ਹਟਨ ਲਈ ਨਹੀਂ ਕਿਹਾ। ਸਿਖਾਂ ਨੂੰ ਬਚਨ ਕੀਤਾ ਕਿ ਛਤੀ ਜਾਓ ਅਰ ਭਸੀਣਾਂ ਦੇ ਖੂਹ ਤੋਂ ਬਾਬੇ ਸੰਗਤੇ ਨੂੰ ਲੈਕੇ ਆਓ। ਸਿਖ ਗਏ। ਜਾਕੇ ਅਰਜ ਕੀਤੀ ਕਿ ਬਾਬਾ ਜੀ ਸਤਿਗੁਰੂ ਜੀ ਹੱਥ ਧੋਕੇ ਚਲੇ ਗਏ ਹਨ ਅਤੇ ਤੁਹਾਨੂੰ ਯਾਦਕੀਤਾ ਹੈ। ਬਾਬਾ ਜੀ ਨੇ ਕਿਹਾ ਕਿਹੱਛਾ ਗੁਰੂ ਜੀ ਬਹੁਤ ਜਲਦੀ ਚਲੇ ਗਏ ਹਨ। ਸਿਖਾਂ ਕਹਿਆ ਨਹੀਂ ਬਾਬਾ ਜੀ ਬੜੀ ਦੇਰ ਦੇ ਗਏ ਹੋਏ ਹਨ। ਬਾਬਾ ਜੀ ਕਹਿਆ ਤਾਂ ਹੁਣ ਕੀ ਹੁਕਮ ਹੈ।ਸਿਖਾਂ ਕਹਿਆ ਜੀ ਸਾਡੀ ਤਾਂ ਅਰਜਹੈਅਤੇਸਤਿਗੁਰਾਂ ਦਾ ਹੁਕਮਹੈਜੋ ਨਾਲ ਲੈ ਔਣਾਂ।ਬਾਬੇ ਸਤਿ ਬਚਨਆਖ ਖੂਹਦੀ ਗਾਧੀ ਛੱਡ ਦਿਤੀ ਸਿਖਾਂ ਨਾਲ ਗੁਰੂ ਜੀ ਵਲ ਟੁਰ ਪਏ। ਘਰ ਆਇ ਪੁਜੇ। ਸਿਖਾਂ ਜਾਇ ਮੱਥਾ ਟੇਕਿਆ। ਸਤਿਗੁਰਾਂ ਕਹਿਆ ਸੰਗਤਾ ਨਹੀਂ ਆਇਆ। ਸਿਖਾਂ ਕਹਿਆ ਜੀ

ਬਾਹਰ ਹਨ। ਸਤਿਗੁਰਾਂ ਕਿਹਾ ਕਿ ਓਹਨਾਂ ਨੂੰ ਜਲਦੀ ਸਾਡੇ ਪਾਸ ਲੈ ਆਵੋ। ਸਿੱਖ ਜਾਕੇ ਬਾਬਾ ਜੀ ਨੂੰ ਨਾਲ ਲੈ ਆਏ। ਬਾਬਾ ਜੀ ਅੰਦਰ ਜਾਕੇ ਸਤਿਗੁਰਾਂ ਦੇ ਚਰਨਾਂ ਤੇ ਪੈਣ ਲਗੇ ਪਰ ਸਤਿਗੁਰਾਂ ਹੱਥ ਫੜਕੇ ਗਲ ਨਾਲ ਲਾ ਲਿਆ। ਰਸਨਾ ਥੀਂ ਕਿਹਾ ਕਿ ਬੱਚਾ ਨਿਹਾਲ! ਨਿਹਾਲ !! ਨਿਹਾਲ !!! ਬੜੀ ਖੁਸ਼ੀ ਕਰਕੇ ਗੁਰੂ ਜੀ ਨੇ ਬੈਠਨ ਦਾ ਹੁਕਮ ਦਿਤਾ। ਬਾਬਾ ਜੀ ਬੈਠ ਗਏ। ਸਾਂਈਂ ਸਾਹਿਬ, ਆਦਿਕ ਪ੍ਰੇਮੀ ਬਹੁਤ ਸਾਰੇ ਗੁਰ ਜੀ ਦੇ ਪਾਸ ਹਾਜਰ ਸਨ। ਇਤਨੇ ਵਿਚ, ਦਖਨੇਰ ਤੋਂ ਤੁਰੇ ਹੋਏ ਓਹ ਚਾਰੇ ਸਿਖ, ਭਾਈ ਨਿਰੈਣ ਜੀ, ਭਾਈ ਚੂਹੜ, ਭਾਈ ਪਰਮਾ, ਦੇਵਾ ਆਦਿ ਆ ਪੁਜੇ। ਓਹਨਾਂ ਨੇ ਸੰਗਤ ਵਿਚ ਬੈਠਾ ਬਾਬਾ ਸੰਗਤਾ ਤਕ,ਓਹਨਾਂ ਦੇ ਚਰਨਾਂ ਤੇ ਪਹਿਲਾਂ ਨਮਸ਼ਕਾਰ ਕਰਕੇ ਫਿਰ ਗੁਰੂ ਜੀ ਨੂੰ ਪ੍ਰਣਾਮ ਕੀਤੀ। ਸਾਈਂ ਸਾਹਬ ਜੀ ਬੜੇ ਹੈਰਾਨ ਜੇਹੇ ਹੋਕੇ ਓਹਨਾਂ ਸਿਖਾਂ ਨੂੰ ਪੁਛਦੇ ਹਨ ਕਿ ਭਾਈ ਸਿਖੋ ਤੁਹਾਡਾ ਗੁਰੂ ਕੌਣ ਹੈ ? ਓਹਨਾਂ ਸਿਖਾਂ ਨੇ ਓਸੇ ਪ੍ਰੇਮ ਅਤੇ ਭੋਲੇ ਭਾਇ ਨਾਲ ਉਤਰ ਦਿਤਾ--ਜੀ ਸਾਡਾ ਗੁਰੂ ਬਾਬਾ ਸੰਗਤਾ ਹੈ। ਸਾਈਂ ਸਾਹਬ ਜੀ ਸਗੋਂ ਅਸਚਰਜ ਹੋਏ ਅਰ ਆਖਨ ਲਗੇ, ਗੁਰੂ ਤਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਹੀ ਹਨ ਜਾਂ ਏਹਨਾਂ ਨੇ ਸਾਡੇ ਕੋਲ ਭੈਣੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਗਦੀ ਅਰਪਨ ਕੀਤੀ ਹੈ ਤੁਸੀਂ ਇਹਨਾਂ ਨੂੰ ਬਾਬੇ ਸੰਗਤੇ ਨੂੰ ਕਿਉਂ ਗੁਰੂ ਮੰਨਦੇ ਹੋ ? ਜੇਹੋ ਜੇਹੇ ਹੋਰ ਸਿਖ ਤਿਹੋ ਜੇਹੇ

ਏਹ ! ਏਹ ਤੁਹਾਡੀ ਮਨਮਤ ਹੈ ਏਸ ਵਹਿਮ ਨੂੰ ਛਡੋ, ਗੁਰੂ ਜੀ ਦੇ ਹਜ਼ੂਰ ਕਿਸੇ ਸਿਖ ਨੂੰ ਗੁਰੂ ਕਹਿਣਾਂ ਚੰਗਾ ਨਹੀਂ ਏਡਾ ਅਪ੍ਰਾਧ ? ਸਤਿਗੁਰਾਂ ਤੋਂ ਹੁਣੇ ਹੀ ਬਖਸ਼ਾ ਲਵੋ ਨਹੀਂ ਤੇ ਕੀਤੀ ਕਤਰੀ ਐਵੇਂ ਹੀ ਜਾਇਗੀ। ਸਾਈਂ ਸਾਹਿਬ ਜੀ ਦੇ ਏਹ ਬਚਨ ਸੁਣਕੇ ਓਹ ਸਿਖ ਬੜੇ ਹੈਰਾਨ ਹੋਏ । ਸਤਿਗੁਰੂ ਜੀ ਓਹਨਾਂ ਦੇ ਭੋਲੇ ਭਾਵ ਨੂੰ ਤਕਕੇ ਬਚਨ ਕੀਤਾ, ਸਾਂਈ ਜੀ ਨ ਹਟਕੋ ਏਹ ਤੇ ਆਪੋ ਆਪਣੀ ਭਾਵਨੀ ਹੈ। ਜਿਸ ਕੋਲੋਂ ਜਿਸ ਨੂੰ ਕੋਈ ਵਸਤੂ ਮਿਲਕੇ ਇਛਾ ਪੂਰੀ ਹੋ ਜਾਂਦੀ ਹੈ ਓਹ ਓਸੇ ਨੂੰ ਹੀ ਆਪਣਾਂ ਦਾਤਾ ਸਮਝਦਾ ਹੈ । ਨਾਲੇ ਬਾਬਾ ਸੰਗਤਾ ਤਾਂ ਸਿਧ ਪੁਰਖ ਹੈ। ਜੇਹੜੇ ਸਿਖ ਏਸਦੀ ਪੈਰੀਂ ਪੈਣਗੇ, ਮੈਂ ਓਨ੍ਹਾਂ ਦਾ ਵੀ ਉਧਾਰ ਕਰ ਦਿਆਂਗਾ । ਓਹਨਾਂ ਦਾ ਜਮ ਦਾ ਲੇਖਾ ਚੁਕ ਗਿਆ, ਚੁਰਾਸੀ ਦਾ ਗੇੜ ਮੁਕ ਗਿਆ। ਮੇਰੇ ਨਿਜ ਸਰੂਪ ਵਿਖੇ ਲੀਨ ਹੋ ਜਾਣਗੇ । ਸਤਿਗੁਰਾਂ ਦੇ ਬਚਨ ਸੁਣਕੇ ਸਾਈਂ ਸਾਹਿਬ ਜੀ ਨੇ ਫੇਰ ਅਰਜ ਕੀਤੀ ਜੀ ਸਚੇ ਪਾਤਸ਼ਾਹ ਆਪਨੇ ਗੁਰਤਾ ਦੀ ਗੱਦੀ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਹਵਾਲ਼ੇ ਕੀਤੀ ਹੈ ਹੁਣ ਬਾਬਾ ਸੰਗਤਾ ਕੀ ਹੋਯਾ। ਸਾਹਬਾਂ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰਤਾ ਦੀ ਗੱਦੀ ਅਸੀਂ ਕੀ ਸੌਂਪਣੀ ਸੀ ਓਹ ਤੇ ਅਮਾਨਤ ਹੀ ਓਹਨਾਂ ਦੀ ਸੀ ਜੋ ਸਾਡੇ ਪਾਸ ਦਸਮੇਂ ਜਾਮੇ ਵਿਚ ਰਖਕੇ ਬਚਨ ਕਰ ਗਏ ਸਨ ਕਿ--"ਮੇਰੋ ਅਵਿਤਾਰ ਅੰਸ ਰਾਮ ਸਿੰਘ ਹਵੈ ਭਰੇ।" ਸੋ

ਅਸੀਂ ਤਾਂ ਓਹਨਾਂ ਦੀ ਅਮਾਨਤ ਓਹਨਾਂ ਨੂੰ ਸੌਂਪਕੇ ਰਾਖੀ ਕਰਨ ਤੋਂ ਸੁਰਖਰੂ ਹੋਏ ਹਾਂ। ਠਾਕਰਾਂ ਦੀ ਬਰਾਬਰੀ ਦੁਨੀਆਂ ਵਿਚ ਤਾਂ ਕੀ ਪਰਲੋਕ, ਸਚਖੰਡ ਵਿਚ ਵੀ ਕੋਈ ਨਹੀਂ ਕਰ ਸਕਦਾ। ਜੇਹੜਾ ਓਹਨਾਂ ਦੀ ਸਤਿਗੁਰੂ ਰਾਮ ਸਿੰਘ ਜੀ ਦੀ, ਬਰਾਬਰੀ ਦਾ ਦਮ ਭਰੇਗਾ ਓਸਦਾ ਕੁਝ ਨਹੀਂ ਰਵੇਗਾ, ਨਾਸ ਹੋ ਜਾਵੇਗਾ ਅਰ ਅੰਤ ਖੁਆਰ ਹੋਕੇ ਮਰੇਗਾ ਪਰ ਸਾਂਈ ਸਾਹਬ ਜੀ, ਬਾਬੇ ਸੰਗਤੇ ਨੂੰ ਅਸੀਂ ਮੰਜੀ ਬਖਸ਼ ਦਿਤੀ ਹੈ। ਏਹ ਭਾਈ ਨੰਦ ਲਾਲ ਜੀ ਵਾਂਗ ਅਜ ਤੋਂ ਸਾਡਾ ਜਸ ਸੰਸਾਰ ਵਿਚ ਫੈਲਾਨਗੇ। ਏਹ ਅਕਾਲ ਪੁਰਖ ਦੀ ਰਜਾ ਹੈ। ਗੁਰਿਆਈ ਦਾ ਸਿਲਸਲਾ ਤਾਂ ਪੰਜਾਬ ਵਿਚ, ਸਤਿਗੁਰੂ ਰਾਮ ਸਿੰਘ ਜੀ ਕੋਲ ਹੀ ਰਵੇਗਾ ਪਰ ਲੋਕੀਂ ਬਾਬੇ ਸੰਗਤੇ ਨੂੰ ਵੀ ਪੂਰਨ ਪੁਰਖ ਹੀ ਜਾਨਣਗੇ। ਇੰਞ ਆਪ ਜ਼ੀ ਨੇ ਸ੍ਰੀ ਦਸਮੇਸ ਜੀ ਦੇ ਸੂਰਜ ਪ੍ਰਕਾਸ਼ ਵਿਚ ਉਚਾਰਨ ਕੀਤੇ ਹੋਏ ਏਸ ਵਾਕ ਨੂੰ ਸਫਲਾ ਕੀਤਾ, ਜੋ ਓਹਨਾਂ ਨੇ ਇਕ ਸੱਯਦ ਦੇ ਨੰਦ ਲਾਲ ਜੀ ਨੂੰ ਗੁਰੂ ਕਹਿਨ ਤੇ ਅਤੇ ਭਾਈ ਆਲਿਮ ਸਿੰਘ ਜੀ ਦੇ ਹਟਕਨ ਤੇ ਉਚਾਰਨ ਕੀਤੇ ਸਨ ਕਿ—

"ਆਲਿਮ ਸਿੰਘ ਨ ਹਟਕ ਪ੍ਰਬੀਨਾ।
ਨੰਦ ਲਾਲ ਕੋ ਗੁਰੂ ਪਦ ਦੀਨਾ।
ਮੈ ਬਖਸੀਸ ਕੀਨ ਇਸ ਤਾਈ।
ਆਇ ਬਨੈ ਸਿਖ ਸੋ ਸੁਖ ਪਾਈ।
ਨੰਦ ਲਾਲ ਨੇ ਮੋਕੋ ਜਾਨਯੋ।

ਮੇਰੋ ਭਲੋ ਸਰੂਪ ਪਛਾਨਯੋ।
ਜਾਤੇ ਇਸਕੋ ਗੁਰੁ ਪਦ ਹੋਵਾ।
ਗਯਾਨ ਭਗਤਿ ਕੋ ਰਸ ਇਨ ਜੋਵਾ।
ਸਤਿਗੁਰੁ ਨਦਰ ਮੇਹਰ ਜਦ ਧਾਰੇ।
ਅਨਿਕ ਗੁਰੂ ਕਰ ਜਸ ਵਿਸਥਾਰੇ।
(ਗੁਰ ਪ੍ਰਤਾਪ ਸੂਰਜ ਰਾਸ ਪਵੀਂ ਅੰਸੂ ੨੬

ਸਤਿਗੁਰਾਂ ਦੇ ਏਹ ਵਾਕ ਸੁਣਕੇ ਸਿੱਖ ਬੜੇ ਪ੍ਰਸੰਨ ਹੋਏ ਅਤੇ ਸਾਈਂ ਜੀ ਦੀ ਸ਼ੰਕਾ ਵੀ ਸਮਾਧਾਨ ਹੋ ਗਈ। ਸਤਿਗੁਰਾਂ ਨੇ ਬਾਬੇ ਸੰਗਤੇ ਨੂੰ ਹੁਕਮ ਕੀਤਾ ਕਿ ਸੰਗਤਾ, ਜੋ ਸਿੱਖ ਤੇਰੇ ਪਾਸ ਸ਼ਰਧਾ ਧਾਰਕੇ ਆਵੇ ਓਸਨੂੰ ਭਜਨ ਦੇ ਦਿਆ ਕਰ, ਅਸਾਂ ਹੁਣ ਥੋੜੇ ਦਿਨਾਂ ਨੂੰ ਏਹ ਚੋਲਾ ਬਦਲਨਾ ਹੈ। ਇਸ ਲਈ ਫੇਰ ਏਧਰ ਦੀ ਸੰਗਤ ਦੀ ਦੇਖ ਭਾਲ ਤੂੰਹੇਂ ਕਰਨੀ ਹੈ। ਸੋ ਪੰਜਾਬ ਦੇ ਇਸ ਭਾਗ ਦਾ ਤੂੰ ਸੂਬਾ ਹੋਇਓਂ। ਭਜਨ ਦਸਕੇ ਮੇਰੇ ਨਾਉਂ ਦਾ ਡੰਕਾ ਦੁਨੀਆਂ ਵਿਚ ਬਜਾ। ਤੂੰ ਮੇਰੀ ਦੇਹ ਹੈਂ। ਪ੍ਰਾਨ ਹੈਂ। ਮੇਰਾ ਪਯਾਰਾ ਹੈਂ। ਇਤ-ਆਦਿਕ ਬਚਨ ਕਰਕੇ ਸਤਿਗੁਰਾਂ ਬਾਬੇ ਸੰਗਤੇ ਨੂੰ ਬਹੁਤ ਸਾਰੇ ਵਰ ਦਿਤੇ। ਰਾਤ ਪੈ ਗਈ, ਸੰਗਤ ਆਪੋ ਆਪਣੇ ਆਸਣਾਂ ਤੇ ਜਾ ਬਰਾਜੀ। ਦਿਨ ਚੜ੍ਹੇ ਦਖਨੇਰ ਤੋਂ ਆਏ ਹੋਏ ਚਾਰੇ ਸਿੱਖ ਗੁਰੂ ਜੀ ਤੋਂ ਆਗਯਾ ਲੈ, ਬਾਬਾ ਸੰਗਤਾ ਸਾਹਬ ਨੂੰ ਨਾਲ ਲੈਕੇ, ਮੁੜ ਦਖਨੇਰ ਆ ਗਏ। ਹੁਨ ਇਸ ਅਲਾਕੇ ਦੀ ਬਹੁਤ ਸਾਰੀ ਸੰਗਤ ਬਾਬੇ ਸੰਗਤੇ ਸਾਹਬ ਦਾ ਜਸ ਅਤੇ ਪ੍ਰਤਾਪ ਦੇਖਕੇ

ਔਣ ਲਗ ਪਈ ਅਰ ਬਹੁਤ ਸਾਰੇ ਲੋਕੀਂ ਬਾਬੇ ਸੰਗਤੇ ਦੀ ਕ੍ਰਿਪਾ ਨਾਲ ਸਿਖ ਹੋ ਗਏ। ਅਜ ਕਲ ਸ੍ਰੀ ਬਾਬਾ ਸੰਗਤਾ ਸਾਹਬ ਜੀ ਦਾ ਕੈਮਲ ਪੁਰ ਵਿਖੇ ਪ੍ਰਸਿਧ ਅਸਥਾਨ ਹੈ। ਆਪ ਜੀ ਤੋਂ ਬਹੁਤ ਸਾਰੇ ਸਿਖ ਵਰੋਸਾਏ ਆਪਦ ਅਸਥਾਨ ਦਾ ਦਰਸ਼ਨਕਰਨ ਔਂਦੇ ਹਨ।ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਬਖਸ਼ਸ਼ ਮੰਜੀ ਸਾਹਬ ਦੀ ਪੂਜਾ ਹੁੰਦੀ ਹੈ ਆਪਦੇ ਪੜੋਤ੍ਰੇ ਬਾਬਾ ਭਗਵਾਨ ਦਾਸ ਜੀ ਆਪਦੀ ਜਗ੍ਹਾ ਸੰਗਤਾਂ ਵਿਚ ਨਾਮ ਪ੍ਰਚਾਰ ਕਰਕੇ ਗੁਰਮਤ ਪ੍ਰਚਾਰ ਕਰ ਰਹੇ ਹਨ।

## ਭਾਈ ਮੁਖੇ ਦਾ ਸਿਦਕ

ਇਕ ਦਿਨ ਫਿਰ ਹਜਰੋਂ ਵਿਚ ਢੰਡੋਰਾ ਫਿਰਯਾ ਕਿ, ਜੇਹੜੇ ਸਤਿਗੁਰੂ ਬਾਲਕ ਸਿੰਘ ਜੀ ਦੇ ਸਿੱਖ ਹਨ ਓਹ ਆਪੋ ਆਪਣੇ ਨਾਉਂ ਲਿਖਾਨ। ਠਾਣੇਦਾਰ ਨੇ ਸਿਪਾਹੀਆਂ ਨੂੰ ਹੁਕਮ ਦਿਤਾ ਜੋ ਜਾਕੇ ਜੇਹੜੇ ਗੁਰੂ ਬਾਲਕ ਸਿੰਘ ਜੀ ਦੇ ਸਿਖ ਹਨ ਓਹਨਾਂ ਦੇ ਨਾਉਂ ਲਿਖ ਲਿਆਓ। ਥਾਣੇ ਦੇ ਸਿਪਾਹੀ ਬਾਜ਼ਾਰ ਗਏ ਅਤੇ ਹਟੀ ਹਟੀ ਤੇ ਪੁਛਨ ਲੱਗੇ ਜੋ ਕੇਹੜਾ ਕੇਹੜਾ ਸਤਿਗੁਰੂ ਬਾਲਕ ਸਿੰਘ ਜੀ ਦਾ ਸਿਖ ਹੈ। ਅੱਗੋ ਇਕ ਭਾਈ ਮੁਖਾ ਜੀ ਜੋ ਸਤਿਗੁਰਾਂ ਦੇ ਪ੍ਰੇਮੀ, ਸਾਦਿਕ ਸਿਖ ਸਨ, ਆਪਣੀ ਹਟੀ ਤੇ ਬੈਠੇ ਸਨ। ਸਿਪਾਹੀਆਂ ਓਹਨਾਂ ਨੂੰ ਪੁਛਿਆ ਕਿ ਤੁਸੀਂ ਕਿਸਦੇ ਸਿਖ ਹੋ ?। ਭਾਈ ਮੁਖੇ ਨੇ ਬੜੀ ਧੀਰਜ ਅਤੇ ਸ਼ਾਂਤੀ

ਨਾਲ ਕਿਹਾ ਕਿ ਭਾਈ ਮੈਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਸਿਖ ਹਾਂ। ਸਿਪਾਹੀ ਭਾਈ ਮੂਖੇ ਨੂੰ ਫੜਕੇ ਠਾਣੇ ਲੈ ਗਏ। ਥਾਣੇਦਾਰ ਨੇ ਪੁਛਿਆ ਕਿ ਤੂੰ ਕਿਸਦਾ ਸਿਖ ਹੈਂ। ਭਾਈ ਮੁਖੇ ਨੇ ਉਸੇ ਨਿਰਭੈਤਾ ਨਾਲ ਜਵਾਬ ਦਿਤਾ ਕਿ ਮੈਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਸਿਖ ਹਾਂ। ਥਾਨੇਦਾਰ ਸੁਣਕੇ ਆਖਣ ਲਗਾ ਕਿ ਤੂੰ ਗੁਰੂ ਬਾਲਕ ਸਿੰਘ ਕੋਲ ਨ ਜਾਇਆ ਕਰ। ਭਾਈ ਮੁਖੇ ਜਵਾਬ ਦਿਤਾ ਕਿ ਮੀਆਂ ਜੀ ਜੇ ਤੁਹਾਨੂੰ ਕੋਈ ਆਖੇ ਕਿ ਤੁਸੀਂ ਆਪਣੇ ਪੀਰ ਨੂੰ ਛਡ ਦਿਓ। ਤਾਂ ਤੁਸੀਂ ਛਡ ਦਿਓਗੇ ? ਥਾਣੇਦਾਰ ਨੇ ਕਿਹਾ ਕਿ ਜੇ ਸਾਡਾ ਕੋਈ ਸਿਰ ਭੀ ਲਾਹ ਛੱਡੇ ਤਾਂ ਵੀ ਅਸੀਂ ਆਪਣੇ ਪੀਰ ਨੂੰ ਨਹੀਂ ਛਡ ਸਕਦੇ। ਭਾਈ ਮੁਖੇ ਕਿਹਾ ਕਿ ਤਾਂ ਸਾਨੂੰ ਛਡਨ ਲਈ ਕਿਉਂ ਕਹਿੰਦੇ ਹੋ। ਅਸੀਂ ਕਿਵੇਂ ਛਡ ਸਕਦੇ ਹਾਂ। ਕਿਉਂਕਿ ਓਹ ਸਾਡੇ ਸਤਿਗੁਰੂ ਹਨ। ਠਾਣੇਦਾਰ ਨੇ ਕਿਹਾ ਕਿ ਕੁਝ ਵੀ ਕਿਉਂ ਨ ਹੋਵੇ ਤੁਹਾਨੂੰ ਮੇਰਾ ਹੁਕਮ ਜ਼ਰੂਰ ਮੰਨਣਾਂ ਪਵੇਗਾ। ਤੁਸੀਂ ਗੁਰੂ ਬਾਲਕ ਸਿੰਘ ਜੀ ਕੋਲ ਨਹੀਂ ਜਾ ਸਕਦੇ। ਭਾਈ ਮੁਖੇ ਜਵਾਬ ਦਿਤਾ ਕਿ ਜਿਉਂਦਾ ਜਿਉਂਦਾ ਤਾਂ ਮੈਂ ਆਪਣੇ ਪਯ ਰੇ ਮੁਕਤੀ ਦਾਤਾ ਸਤਿਗੁਰੂ ਦੇ ਦਰਸ਼ਨ ਛਡ ਨਹੀਂ ਸਕਦਾ ਮਰਕੇ ਵੀ ਓਹਨਾਂ ਦੇ ਚਰਨਾਂ ਵਿਚ ਹੀ ਸੁਰਤ ਰਵੇਗੀ। ਕੋਈ ਸ਼ਕਤੀ ਨਹੀਂ ਜੋਹੜੀ ਹਟਾ ਸਕੇ। ਏਹ ਬਚਨ ਸੁਣਕੇ ਥਾਨੇਦਾਰ ਨੇ ਗੁਸੇ ਨਾਲ ਭਾਈ ਮੁਖੇ ਦੇ ਮੂੰਹ ਤੇ ਚਪੇੜਾਂ ਮਾਰੀਆਂ। ਭਾਈ ਮੁਖੇ ਨੇ ਸਬਰ ਨਾਲ ਕਿਹਾ ਕਿ ਮੀਆਂ ਤੈਂ ਬੜਾ

ਅਨਿਆਉ ਕੀਤਾ ਹੈ, ਏਸਦਾ ਫਲ ਤੈਨੂੰ ਜ਼ਰੂਰ ਹੀ ਭੁਗਤਣਾਂ ਪਏਗਾ। ਠਾਣੇਦਾਰ ਨੇ ਭਾਈ ਮੁਖੇ ਨੂੰ ਹੋਰ ਵੀ ਬਹੁਤ ਮੰਦ ਚੰਗ ਬਕਿਆ ਅਰ ਧਕੇ ਮਾਰਕੇ ਠਾਣੇ ਤੋਂ ਬਾਹਰ ਕਢਾ ਦਿਤਾ। ਭਾਈ ਮੁਖਾ ਸਿਧਾ ਸਤਿਗੁਰਾਂ ਤੇ ਹਜ਼ੂਰ ਆਇਆ। ਚਰਨਾਂ ਤੇ ਨਮਸ਼ਕਾਰ ਕੀਤੀ। ਸਤਿ-ਗੁਰੂ ਅੰਤ੍ਰਯਾਮੀ ਭਾਈ ਮੁਖੇ ਨੂੰ ਪੁਛਦੇ ਹਨ, ਕਿ ਸੁਣਾ ਭਾਈ ਮੁਖਾ ਕਿਵੇਂ ਗੁਜਰੀ। ਭਾਈ ਮੁਖੇ ਬੇਨਤੀ ਕੀਤੀ ਕਿ ਸਚੇ ਪਾਤਸ਼ਾਹ ਆਪ ਸਭ ਕੁਝ ਜਾਣਦੇ ਹੋ। ਸਤਿਗੁਰਾਂ ਕਹਿਆ ਭਾਈ ਮੁਖਾ ਸਾਰੀ ਗਲ ਦਸ ਅਜ ਤੂੰ ਕੁਝ ਨਿਰਾਜ ਜੇਹਾ ਕਿਉਂ ਹੈਂ ਕੀ ਥਾਨੇਦਾਰ ਨੇ ਕੁਝ ਆਖਿਆਹੈ। ਭਾਈ ਮੁਖੇ ਨੇ ਸਤਿਗੁਰਾਂ ਅਗੇ ਜਿਵੇਂ ਬੀਤੀ ਸੀ ਕਹਿ ਸੁਣਾਈ। ਸਤਿਗੁਰਾਂ ਸਾਰੀ ਗਲ ਸੁਣਕੇ ਭਾਈ ਮੁਖੇ ਨੂੰ ਧੀਰਜ ਦਿਤੀ ਅਰ ਕਿਹਾ ਭਾਈ ਮੁਖਾ ਏਹ ਚਪੇੜਾਂ ਤੈਨੂੰ ਨਹੀਂ ਲਗੀਆਂ, ਸਾਨੂੰ ਲਗੀਆਂ ਹਨ। ਭਾਈ ਮੁਖੇ ਸਤਿ-ਗੁਰਾਂ ਦੇ ਚੇਹਰੇ ਵਲ ਚੰਗੀ ਤਰਾਂ ਤਕਿਆ ਤਾਂ ਸਤਿਗੁਰਾਂ ਦੀਆਂ ਗਲ੍ਹਾਂ ਤ੍ਰੇ ਚਪੇੜਾਂ ਦੇ ਨੀਲ ਪਏ ਦਿਸੇ। ਏਹ ਕੌਤਕ ਦੇਖ ਭਾਈ ਮੁਖਾ ਵੈਰਾਗੀ ਹੋਗਿਆ। ਸਤਿਗੁਰੂ ਦੇ ਚਰਨਾਂ ਤੇ ਲਿਪਟ ਗਿਆ ਲਗਾ ਵੈਰਾਗ ਕਰਨ। ਕਿ ਹੇ ਦੀਨ ਦਯਾਲ ਜੀ, ਮੈਨੂੰ ਬਖਸ਼ੋ. ਏਹ ਦੁਖ ਆਪਨੇ ਮੈਂ ਪਾਪੀ ਖਾਤਰ ਉਠਾਯਾ ਹੈ, ਨਹੀਂ ਤੇ ਕਿਸਦੀ ਤਾਕਿਤ ਹੈ ਜੋ ਤੁਹਾਡੇ ਵਲ ਉਂਗਲ ਕਰ ਸਕੇ। ਸਤਿਗੁਰਾਂ ਭਾਈ ਮੁਖੇ ਨੂੰ ਛਾਤੀ ਨਾਲ ਲਾਕੇ ਆਖਿਆ, ਬਚਾ ਨਿਹਾਲ! ਤੈਂ ਅਜ

ਰਖ ਵਿਖਾਈ ਹੈ। ਤੇਰਾ ਸਿਦਕ ਸਚਾ ਹੈ। ਤੂੰ ਸਾਡਾ ਸਾਬਰ ਸਿਖ ਹੈਂ। ਜਿਥੇ ਅਸੀਂ ਓਥੇ ਤੂੰ। ਜਿਸ ਦੁਸ਼ਟ ਠਾਣੇਦਾਰ ਨੇ ਤੇਰੇ ਜੇਹੇ ਸੰਤ ਸਰੂਪ ਗੁਰਮੁਖ ਗੁਰ ਸਿਖ ਦੇ ਚਪੇੜਾਂ ਮਾਰਕੇ ਬੇ ਅਦਬੀ ਕੀਤੀ ਹੈ, ਏਸਦਾ ਨਤੀਜਾ ਅਜ ਤੋਂ ਅਠਵੇਂ ਦਿਨ ਉਸਨੂੰ ਚੰਗੀ ਤਰਾਂ ਮਿਲ ਜਾਵੇਗਾ। ਨਿਰੰਕਾਰ ਆਪਣੇ ਬਿਰਦ ਬਾਣੇ ਦੀ ਸਿਦੀਵ ਲਾਜ ਰਖਦਾ ਆਇਆ ਹੈ। ਭਗਤਾਂ ਦੀ ਜੈ ਅਰ ਪਾਪੀਆਂ ਦੀ ਖੈ ਕਰਨਾ ਹੀ ਓਸਦਾ ਕਰਮ ਹੈ। ਭਾਈ ਮੁਖਾ ਬਹੁਤ ਚਿਰ ਸਤਿਗੁਰਾਂ ਨਾਲ ਬਚਨ ਬਲਾਸ ਕਰਕੇ ਆਪਨੀ ਹਟੀ ਤੇ ਆ ਗਿਆ ਜਾਂ ਅਠਵਾਂ ਦਿਨ ਬੀਤਿਆ ਤਾਂ ਥਾਨੇਦਾਰ ਚੁਬਾਰੇ ਉਤੇ ਬੈਠਾ ਸ਼ਰਾਬ ਪੀ ਰਿਹਾ ਸੀ ਪੀਂਦਾ ਪੀਂਦਾ ਬੇਸੁਧ ਹੋਕੇ ਤਲੇ ਡਿਗ ਪਿਆ ਡਿਗਦਿਆਂ ਸਾਰ ਹੀ ਓਸਦੇ ਪ੍ਰਾਨ ਨਿਕਲ ਗਏ। ਜਦ ਭਾਈ ਮੁਖੇ ਨੂੰ ਪਤਾ ਲਗਾ ਤਾਂ ਸਤਿ-ਗੁਰਾਂ ਦੇ ਹਜ਼ੂਰ ਆਇਆ। ਨਮਸ਼ਕਾਰ ਕਰਕੇ ਆਖਨ ਲਗਾ ਕਿ ਸਚੇ ਪਾਤਸ਼ਾਹ ਜੀ ਥਾਨੇਦਾਰ ਅਜ ਮਰ ਗਿਆ ਹੈ। ਸਤਿਗੁਰਾਂ ਬਚਨ ਕੀਤਾ ਕਿ ਭਾਈ,ਜੈਸਾ ਕਰੇਗਾ ਤੈਸਾਭਰੇਗਾ। ਏਹ ਕਰਜੁਗ ਹੈ।ਐਸ ਹੱਥਦੇ,ਐਸ ਹਥ ਲੈ।'ਅਹਿਕਰ ਕਰੇ ਸੋ ਅਹਿਕਰ ਪਾਏ' ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਹੁਕਮ ਹੈ।

## ਭਾਈ ਅਮਰ ਸਿੰਘ ਜੀ ਦੀ ਅਰਜ

ਇਕ ਦਿਨ ਕਥਾ ਹੋ ਰਹੀ ਸੀ। ਬਹੁਤ ਸਾਰੀ ਸੰਗਤ ਕਥਾ ਸ੍ਰਵਨ ਕਰਕੇ ਨਿਹਾਲ ਹੋ ਰਹੀ ਸੀ। ਇਕ ਭਾਈ ਅਮਰ ਸਿੰਘ ਜੀ ਨਾਮੀ ਸਿਖ ਨੇ ਹੱਥ ਜੋੜ, ਸਤਿਗੁਰਾਂ ਅਗੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਜੀ ਆਪ ਆਖਦੇ ਹੋ ਜੋ ਪ੍ਰਮੇਸ਼ਰ ਸਰਬ ਵਿਆਪਕ ਹੈ, ਮੈਨੂੰ ਏਹ ਸ਼ੰਕਾ ਹੈ ਕਿ ਜੇ ਸਭ ਕੁਝ ਓਹ ਆਪ ਹੀ ਕਰਦਾ ਹੈ ਤਾਂ ਮਨੁਖ ਨੂੰ ਦੁਖ ਕਿਉਂ ਵਾਪਰਦਾ ਹੈ। ਫੇਰ ਦੁਆ ਕੀਤਿਆਂ ਰਾਜੀ ਕਿਉਂ ਹੋ ਜਾਂਦਾ ਹੈ। ਸਤਿਗੁਰੂ ਜੀ ਬਚਨ ਕੀਤਾ ਕਿ ਭਾਈ ਅਮਰ ਸਿੰਘ ਜੀ ਪ੍ਰਮੇਸ਼ਰ ਸਰਬ ਵਿਆਪਕ ਹੈ, ਏਸ ਵਿਚ ਸੰਦੇਹ ਨਹੀਂ ਦੁਖ ਅਤੇ ਸੁਖ ਤਾਂ ਜੀਆਂ ਦੇ ਭੋਗ ਹਨ। ਜਿਸ ਨੂੰ ਪ੍ਰਮੇਸ਼ਰ ਰਾਜੀ ਕਰਨਾ ਚਾਹੁੰਦਾ ਹੈ, ਓਸ ਨੂੰ ਦੁਆਈ ਦੇ ਬਹਾਨੇ ਰਾਜੀ ਕਰ ਛਡਦਾ ਹੈ ਪਰ ਜਿਸ ਨੂੰ ਵੱਲ ਨ ਕਰਨਾ ਹੋਵੇ ਓਸਨੂੰ ਭਾਵੇਂ ਧਨੰਤ੍ਰ ਵੀ ਆਕੇ ਦੁਆਈ ਕਿਉਂ ਨ ਦੇਵੇ ਓਹ ਕਦੀ ਵੀ ਰਾਜੀ ਨਹੀਂ ਹੁੰਦਾ। ਜਦ ਕੋਈ ਮਨੁਖ ਮਰਦਾ ਹੈ ਤਾਂ ਕੋਈ ਏਹ ਨਹੀ ਆਂਹਦੇ ਜੋ ਪ੍ਰਮੇਸ਼ਰ ਨੇ ਮਾਰ ਦਿਤਾ ਹੈ, ਨਹੀ ਸਗੋਂ ਖੰਘ, ਤਾਪ, ਸਰਦੀ, ਗਰਮੀ ਆਦ ਦਾ ਹੀ ਨਾਉਂ ਲਿਆ ਜਾਂਦਾ ਹੈ। ਕਰਦਾ ਸਭ ਕੁਝ ਓਹ ਪ੍ਰਮੇਸ਼ਰ ਆਪ ਹੈ, ਪਰ ਰਹਿੰਦਾ ਹੈ ਸਿਦੀਵ ਕਾਲ ਨਿਰਲੇਪ। ਮਾਰਨਾ ਅਤੇ ਜੀਵਾਣਾਂ ਓਸਦੇ ਆਪਣੇ ਹੀ ਹੱਥ ਹੈ, 'ਹਰਿ ਬਿਨ ਕੋਈ ਮਾਰ ਜੀਵਾਲ

ਨ ਸਕੇ ਮੇਰੀ ਜਿੰਦੁੜੀਏ' ਸ੍ਰੀ ਗੁਰੂ ਜੀ ਦਾ ਵਾਕ ਹੈ। 'ਕਰੇ ਕਰਾਏ ਆਪੇ ਆਪ । ਮਾਨੁਖ ਕੈ ਕਿਛੁ ਨਾਹੀ ਹਾਥ' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਰਨ ਹੈ । ਦੁਖ, ਸੁਖ, ਮਰਣਾ ਅਤੇ ਜੀਵਨਾਂ ਏਹ ਸਭ ਓਸ ਦਾਤਾਰ ਦੇ ਆਪਣੇ ਵੱਸਦੀਆਂ ਗਲਾਂ ਹਨ। ਜੇਹੋ ਜੇਹਾ ਕੋਈ ਕਰਮ ਕਰਦਾ ਹੈ, ਤੇਹੋ ਜੇਹਾ ਫਲ ਪਾ ਲੈਂਦਾ ਹੈ । ਮਾਨੁਖ ਜਨਮ ਧਾਰਕੇ ਜੇ ਚੰਗੇ ਕਰਮ ਕਰੇਗਾ ਅਤੇ ਸਤਿਗੁਰਾਂ ਦੀ ਸ਼ਰਨ ਵਿਚ ਜਾਕੇ ਪ੍ਰਮੇਸ਼ਰ ਦਾ ਭਜਨ ਕਰੇਗਾ ਓਸਦਾ ਜਨਮ ਮਰਣ ਕਟਿਆ ਜਾਵੇਗਾ । ਜੇ ਸ਼ੁਭ ਕਰਮ ਨਾਂ ਕੀਤੇ, ਗੁਰੂ ਧਾਰਨ ਕਰਕੇ ਭਜਨ ਨ ਕੀਤਾ ਤਾਂ ਅਗੇ ਨਰਕ ਕੁੰਡ ਤਿਆਰ ਹੈ । ਮਾਨੁਖ ਦੇਹੀ ਪ੍ਰਾਪਤਿ ਕਰਕੇ ਵੀ ਜੇ ਏਹ ਘੁਸ ਜਾਵੇ ਤਾਂ ਜਮਦੇ ਧੱਕੇ ਖਾਂਦਾ ਹੋਯਾ ਪਸਚਾ ਤਾਪ ਪਿਆ ਕਰੇਗਾ । ਸਤਿਗੁਰਾਂ ਦਾ ਭਜਨ ਹੀ ਮਨੁਖ ਦਾ ਮੁਖਯ ਕਰਤੱਬ ਹੈ, ਹੋਰ ਦਾਨ ਪੁੰਨ ਤੀਰਥ, ਇਸ਼ਨਾਨ, ਆਦਿ ਦਾ ਫਲ ਭੋਗਨ ਲਈ ਤਾਂ ਜਨਮ ਮਰਨ ਦੇ ਗੇੜ ਵਿਚ ਹੀ ਚਕਰ ਲਾਂਦਾ ਰਵੇਗਾ। ਖਲਾਸੀ ਗੁਰੂ ਨੂੰ ਮਿਲਕੇ ਭਜਨ ਕਰਕੇ ਹੀ ਹੋ ਸਕੇਗੀ, ਐਵੇਂ ਨਹੀਂ। ਫੇਰ ਭਾਈ ਅਮਰ ਸਿੰਘ ਜੀ ਪੁਛਿਆ ਕਿ, ਜੀ ਏਹ ਗਲ ਜੋ ਲੋਕੀਂ ਆਖਦੇ ਹਨ ਕਿ ਅਗੇ ਰਤ ਪੂੰ ਦੀ ਨਦੀ ਵਹਿੰਦੀ ਹੈ, ਓਹ ਸਚ ਹੈ ਕਿ ਝੂਠ। ਸਤਿਗੁਰਾਂ ਕਹਿਆ ਕਿ ਅਮਰ ਸਿੰਘਾ, ਏਹ ਸਭ ਗਲਾਂ ਪਾਪੀ ਅਤੇ ਨਿਗੁਰੇ, ਭਜਨ ਹੀਨ ਪੁਰਸ਼ਾਂ ਵਾਸਤੇ ਹਨ। ਭਜਨ ਕਰਨ ਵਾਲੇ ਗੁਰਮੁਖ ਸਿਖਾਂ ਨਾਲ

ਏਹਨਾਂ ਦਾ ਵਾਸਤਾ ਨਹੀਂ । ਕਥਾ ਦੀ ਸਮਾਪਤੀ ਹੋ ਗਈ । ਭਾਈ ਅਮਰ ਸਿੰਘ ਘਰ ਜਾ ਰਿਹਾ । ਘਰ ਜਾਦਿਆਂ ਹੀ ਉਸਨੂੰ ਦਰਦ ਸ਼ੁਰੂ ਹੋ ਗਿਆ। ਲਗਾ ਹੱਥ ਪੈਰ ਮਾਰਨ। ਓਸੇ ਵੇਲੇ ਹਕੀਮ ਬੁਲਾਯਾ ਗਿਆ। ਹਕੀਮ ਆਪਣਾ ਸਾਰਾ ਤਾਣ ਲਾ ਥੱਕਾ ਪਰ ਭਾਈ ਅਮਰ ਸਿੰਘ ਨੂੰ ਕੋਈ ਵੀ ਅਰਾਮ ਨਾਂ ਆਯਾ । ਜਿਉਂ ਜਿਉਂ ਦੁਆਈ ਦੇਣ ਤਿਉਂ ੨ ਦਰਦ ਜ਼ਿਆਦਾ ਹੀ ਵਧਦਾ ਜਾਵੇ। ਜਦ ਹਕੀਮ ਜੋਰ ਲਾ ਥਕੇ ਪਰ ਅਰਾਮ ਨਾਂ ਆਇਆ ਤਾਂ ਭਾਈ ਅਮਰ ਸਿੰਘ ਜੀ ਕਹਿਆ ਕਿ ਸਤਿਗੁਰਾਂ ਨੂੰ ਜਾਕੇ ਅਰਜ਼ ਕਰਕੇ ਲੈਕੇ ਆਵੋ ਨਹੀ ਤੇ ਅਜ ਮੈਂ ਨਹੀ ਬਚ ਸਕਾਂਗਾ। ਇਕ ਸਿਖ ਨੇ ਜਾਕੇ ਸਤਿਗੁਰਾਂ ਦੇ ਚਰਨਾਂ ਵਿਚ ਅਰਜ ਕਰਕੇ ਭਾਈ ਅਮਰ ਸਿੰਘ ਦੀ ਸਾਰੀ ਵੇਦਨ ਦਸੀ। ਅੰਤ੍ਰਯਾਮੀ ਸਤਿਗੁਰੂ ਸਿਖ ਦੇ ਨਾਲ ਭਾਈ ਅਮਰ ਸਿੰਘ ਦੀ ਖਬਰ ਲੈਣ ਲਈ ਓਸਦੇ ਘਰ ਜਾ ਜਾਇ ਪੁਜੇ। ਅਮਰ ਸਿੰਘ ਦੇ ਕੋਲ ਜਾਕੇ ਪੁਛਿਆ ਕਿ ਸੁਣਾ ਭਾਈ ਅਮਰ ਸਿੰਘ ਕੀ ਹਾਲ ਹੈ ?। ਭਾਈ ਅਮਰ ਸਿੰਘ ਨੇ ਕਿਹਾ ਕਿ ਸਚੇ ਪਾਤਸ਼ਾਹ ਦਰਦ ਨਾਲ ਮੇਰੀ ਜਾਨ ਨਿਕਲ਼ ਰਹੀ ਹੈ। ਤੁਸਾਂ ਕਿਰਪਾ ਕਰੋ ਅਤੇ ਮੈਨੂੰ ਬਚਾਓ, ਨਹੀ ਤੇ ਮੇਰਾ ਕੋਈ ਹਾਲ ਨਹੀਂ ਹੈ। ਮੈ ਮੂਰਖ ਨੇ ਅਜ ਆਪ ਜੀ ਨਾਲ ਬ੍ਰਾਬਰੀ ਦੀਆਂ ਗਲਾਂ ਕੀਤੀਆਂ ਹਨ ਓਹਨਾਂ ਦਾ ਫਲ ਹੀ ਇਹ ਮੈਨੂੰ ਪ੍ਰਾਪਤ ਹੋਯਾ ਹੈ ਹੁਨ ਮੇਹਰ ਕਰੋ ਮੇਰੀ ਭੁਲ ਮਾਫ ਕਰਕੇ ਮੈਨੂੰ ਪ੍ਰਾਣ ਦਾਨ ਦਿਓ। ਸਤਿਗੁਰਾਂ ਬਚਨ ਕੀਤਾ ਕਿ ਭਾਈ

ਅਮਰ ਸਿੰਘ ਜੀ ਗੁਰੂ ਜੀ ਦੇ ਘਰ ਕਿਸੇ ਚੀਜ ਦਾ ਘਾਟਾ ਨਹੀ। ਏਹ ਤੇ ਉਹਨਾਂ ਨੇ ਤੁਹਾਡੀ ਸ਼ੰਕਾ ਦੂਰ ਕਰਨ ਲਈ ਖੇਲ ਰਚਿਆ ਹੈ। ਹੈ ਨਾਂ ਹਕੀਮ ਜੋਰ ਲਾ ਥੱਕੇ ਪਰ ਕੋਈ ਅਰਾਮ ਨਹੀਂ ਆਇਆ ? ਅਰਾਮ ਕਿਸਤਰਾਂ ਆਵੇ, ਅਰਾਮ ਕਰਨ ਵਾਲਾ ਅਤੇ ਪੀੜ ਦੇਣ ਵਾਲਾ ਤਾਂ ਓਹ ਆਪ ਹੋਇਆ ਜਿਤਨਾਂ ਚਿਰ ਓਸਦੀ ਮਰਜੀ ਨਹੀ ਹੋਰ ਅਰਾਮ ਕੌਣ ਕਰ ਸਕਦਾ ਹੈ। 'ਅਉਖਧ ਆਏ ਰਾਸ ਵਿਚ ਆਪ ਖਲੋਇਆ' ਏਸਤਰਾਂ ਦੇ ਬਚਨ ਕਰਕੇ ਸਤਿਗੁਰਾਂ ਖੰਡ ਦੀ ਚੁਟਕੀ ਮੰਗਾਈ ਭਜਨ ਕਰਕੇ ਅਮਰ ਸਿੰਘ ਦੇ ਮੂੰਹ ਵਿਚ ਪਾਈ ਓਸੇ ਵੇਲੇ ਅਰਾਮ ਆਗਿਆ। ਸਤਿਗੁਰਾਂ ਬਚਨ ਕੀਤਾ ਕਿ ਭਾਈ ਅਮਰ ਸਿੰਘ ਜੀ ਹੈ ਨਾਂ ਪ੍ਰਮੇਸ਼ਰ ਸਰਬ ਵਿਆਪਕ ਓਸਦੀ ਮਰਜੀ ਨਹੀ ਸੀ ਲਾ ਥਕੇ ਨ ਵੈਦ ਜੋਰ ਕੁਝ

ਅਰਾਮ ਹੋਇਆ ! ਹੁਣ ਓਸਦੀ ਮਰਜੀ ਅਰਾਮ ਕਰਨ ਦੀ ਸੀ ਤਾਂ ਝੱਟ ਛਿਨ ਹੋਗਿਆ। ਏਹ ਬਚਨ ਸੁਣਕੇ ਭਾਈ ਅਮਰ ਸਿੰਘ ਚਰਨਾ ਤੇ ਢਹਿ ਪਿਆ ਬੇਨਤੀ ਕਰਦਾ ਹੋਯਾ ਆਖੇ ਹੇ ਸਤਿਗੁਰੂ ਤੂੰ ਧੰਨ ਹੈ ਤੂੰ ਆਪ ਨਿਰੰਕਾਰ ਹੈ ਅਸੀਂ ਤੁਛ ਬੁਧੀ ਵਾਲੇ ਜੀਵ ਤੇਰੀ ਮਹਿਮਾਂ ਨੂੰ ਨਹੀ ਜਾਣ ਸਕਦੇ। ਤੇਰੇ ਚੋਜ ਬੇਅੰਤ ਹਨ ਜੀਵ ਦੀ ਕੀ ਸ਼ਕਤੀ ਹੈ ਜੋ ਤੇਰਾ ਪਾਰਾਵਾਰ ਪਾ ਸਕੇ। ਕੀੜੀ ਦੀ ਪਹਾੜ ਨਾਲ ਟੱਕਰ ਕਦੀ ਸੁਣੀ ਹੈ ਤੂ ਧੰਨ ਹੈਂ ਧੰਨ ਹੈਂ ਧੰਨ ਹੈਂ। ਅਮਰ ਸਿੰਘ ਬਿਲਕੁਲ ਰਾਜੀ ਬਾਜੀ ਹੋ ਗਿਆ ਅਤੇ ਗੁਰੂ ਜੀ

ਆਪਣੇ ਘਰ ਆ ਗਏ।

## ਮਾਈ ਤੋਤੀ ਜੀ ਦਾ ਅਕਾਲ ਚਲਾਣਾ

ਇਕ ਸਮੇਂ ਸਤਿਗੁਰਾਂ ਦੇ ਮਹਿਲ ਮਾਈ ਤੋਤੀ ਜੀ ਬੀਮਾਰ ਹੋ ਗਏ। ਹਕੀਮ ਆਂਦੇ ਅਤੇ ਦੁਆਈਆਂ ਦੇ ਦੇ ਥੱਕ ਗਏ ਪਰ ਕੋਈ ਅਰਾਮ ਨਾ ਆਇਆ। ਬੀਮਾਰੀ ਵਧ ਦੀ ਹੀ ਗਈ। ਮਾਤਾ ਤੋਤੀ ਜੀ ਦੇ ਦਿਲ ਵਿਚਾਰ ਆਈ ਕਿ ਗੁਰੂ ਜੀ ਆਵਨ ਤਾਂ ਮੈਂ ਅਰਜ ਕਰਾਂ ਜੋ ਸਚੇ ਪਾਤਸ਼ਾਹ ਹੁਨ ਮੇਰੀ ਖਲਾਸੀ ਹੋ ਜਾਵੇ। ਜਦ ਗੁਰੂ ਜੀ ਬਾਹਰੋਂ ਆਏ ਤਾਂ ਮਾਤਾ ਤੋਤੀ ਜੀ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ਮੇਰੇ ਤੇ ਕਿਰਪਾ ਕਰੋ ਅਤੇ ਮੈਨੂੰ ਹੁਣ ਆਗਿਆ ਦੇਵੋ ਜੋ ਮੈਂ ਹੁਣ ਪ੍ਰਲੋਕ ਨੂੰ ਜਾਵਾਂ। ਸਤਿਗੁਰਾਂ ਬਚਨ ਕੀਤਾ ਕਿ ਤੋਤੀ ਹਾਲਾਂ ਕੁਝ ਚਿਰ ਹੋਰ ਰਹੋ। ਮਾਤਾ ਜੀ ਕਿਹਾ ਸਚੇ ਪਾਤਸ਼ਾਹਾ ਆਪਣੇ ਹਥਾਂ ਵਿਚ ਟੋਰੋ। ਗੁਰੂ ਜੀ ਕਿਹਾ ਤੋਤੀ ਜੇ ਤੂੰ ਆਖੇ ਤਾਂ ਨਿਰੰਕਾਰ ਪਾਸੋਂ ਤੈਨੂੰ ਰਖਵਾ ਲਵਾਂ। ਜੋ ਤੂੰ ਬਹੁਤਾ ਚਿਰ ਜੀਊਂਦੀ ਰਹੇਂ। ਮਾਤਾ ਕਿਹਾ ਨਾ ਸਚੇ ਪਾਤਸ਼ਾਹਾ ਹੁਣ ਜਾਣ ਹੀ ਦਿਓ ਸਤਿਗੁਰਾਂ ਬਚਨ ਕੀਤਾ ਕਿ ਤੋਤੀ ਜੇ ਤੇਰੀ ਏਹਾ ਸਲਾਹ ਹੈ ਤਾਂ ਤੇਰੀ ਰਜਾ, ਤੂੰ ਚਲ ਅਸੀਂ ਵੀ ਬੜੀ ਜਲਦੀ ਤੇਰੇ ਕੋਲ ਆਵਾਂਗੇ ਮਾਤਾ ਕਿਹਾ ਜੀ ਮੈਂ ਕਿਸ ਨਾਲ ਜਾਵਾਂ ?। ਗੁਰੂ ਜੀ ਕਿਹਾ ਨਿਰੰਕਾਰ ਤੈਨੂੰ ਆਪੇ ਹੀ ਲੈ ਜਾਵੇਗਾ। ਏਹ ਸੁਣਕੇ ਮਾਤਾ ਜੀ ਨੇ ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਸਤਿਗੁਰੂ

ਜੀ ਆਪਣੇ ਆਸਣ ਤੇ ਜਾ ਬ੍ਰਾਜੇ। ਮਾਤਾ ਜੀ ਚਲਾਣੇ ਦੀ ਤਿਆਰੀ ਕੀਤੀ। ਗੁਰੂ ਜੀ ਨੂੰ ਸਦਵਾਯਾ ਸਤਿਗੁਰਾਂ ਆਕੇ ਪੁਛਿਆ ਕਿ ਤੋਤੀ ਕੀ ਹਾਲ ਹੈ? ਮਾਤਾ ਜੀ ਕਿਹਾ ਦੀਨਾ ਨਾਥ ਹੁਣ ਤਿਆਰੀ ਹੈ। ਸਤਿਗੁਰੂ ਕਰਨ ਕਾਰਨ ਕਿਹਾ ਤੋਤੀ ਕਿੰਨੀ ਕੁ ਦੇਰ ਹੈ? ਮਾਤਾ ਕਿਹਾ ਜੀ ਦੋ ਘੜੀਆਂ ਬਾਕੀ ਹਨ। ਸਤਿਗੁਰੂ ਜੀ ਕੋਲ ਏਠ ਗਏ ਸਿਖ ਨੇ ਸੁਖਮਨੀ ਦਾ ਪਾਠ ਅਰੰਭ ਕਰ ਦਿਤਾ। ਜਦ ਦੋਇ ਘੜੀਆਂ ਬੀਤੀਆਂ ਤਾਂ ਮਾਤਾ ਜੀ ਨੂੰ ਅਕਾਲ ਪੁਰਖ ਦਾ ਦਰਸ਼ਨ ਹੋਯਾ। ਮਾਤਾ ਨਮਸ਼ਕਾਰ ਕੀਤੀ। ਗੁਰੂ ਜੀ ਕਿਹਾ ਤੋਤੀ ਦੇਹ ਖਬਰਾਂ? ਮਾਤਃ ਕਿਹਾ ਜੀ ਆਪ ਜੀ ਦੀ ਕ੍ਰਿਪਾ ਨਾਲ ਨਿਰੰਕਾਰ ਜੀ ਦਰਸ਼ਨ ਆਇ ਦਿਤਾ ਹੈ। ਸਤਿਗੁਰਾਂ ਬਚਨ ਕੀਤਾ ਤੋਤੀ ਤੇਰਾ ਕੰਮ ਤੇ ਬਣ ਗਿਆ। ਮਾਤਾ ਜੀ ਕਿਹਾ ਕਿਰਪਾ ਨਾਥ ਏਹ ਸਭ ਤੇਰੀ ਮੇਹਰ ਹੈ। ਮਾਤਾ ਜੀ ਨੇ ਸਤਿਗੁਰਾਂ ਦੇ ਚਰਨਾਂ ਤੇ ਨਮਸ਼ਕਾਰ ਕੀਤੀ ਸਤਿਗੁਰਾਂ ਕੰਡ ਤੇ ਥਾਪੀ ਦਿਤੀ। ਮਾਤਾ ਜੀ ਨੇ ਓਸੇ ਸਮੇ ਪ੍ਰਾਨ ਤਿਆਗ ਦਿਤੇ। ਗੁਰੂ ਜੀ ਨੇ ਮਾਤਾ ਜੀ ਦੇ ਸਰੀਰ ਦਾ ਮਰਯਾਦਾ ਅਨੁਸਾਰ ਅੰਤਮ ਸੰਸਕਾਰ ਕੀਤਾ। ਅਰ ਕੁਟੰਬੀਆਂ ਨੂੰ ਬਚਨ ਕੀਤਾ ਕਿ ਭਾਈ:--

ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ।
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ।

# ਭਾਈ ਮੰਨਾ ਸਿੰਘ ਜੀ ਅਤੇ ਭਾਈ ਧਨੀਰਾਮ ਜੀ

ਇਕ ਦਿਨ ਭਾਈ ਮੰਨਾ ਸਿੰਘ ਜੀ ਅਤੇ ਭਾਈ ਧਨੀਰਾਮ ਜੀ ਸਤਿਗੁਰਾਂ ਦੇ ਹਜੂਰ ਬੈਠੇ ਸਨ । ਭਾਈ ਮੰਨਾ ਸਿੰਘ ਜੀ ਹੱਥ ਜੋੜਕੇ ਅਰਜ ਕੀਤੀ ਕਿ ਸਚੇ ਪਾਤਸਾਹ ਜੀ ਮੇਰੀ ਇਕ ਅਰਜ ਹੈ ਕਿ ਅਸੀਂ ਆਪ ਜੀ ਦੇ ਭਰਾ ਵੀ ਹਾਂ ਤੇ ਸਿਖ ਵੀ ਹਾਂ। ਪਰ ਤੁਸਾਂ ਸਾਨੂੰ ਕੁਝ ਨਹੀਂ ਦਿਤਾ । ਸਭ ਕੁਝ ਬਾਹਰ ਦਿਆਂ ਨੂੰ ਹੀ ਦੇ ਛਡਿਆ ਹੈ। ਸਤਿਗੁਰਾਂ ਕਿਹਾ ਮੰਨਾ ਸਿੰਘਾ ਅਸੀਂ ਤੈਨੂੰ ਇਕ ਗਲ ਆਖਦੇ ਹਾਂ ਤੂੰ ਸਾਡਾ ਬਚਨ ਮੰਨ। ਭਾਈ ਮੰਨਾ ਸਿੰਘ ਕਿਹਾ ਸਤ ਬਚਨ ਜੀ ! ਗੁਰੂ ਜੀ ਕਿਹਾ ਕਿ ਭਾਈ ਮੰਨਾ ਸਿੰਘਾ ਭਾਈ ਧਨੀਰਾਮ ਦੀ ਚਰਨੀ ਪੈਜਾ ਜੋ ਤੈਨੂੰ ਵੀ ਕੁਝ ਮਿਲ ਜਾਵੇ । ਬਚਨ ਮੰਨਕੇ ਭਾਈ ਧਨੀਰਾਮ ਜੀ ਦੇ ਚਰਨਾਂ ਉਤੇ ਸਿਰ ਰਖ ਦਿਤਾ, ਚਰਨ ਫੜ ਲਏ ਛਡੇ ਨਾ। ਸਤਿਗੁਰੂ ਜੀ ਕੋਲ ਬੈਠੇ ਦੇਖਕੇ ਮੁਸਕਰਾਂਦੇ ਰਹੇ। ਭਾਈ ਧਨੀਰਾਮ ਨੇ ਪੁਕਾਰ ਕੀਤੀ, ਜੀ ਸਚੇ ਪਾਤਸ਼ਾਹ ਮੈਨੂੰ ਛੁਡਾਵੋ। ਗੁਰੂ ਜੀ ਹੱਸਕੇ ਕਹਿੰਦੇ ਹਨ ਕਿ ਭਾਈ ਧਨੀ-ਰਾਮ ਜੀ ਭਾਈ ਮੰਨਾ ਸਿੰਘ ਜੀ ਤੇ ਕੁਝ ਦਯਾ ਕਰੋ। ਧਨੀ ਕਿਹਾ ਸਚੇ ਪਾਤਸ਼ਾਹ ਮੈ ਤੇ ਆਪ ਤੁਹਾਡੇ ਦਰ ਦਾ ਮੰਗਤਾ ਹਾਂ, ਕੂਕਰ ਹਾਂ। ਮੇਰੇ ਕੋਲ ਕੀ ਹੈ ਜੋ ਮੈ ਦੇਵਾਂ ? ਭਾਈ ਮੰਨਾ ਸਿੰਘ ਜੀ ਨੇ ਬੜੀ ਹੀ ਅਰਜ ਕੀਤੀ ਪਰ

ਭਾਈ ਧਨੀਰਾਮ ਕੁਝ ਵੀ ਨ ਦਿਤਾ। ਗੁਰੂ ਜੀ ਤਕਿਆ ਕਿ ਮੰਨਾ ਸਿੰਘ ਜੀ ਬੜਾ ਹੀ ਵੈਰਾਗ ਕਰ ਰਹੇ ਹਨ। ਗੁਰੂ ਜੀ ਨੇ ਭਾਈ ਮੰਨਾ ਸਿੰਘ ਜੀ ਨੂੰ ਕੋਲ ਸਦਕੇ ਕਿਹਾ ਕਿ ਮੰਨਾ ਸਿੰਘਾ ਜੇਹੜੇ ਵੇਲੇ ਧਨੀਰਾਮ ਬਾਹਰ ਜਾਵੇ ਤੂੰ ਨਾਲ ਜਾਵੀਂ। ਜਦ ਪਿਛਲੇ ਪਹਿਰ ਭਾਈ ਧਨੀਰਾਮ ਜੀ ਬਾਹਰ ਭਜਨ ਕਰਨ ਲਈ ਗਏ ਤਾਂ ਭਾਈ ਮੰਨਾ ਸਿੰਘ ਜੀ ਨਾਲ ਹੀ ਗਏ। ਦੋਏ ਭਜਨ ਕਰਨ ਲਈ ਵਖੋ ਵਖ ਜਾਇ ਬੈਠੇ। ਭਾਈ ਧਨੀਰਾਮ ਜੀ ਪ੍ਰਮੇਸ਼ਰ ਅਗੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਭਾਈ ਮੰਨਾ ਸਿੰਘ ਨੂੰ ਸੂਤਰ ਹੋ ਜਾਵੇ। ਅਰਜ ਕਰਨ ਦੀ ਦੇਰ ਸੀ ਭਾਈ ਜੀ ਮਸਤਾਨੇ ਹੋ ਗਏ। ਲਗੇ ਵੈਰਾਗ ਕਰਨ। ਮਿਟੀ ਮੂੰਹ ਉਤੇ ਮਲ ਲਈ। ਕਮਲਾ ਜੇਹਾ ਡੌਰਾ ਭੌਰਾ ਹੋ ਗਿਆ। ਘਰ ਦੀ ਤਰਫ ਨੂੰ ਚਲਿਆ ਔਂਦਾ ਹੈ। ਭਾਈ ਧਨੀਰਾਮ ਆਦਿ ਸਿਖ ਵੀ ਨਾਲ ਸ਼ਹਿਰ ਨੂੰ ਹੋ ਟੁਰੇ। ਰਸਤੇ ਵਿਚ ਇਕ ਖੂਹ ਤੇ ਗੁਰੂ ਜੀ ਹੱਥ ਪੈਰ ਧੋਇ ਰਹੇ ਸਨ। ਗੁਰੂ ਜੀ ਡਿਠਾ ਕਿ ਮੰਨਾ ਸਿੰਘ ਔਂਦਾ ਹੈ ਪਰ ਰੰਗ ਹੋਰ ਵਿਚ ਹੀ ਹੈ। ਗੁਰੂ ਜੀ ਹੱਥ ਧੋਇਕੇ ਖੂਹ ਤੇ ਬੈਠ ਗਏ। ਇਨੇ ਨੂੰ ਭਾਈ ਧਨੀਰਾਮ, ਮੰਨਾ ਸਿੰਘ ਅਤੇ ਹੋਰ ਵੀ ਆ ਗਏ। ਸਭਨਾ ਗੁਰੂ ਜੀ ਨੂੰ ਮੱਥਾ ਟੇਕਿਆ। ਗੁਰੂ ਜੀ ਭਾਈ ਮੰਨਾ ਸਿੰਘ ਨੂੰ ਕਿਹਾ ਕਿ ਮੰਨਾ ਸਿੰਘਾ ਕੀ ਹਾਲ ਬਣਾਯਾਹੈ ? ਮੰਨਾ ਸਿੰਘ ਜੀ ਕੁਝ ਨਾ ਬੋਲੇ ਨਮਸ਼ਕਾਰ ਕਰ ਦਿਤੀ। ਗੁਰੂ ਜੀ ਧਨੀਰਾਮ ਨੂੰ ਹੱਸਕੇ ਬਚਨ ਕੀਤਾ

ਧਨੀਰਾਮ ਸਾਡੇ ਭਰਾ ਦਾ ਕੀ ਹਾਲ ਬਣਾ ਲਿਆਂਦਾ ਹੈ।
ਆਪ ਤਾਂ ਤੂੰ ਕੰਮੋਂ ਕਾਰੋਂ ਰਿਆ ਰੁਜਟਿਆ ਹੋਇਆ ਸੈਂ।
ਨਾਲ ਸਾਡੇ ਭਰਾ ਨੂੰ ਵੀ ਝੱਲਾ ਬਣਾ ਲਿਆਯਾ ਹੈਂ।
ਹੁਨ ਸਾਡਾ ਕੰਮ ਕੌਣ ਕਰੇਗਾ ? ਏਹ ਸੁਣਕੇ ਭਾਈ
ਧਨੀਰਾਮ ਜੀ ਚੁਪ ਕਰ ਰਹੇ। ਗੁਰੂ ਜੀ ਕਿਹਾ ਧਨੀ ਤੂੰ
ਕਲ ਏਥੋਂ ਟੁਰ ਜਾ। ਸਾਡਾ ਭਰਾ ਜਰਾ ਕੰਮ ਕਾਰ ਕਰਨ
ਲਗਾ ਸੀ ਤੂੰ ਓਸਨੂੰ ਪਾਗਲ ਬਨਾ ਛਡਿਆ ਹੈ। ਹੁਨ ਕੀ
ਕਰੀਏ ! ਧਨੀਰਾਮ ਜੀ ਕਿਹਾ ਮਹਾਰਾਜ ਮੈ ਤਾਂ ਏਹਨਾਂ
ਨੂੰ ਕੁਝ ਨਹੀਂ ਕਿਹਾ। ਗੁਰੂ ਜੀ ਹਸਕੇ ਬਚਨ ਕੀਤਾ ਕਿ
ਭਾਈ ਧਨੀਰਾਮ ਅਜੇ ਤੈਂ ਕੁਝ ਆਖਿਆ ਨਹੀਂ ਤਾਂ
ਏਹ ਹਾਲ ਹੈ, ਜੇ ਕੁਝ ਆਖਦਾ ਤਾਂ ਤੇ ਬਿਲਕੁਲ ਸ਼ੌਦਾਈ
ਹੀ ਕਰ ਛਡਦਾ । ਫੇਰ ਭਾਈ ਮੰਨਾਂ ਸਿੰਘ ਨੂੰ ਬਚਨ
ਕੀਤਾ, ਮੰਨਾ ਸਿੰਘਾ ਧਨੀਰਾਮ ਤੋਂ ਹੋਰ ਕੁਝ ਲੈਣਾ ਹਈ
ਕਿ ਬਸ ? ਭਾਈ ਮੰਨਾ ਸਿੰਘ ਜੀ ਤਾਂ ਹੋਸ਼ ਵਿਚ ਹੀ
ਨਹੀਂ ਸਨ, ਜੁਵਾਬ ਕੌਣ ਦੇਵੇ ? ਗੁਰੂ ਜੀ ਹੁਕਮ ਕੀਤਾ
ਕਿ ਭਾਈ ਮੰਨਾ ਸਿੰਘ ਜੀ ਦਾ ਅਸ਼ਨਾਨ ਕਰਾਓ ਸਿਖਾਂ
ਅਸ਼ਨਾਨ ਕਰਾਯਾ। ਮੰਨਾ ਸਿੰਘ ਜੀ ਨੂੰ ਕੁਝ ਥੋੜੀ ਜੇਹੀ
ਸੁਧਿ ਆਈ । ਗੁਰੂ ਜੀ ਉਠਕੇ ਘਰ ਨੂੰ ਚਲੇ ਗਏ।
ਮੰਨਾ ਸਿੰਘ ਜੀ ਨੂੰ ਤ੍ਰੈ ਦਿਨ ਤੀਕ ਬਰਾਬਰ ਖੁਮਾਰੀ
ਰਹੀ। ਜਦ ਉਤਰੀ ਤਾਂ ਸਤਿਗੁਰਾਂ ਦੇ ਚਰਨਾਂ ਤੇ ਜਾਇ
ਨਮਸ਼ਕਾਰ ਕੀਤੀ। ਗੁਰੂ ਜੀ ਨੇ ਭਾਈ ਮੰਨਾ ਸਿੰਘ ਜੀ ਨੂੰ
ਥਾਪੀ ਦੇਕੇ ਪੂਰਨ ਸਿਖ ਕਰ ਦਿਤਾ। ਮੇਹਰ ਦੀ ਨਜਰ
ਕਰਕੇ ਨਦਰੀ ਨਦਰ ਨਿਹਾਲ ਕਰ ਦਿਤਾ। ਭਾਈ ਮੰਨਾ
ਸਿੰਘ ਜੀ ਦੀ ਸ਼ਬਦ ਨਾਲ ਬਣ ਆਈ ਅਤੇ ਲਗੇ

ਸਿਦੀਵ ਕਾਲ ਭਜਨ ਕਰਨ। ਫੇਰ ਤੇ ਕਦੀ ਫੁਰਨਾ ਹੀ ਨਾ ਫੁਰਿਆ ਜੋ ਸਤਿਗੁਰਾਂ ਸਾਨੂੰ ਕੁਝ ਨਾਂ ਦਿਤਾ ਸਭ ਕੁਝ ਬਾਹਰ ਹੀ ਦੇ ਛਡਿਆ ਹੈ। ਸਤਿਗੁਰੂ ਦੇ ਚਰਨਾਂ ਤੇ ਪ੍ਰਤੀਤ ਹੋਇ ਆਈ।

## ਭਾਈ ਗੀਡੇ ਦਾ ਉਧਾਰ

ਜਦ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਕੀਰਤੀ ਸੰਸਾਰ ਵਿਚ ਫੈਲੀ, ਅਰ ਦੂਰੋਂ ਦੂਰੋਂ ਲੋਕੀ ਦਰਸ਼ਨ ਕਰਨ ਲਈ ਔਣ ਲਗੇ। ਹਜਰੋਂ ਵਿਚ ਇਕ ਟੋਲਾ ਅਜੇਹਾ ਸੀ ਜੇਹੜਾ ਹਰ ਸਮੇਂ ਹੀ ਗੁਰੂ ਜੀ ਦੀ ਨਿੰਦਾ ਕਰਦਾ ਰਹਿੰਦਾ। ਏਹਨਾਂ ਦੇ ਅੱਡੇ ਜੇਹੜਾ ਕੋਈ ਚੜ੍ਹ ਜਾਂਦਾ ਓਸਨੂੰ ਆਂਹਦੇ ਕਿ ਤੂੰ ਗੁਰੂ ਬਾਲਕ ਸਿੰਘ ਜੀ ਤੋਂ ਕੀ ਲੈਣਾਂ ਹੈ ਓਹ ਤੇ ਮੁਸਲਮਾਨੀ ਕਲਾਮ ਫੂਕਦੇ ਹਨ। ਇਕ ਵਾਰ ਇਸ ਟੋਲੇ ਨੇ ਸੋਚਿਆ ਜੋ ਪਤਾ ਤਾਂ ਕਰੀਏ ਕਿ ਗੁਰੂ ਜੀ ਕੀ-ਕਲਾਮ ਦਿੰਦੇ ਹਨ। ਓਸ ਟੋਲੇ ਦਾ ਮੁਹੈਲੀ ਇਕ ਗੀਡਾ ਨਾਮੀ ਆਦਮੀ ਸੀ ਜੋ ਬੜਾ ਧੂਰਤ, ਚਾਲ-ਬਾਜ ਅਤੇ ਅਬਲ ਦਰਜੇ ਦਾ ਮਕਾਰ ਸੀ। ਸਭਨਾਂ ਸਲਾਹ ਕੀਤੀ ਕਿ ਇਸ ਕੰਮ ਵਿਚ ਗੀਡਾ ਹੀ ਹੁਸ਼ਯਾਰ ਹੈ ਅਤੇ ਏਹੀ ਏਸ ਕੰਮ ਨੂੰ ਚੰਗੀਤਰਾਂ ਕਰ ਸਕਦਾ ਹੈ। ਸਭਨਾਂ ਰਲਕੇ ਗੀਡੇ ਨੂੰ ਕਿਹਾ ਕਿ ਤੂੰ ਜਾਕੇ ਪਤਾ ਕਰ ਜੋ ਗੁਰੂ ਜੀ ਕੀ ਕਲਾਮ ਦਿੰਦੇ ਹਨ। ਗੀਡਾ ਆਖੇ ਲਗਕੇ ਗੁਰੂ ਜੀ ਦੇ ਹਜੂਰ ਗਿਆ। ਗੁਰੂ ਜੀ ਕਥਾ ਕਰ ਰਹੇ

ਸਨ। ਗੰਡਾ ਭੀ ਜਾਕੇ ਕਥਾ ਸੁਨਣ ਲਗਾ। ਕਥਾ ਦਾ ਭੋਗ ਪੈ ਗਿਆ ਪਰ ਗੰਡੇ ਕੋਲੋਂ ਕੁਝ ਵੀ ਗੱਲ ਨਾਂ ਹੋ ਸਕੀ ਸੰਗਤ ਟੁਰ ਗਈ। ਗੰਡਾ ਵੀ ਆਪਣੇ ਘਰ ਆ ਗਿਆ ਸਾਥੀਆਂ ਨੂੰ ਜਾਕੇ ਆਖਨ ਲਗਾ ਜੋ ਅਜ ਤੇ ਗਲ ਕਰਨ ਦਾ ਕੋਈ ਮੌਕਾ ਨਹੀਂ ਲਗਾ। ਕਲ ਜਾਕੇ ਸਾਰਾ ਭੇਦ ਲੈਕੇ ਆਵਾਂਗਾ। ਦੂਜੇ ਦਿਨ ਫੇਰ ਗਿਆ। ਗੁਰੂ ਜੀ ਪਲੰਘ ਤੇ ਬੈਠੇ ਹੋਏ ਸਨ। ਭਾਈ ਬੂੜਾ ਗੁਰੂ ਜੀ ਦੇ ਚਰਨ ਝੱਸ ਰਿਹਾ ਸੀ। ਗੰਡੇ ਜਾ ਮਥਾ ਟੇਕਿਆ। ਭਾਈ ਬੂੜੇ ਨੂੰ ਆਖਨ ਲਗਾ ਕਿ ਮੈਨੂੰ ਗੁਰੂ ਜੀ ਤੋਂ ਨਾਮ ਲੈ ਦਿਓ। ਭਾਈ ਬੂੜੇ ਗੁਰੂ ਜੀ ਅਗੇ ਬੇਨਤੀ ਕੀਤੀ। ਪਰ ਗੁਰੂ ਜੀ ਕੋਈ ਜਵਾਬ ਨ ਦਿਤਾ। ਚੁਪ ਰਹੇ। ਭਾਈ ਬੂੜੇ ਫੇਰ ਕਿਹਾ। ਫੇਰ ਵੀ ਗੁਰੂ ਜੀ ਕੋਈ ਜਵਾਬ ਨ ਦਿਤਾ। ਤਾਂ ਭਾਈ ਬੂੜੇ, ਗੰਡੇ ਨੂੰ ਕਿਹਾ ਕਿ ਭਾਈ ਤੇਰਾ ਸਮਾ ਹਾਲੇ ਪੂਰਾ ਨਹੀਂ ਹੋਇਆ ਤੂੰ ਕਿਸੇ ਦਿਨ ਫੇਰ ਆਵੀਂ। ਗੰਡਾ ਚੁਪ ਕਰ ਰਿਹਾ। ਭਜਨ ਤਾਂ ਗੰਡੇ ਨੂੰ ਨਾਂ ਮਿਲਿਆ, ਪਰ ਗੁਰੂ ਜੀ ਦੇ ਦਰਸ਼ਨ ਦਾ ਏਹ ਫਲ ਹੋ ਗਿਆ ਜੋ ਮਤ ਉਜਲ ਹੋ ਗਈ। ਖਿਆਲ ਪਲਟ ਗਏ। ਗੰਡਾ ਨਮਸ਼ਕਾਰ ਕਰਕੇ ਉਠਕੇ ਚਲਾ ਆਇਆ। ਦਿਲ ਵਿਚ ਕੁਝ ਖਿੱਚ ਜੇਹੀ ਪੈਦਾ ਹੋ ਗਈ ਫਿਰ ਸਾਥੀਆਂ ਨੂੰ ਜਾਇ ਮਿਲਿਆ ਅਗਲੇ ਦਿਨ ਅਗੋਂ ਨਾਲੋਂ ਵੀ ਸਵੇਲੇ ਗੁਰੂ ਜੀ ਕੋਲ ਪੁਜਾ। ਗੁਰੂ ਜੀ ਬਾਗ ਵਿਚ ਬੈਠੇ ਸਨ। ਗੁਰੂ ਜੀ ਦੇ ਚਰਨਾਂ ਦੇ ਭੌਰੇ ਸਿੱਖ,

ਕੋਲ ਬੈਠੇ ਭਜਨ ਕਰ ਰਹੇ ਸਨ। ਗੰਡਾ ਜਦ ਗੁਰੂ ਜੀ ਦੇ ਹਜ਼ੂਰ ਪੁਜਾ, ਇਸਦੇ ਉਤੇ ਅਜੇਹਾ ਪ੍ਰਭਾਵ ਪਿਆ ਜੋ ਸਾਰੇ ਜੁਸੇ ਵਿਚ ਪ੍ਰੇਮ ਦੀ ਝਰਨਾਟ ਛਿੜ ਪਈ। ਪਹਿਲੇ ਖਯਾਲ ਸਾਰੇ ਵਿਸਰ ਗਏ ਮਥਾ ਟੇਕਕੇ ਬੈਠ ਗਿਆ ਜਦ ਭਜਨ ਕਰਦਿਆਂ ਕੋਈ ਸੂਰ੍ਤੀ ਅਰਥਾਤ ਮਸਤ ਹੋ ਜਾਂਦਾ ਅਤੇ ਗੰਡੇ ਦੇ ਕੰਨਾਂ ਨੂੰ ਤੂੰਹੀ ਨਿਰੰਕਾਰ ਤੂੰਹੀ ਨਿਰੰਕਾਰ ਦੀ ਧੁਨਿ ਸੁਨਾਈ ਦੇਂਦੀ। ਬੇ ਵਸੇ ਹੀ ਗੰਡੇ ਦੇ ਮੂੰਹੋਂ ਧੰਨ ਗੁਰੂ ! ਧੰਨ ਗੁਰੂ !! ਦਾ ਵਾਕ ਨਿਕਲ ਜਾਂਦਾ। ਥੋੜੀ ਦੇਰ ਪਿਛੋਂ ਗੁਰੂ ਜੀ ਕਥਾ ਕੀਤੀ। ਅਜ ਗੁਰੂ ਜੀ ਨੇ ਸੰਗਤ ਨੂੰ ਗੁਰੂ ਦੀ ਲੋੜ ਚੰਗੀਤਰਾਂ ਸਮਝਾਈ। ਬਚਨ ਕੀਤਾ ਕਿ ਗੁਰੂ ਅਤੇ ਪ੍ਰਮੇਸ਼ਰ ਵਿਚ ਕੋਈ ਵਿਤਕਰਾ ਨਹੀ। ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਗੁਰੂ ਦੁਆਰਾ ਸਰਵਨ ਕੀਤਾ ਹੋਯਾ ਹੀ ਨਾਮ ਹੈ। ਏਹ ਸੰਖੇਪ ਜੇਹੇ ਵਾਕ ਆਖਕੇ ਗੁਰੂ ਜੀ ਅੰਤਰ ਧਿਆਨ ਹੋ ਗਏ। ਗੰਡੇ ਨੂੰ ਅਜ ਕਥਾ ਦਾ ਅਜੇਹਾ ਸੁਆਦ ਆਇਆ ਜੋ ਅਗੇ ਕਦੀ ਵੀ ਨਹੀਂ ਸੀ ਆਇਆ। ਗੰਡੇ ਦਾ ਮਨ ਸ਼ੀਸ਼ੇ ਵਾਂਗ ਸਾਫ ਹੋ ਗਿਆ। ਗੰਡਾ ਉਠਕੇ ਗੁਰੂ ਪਯਾਰੇ ਭਾਈ ਮੁਖੇ ਅਤੇ ਭਾਈ ਬੂੜੇ ਦੀ ਚਰਨੀ ਜਾ ਢੱਠਾ। ਵੈਰਾਗ ਕਰਦਾ ਹੋਯਾ ਆਖੇ ਕਿ ਹੇ ਗੁਰੂ ਸਵਾਰੇ ਗੁਰਮੁਖ ਸੰਤ ਜਨੋਂ ਮੇਰੇ ਤੇ ਕਿਰਪਾ ਕਰਕੇ ਮੈਨੂੰ ਗੁਰੂ ਜੀ ਤੋਂ ਬਖਸ਼ਿਸ ਲੈ ਦਿਓ। ਮੈਨੂੰ ਵੀ ਗੁਰੂ ਦੇ ਲੜ ਲਾਕੇ ਜਨਮ ਜਨਮ ਦੇ ਪਾਪ ਦੂਰ ਕਰਕੇ ਮੇਰਾ ਨਿਸਤਾਰਾ ਕਰੋ। ਗੰਡੇ ਦਾ ਪ੍ਰੇਮ ਦੇਖ ਦੋਏ

ਪ੍ਰੇਮੀ ਵੈਰਾਗੀ ਹੋ ਗਏ। ਗੰਡੇ ਨੂੰ ਕਹਿਣ ਲਗੇ ਕਿ ਭਾਈ ਹੁਨ ਨਿਰੰਕਾਰ ਦੇ ਦਰਵਾਜੇ ਉਤੇ ਆ ਢਠਾ ਹੈਂ। ਤੈਨੂੰ ਹੁਨ ਕਿਸੇ ਹੋਰ ਦੀ ਸਫਾਰਸ਼ ਕਰਾਨ ਦੀ ਲੋੜ ਨਹੀਂ। ਗੁਰੂ ਜੀ ਦੀ ਚਰਨੀ ਜਾ ਪਉ। ਗੰਡਾ ਰੋ ਰੋ ਆਖੇ, ਸੰਤ ਜਾ ਮੈਂ ਬੜਾ ਪਾਪੀ ਹਾਂ ਮੈਂ ਦੁਰ ਨਿੰਦਕ ਹਾਂ ਅਤੇ ਨਿੰਦਕ ਮੰਡਲੀ ਦਾ ਸੂਹੀਆ ਬਣਕੇ ਆਯਾ ਹਾਂ। ਮੈਂ ਕਿਸ ਮੂੰਹ ਨਾਲ ਗੁਰੂ ਜੀ ਅਗੇ ਅਰਜ ਕਰਾਂ। ਮੈਂ ਸ਼ਰਮ ਸਾਰ ਹੋ ਰਿਹਾ ਹਾਂ। ਭ ਈ ਮੁਖੇ ਨੇ ਗੰਡੇ ਨੂੰ ਨਾਲ ਲਿਆ ਅਤੇ ਗਲ ਵਿਚ ਪਲਾ ਪਾਕੇ ਗੁਰੂ ਜੀ ਦੇ ਚਰਨਾਂ ਵਿਚ ਜਾ ਖਲੋਤਾ। ਗੁਰੂ ਜੀ ਨੇਤਰ ਖੋਲਕੇ ਤੱਕਕੇ ਪੁਛਿਆ ਭਾਈ ਮੁਖਾ ਕਿਉਂ? ਭਾਈ ਮੁਖੇ ਅਰਜ ਕੀਤੀ ਜੋ ਸਚੇ ਪਾਤਸ਼ਾਹ ਜੀ ਗੰਡਾ ਆਪਦੀ ਸ਼ਰਨ ਆਇਆ ਹੈ ਅਤੇ ਨਾਮ ਦਾਨ, ਜੀਆ ਦਾਨ ਮੰਗਦਾ ਹੈ। ਆਪ ਮੇਹਰ ਕਰੋ ਅਤੇ ਏਸਦਾ ਜਨਮ ਮਰਨ ਨਿਵਾਰੋ। ਗੁਰੂ ਜੀ ਗੰਡੇ ਵਲ ਮੇਹਰ ਦੀ ਨਜ਼ਰ ਕੀਤੀ। ਬਸ, ਨਦਰੀ ਨਦਰ ਨਿਹਾਲ ਕਰਕੇ, ਉਸਦੇ ਜਨਮ ਜਨਮ ਦੇ ਦੁਖ ਦੂਰ ਕਰ ਦਿਤੇ। ਬਚਨ ਕੀਤਾ, ਗੰਡਿਆ ਅਸੀਂ ਤਾਂ ਕਲਾਮਾਂ ਫੂਕਦੇ ਹਾਂ। ਤੂੰ ਕਿਉਂ ਕਲਾਮ ਫੁਕਵਾਨ ਲਗਾ ਹੈਂ ਅਤੇ ਝਲਾ ਬਣਦਾ ਹੈਂ। ਏਹ ਬਚਨ ਸੁਣਕੇ ਗੰਡਾ ਧੜੱਮ ਕਰਕੇ, ਚੀਕਾਂ ਮਾਰਦਾ ਹੋਯਾ ਗੁਰੂ ਜੀ ਦੇ ਚਰਨਾਂ ਤੇ ਜਾ ਢਠਾ। ਅਤੇ ਆਖੇ, ਗੁਰੂ ਤੂੰ ਅੰਤ੍ਰਯਾਮੀ ਹੈ, ਮੈਂ ਪਾਪੀ ਹਾਂ। ਮੈਂ ਅਜ ਤੀਕ ਆਪ ਜੀ ਦੀ ਨਿੰਦਾ ਕਰਦਾ ਰਿਹਾ ਹਾ। ਮੈਂ ਹੈਰਾਨ ਹਾਂ

ਮੈਨੂੰ ਕੋੜ੍ਹ ਕਿਉਂ ਨਾ ਹੋਯਾ ? ਮੇਰੀ ਜਬਾਨ ਕਿਉਂ ਨ ਸੜ ਗਈ ? ਗੁਰੂ ਜੀ ਤੂੰ ਬਖਸੰਦ ਹੈਂ, ਮੈਨੂੰ ਬਖਸ਼ ਮੇਰੇ ਪਾਪ ਦੂਰ ਕਰ। ਰਖ ਲੈ, ਬਖਸ਼ ਲੈ। ਗੁਰੂ ਜੀ ਹਥ ਨਾਲ ਗੰਡੇ ਦਾ ਸਿਰ ਚਾਕੇ ਧੀਰਜ ਦਿਤੀ ਅਰ ਮੇਹਰ ਕਰਕੇ ਭਜਨ ਦਸ ਦਿਤਾ। ਗੰਡੇ ਦਾ ਰੰਗ ਹੋਰ ਦਾ ਹੋਰ ਹੋ ਗਿਆ। ਲੂੰ ਲੂੰ ਵਿਚੋਂ ਨਾਮ ਦੀ ਅਵਾਜ ਔਣ ਲਗ ਪਈ। ਭਜਨ ਕਰਨ ਲਗ ਪਿਆ। ਜਦ ਸਾਰਿਆਂ ਦੇ ਜਾਣਦਾ ਵੇਲਾ ਹੋਯਾ ਤਾਂ ਗੰਡਾ ਵੀ ਨਮਸ਼ਕਾਰ ਕਰਕੇ ਘਰ ਨੂੰ ਗਿਆ। ਰਸਤੇ ਵਿਚ ਸਾਥੀਆਂ ਦਾ ਭੇਜਿਆ ਹੋਯਾ ਚੰਦਾ ਮਿਲਯਾ। ਓਸ ਕਿਹਾ, ਗੰਡਿਆ ਤੂੰ ਕੇਹੜੇ ਕੰਮ ਆਇਆ ਸੈਂ। ਮੁੜ ਤੈਂ ਕੋਈ ਜਵਾਬ ਹੀ ਨ ਦਿਤਾ ਗੰਡਾ ਪਹਿਲਾਂ ਤਾਂ ਚੁਪ ਕਰ ਰਿਹਾ ਫਿਰ ਬੋਲਿਆ ਸਜਨਾਂ ਮੈਂ ਕੀ ਦਸਾਂ, ਜੋ ਮੈਥੋਂ ਪੁਛਦਾ ਹੈਂ ਤਾਂ ਮੈਂ ਤਾਂ ਕੇਵਲ ਏਹੀ ਕਹਾਂਗਾ ਕਿ ਜਾਹ ਤੂੰ ਭੀ ਓਸ ਅੰਮ੍ਰਤ ਦੇ ਸ਼ੋਮੇ ਵਿਚੋਂ ਦੋ ਘੁਟ ਪੀਕੇ ਅਮਰ ਹੋ ਜਾ। ਚੰਦਾ ਹੈਰਾਨ ਜੇਹਾ ਹੋਕੇ ਸਾਥੀਆਂ ਕੋਲ ਚਲਾ ਗਿਆ ਅਤੇ ਗੰਡੇ ਦਾ ਸਾਰਾ ਹਾਲ ਜਾ ਦਸਿਆ। ਸੁਣਕੇ ਸਾਰੇ ਸਾਥੀ ਸੜ ਭੁਜ ਗਏ। ਬੜੇ ਗੁਸੇ ਹੋਏ। ਸਭਨਾਂ ਗੰਡੇ ਨੂੰ ਮਾਰਨ ਦੀ ਸਲਾਹ ਪਕਾਈ। ਜਦ ਗੰਡਾ ਓਹਨਾਂ ਨੂੰ ਮਿਲਯਾ ਤਾਂ ਗਾਲਾਂ ਦੇਨ ਲਗ ਪਏ। ਭਾਈ ਗੰਡੇ ਨੇ ਓਹਨਾਂ ਨੂੰ ਬੜੀ ਨਿੰਮ੍ਰਤਾ ਨਾਲ ਸਮਝਾਯਾ ਅਤੇ ਕਿਹਾ ਕਿ ਮੇਰੇ ਭੁਲੇ ਭਰਾਵੋ, ਕਿਉਂ ਅਜੇਹੇ ਰਸਤੇ ਤੇ ਜਾ ਰਹੇ ਹੋ ਜੋ ਤੁਹਾਨੂੰ ਐਨ ਨਰਕ ਦੇ ਵਿਚ ਲਜਾਕੇ

ਸੁਟੇਗਾ। ਆਉ ਗੁਰੂ ਜੀ ਦੀ ਸ਼ਰਨ ਲਵੋ ਅਤੇ ਆਪਣਾ ਜਨਮ ਸਫਲਾ ਕਰੋ। ਗੁਰੂ ਬਾਲਕ ਸਿੰਘ ਆਪ ਨਿਰੰਕਾਰ ਅਵਿਤਾਰ ਲੈਕੇ ਧਰਾ ਤੇ ਆਇਆ ਹੈ। ਤੁਹਾਡੇ ਪਿਛਲੇ ਔਗਨ ਕਟਕੇ ਜਨਮ ਮਰਨ ਦਾ ਮਹਾ ਭਿਆਨਕ ਦੁਖ ਦੂਰ ਕਰ ਦੇਵੇਗਾ। ਓਹ ਕਿਸੇ ਤੋਂ ਬਦਲਾ ਨਹੀਂ ਲੈਂਦਾ। ਕਿਸੇ ਨੂੰ ਮੰਦਾ ਨਹੀਂ ਆਖਦਾ। ਕਲਾਮ ਨਹੀਂ ਫੂਕਦਾ, ਏਹ ਸਰਾ ਸਰ ਝੂਠ ਹੈ। ਓਹ ਤਾਂ ਭੁਲੀਆਂ ਭਟਕੀਆਂ ਰੂਹਾਂ ਨੂੰ ਸਦਾ ਨਾਮ ਦਸਕੇ ਨਿਸਤਾਰਾ ਕਰਦਾ ਹੈ। ਆਓ, ਭਰਾਓ ! ਜਿਸਤ੍ਰਾਂ ਮੰਦੇ ਕਰਮਾ ਵਿਚ ਅਜ ਤੀਕ ਕਠੇ ਰਹੇ ਹਾਂ, ਹੁਨ ਚੰਗੇ ਕਰਮਾਂ ਦੇ ਵੀ ਸਾਥੀ ਬਣੀਏ। ਭਾਈ ਗੰਡੇ ਦੇ ਏਹ ਨਿਮ੍ਰਤਾ ਭਰੇ ਅਤੇ ਮਿਠੇ ਬਚਨ ਸੁਣਕੇ ਓਹ ਸਭੋ ਹੀ ਸ਼ਾਂਤਿ ਹੋ ਗਏ ਅਤੇ ਓਹਨਾਂ ਵਿਚੋਂ ਕਈ ਭਾਈ ਚੰਦਾ ਅਤੇ ਭਾਈ ਸ਼ਿਵਦਯਾਲ ਆਦਿ ਗੰਡੇ ਨਾਲ ਉਠਕੇ ਟੁਰ ਪਏ। ਗੁਰੂ ਜੀ ਦੀ ਸ਼ਰਨ ਆ ਗਏ। ਗੁਰੂ ਜੀ ਸਭਨਾਂ ਨੂੰ ਨਾਮ ਦਿਤਾ ਅਤੇ ਭਾਈ ਗੰਡੇ ਤੇ ਬੜੇ ਖੁਸ਼ ਹੋਏ। ਬਚਨ ਕੀਤਾ ਗੰਡਾ ਤੂ ਨਿਹਾਲ ਹੋਇਓਂ। ਤੂ ਬੜਾ ਪਰ ਉਪਕਾਰ ਕੀਤਾ ਹੈ। ਤੇਰਾ ਲੇਖੇ ਵਾਲਾ ਕਾਗਜ਼ ਪਾਟਿਆ। ਤੂੰ ਨਿਹਾਲ ! ਤੂੰ ਨਿਹਾਲ !! ਤੇਰੇ ਤੇ ਗੁਰੂ ਦੀਆਂ ਖੁਸ਼ੀਆਂ।

## ਭਾਈ ਬਲੋ ਸ਼ਰਨ ਆਯਾ

ਇਕ ਦਿਨ ਸਤਿਗੁਰੂ ਬਾਲਕ ਸਿੰਘ ਜੀ ਧਰਮਸ਼ਾਲਾ

ਵਿੱਚ ਕਥਾ ਕਰ ਰਹੇ ਸਨ। ਹਜਰੋਂ ਦਾ ਰਹਿਨ ਵਾਲਾ ਭਾਈ ਬਲੋ ਭਾਈ ਜਵੈਹਰੀ ਨਾਲ ਕਥਾ ਸੁਨਣ ਆਯਾ। ਗੁਰੂ ਜੀ ਓਸ ਸਮੇਂ "ਗੁਰ ਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨ ਆਵੈ" ਇਸ ਤੁਕ ਦਾ ਵੀਚਾਰ ਕਰ ਰਹੇ ਸਨ। ਗੁਰੂ ਦੀ ਲੋੜ ਦੀ ਅਜੇਹੇ ਮਿੱਠੇ ਸ਼ਬਦਾਂ ਦੁਆਰਾ ਵਿਆ-ਖਯਾ ਕੀਤੀ ਕਿ ਸੁਨਣ ਵਾਲੇ ਗੁਰੂ ਦੀ ਹੋਂਦ ਦੀ ਲੋੜ ਨੂੰ ਅਨੁਭਵ ਕਰਨ ਲੱਗ ਪਏ। ਭਾਈ ਬਲੋ ਨੂੰ ਅਜੇਹਾ ਸੁਆਦ ਆਯਾ ਕਿ ਕਥਾ ਸੁਨਣ ਦਾ ਪ੍ਰਣ ਕਰ ਬੈਠਾ। ਭੋਗ ਪੈ ਗਿਆ ਸਾਰੇ ਉੱਠਕੇ ਚਲੇ ਗਏ। ਭਾਈ ਬਲੋ ਨੇ ਭਾਈ ਜਵੈਹਰੀ ਨੂੰ ਕਿਹਾ ਕਿ ਅੱਜ ਤਾਂ ਬੜਾ ਅਨੰਦ ਆਯਾ ਹੈ ਕਲ ਫੇਰ ਭੀ ਮੈਨੂੰ ਨਾਲ ਲੈ ਔਣਾ। ਦੂਜੇ ਦਿਨ ਭਾਈ ਜਵੈਹਰੀ ਭਾਈ ਬਲੋ ਨੂੰ ਘਰੋਂ ਸੱਦ ਲਿਆਯਾ। ਅਗੇ ਕਥਾ ਹੋ ਰਹੀ ਸੀ, ਅੱਜ ਵੀ ਸ਼ਬਦ ਗੁਰੂ ਦੀ ਲੋੜ ਦਾ ਹੀ ਸੀ। ਗੁਰੂ ਜੀ ਨੇ ਅਜੇਹੇ ਪਰੇਮ ਨਾਲ ਅਰਥ ਕੀਤੇ ਕਿ ਸੁਣਕੇ ਕਈ ਮਸਤਾਨੇ ਹੋ ਗਏ। ਬਲੋ ਦੇਖ ਦੇਖ ਹੈਰਾਨ ਪਿਆ ਹੋਵੇ। ਜਦ ਗੁਰੂ ਜੀ ਨੇ ਏਹ ਛੇਕੜਲੀ ਤੁਕ:- 'ਬਿਨ ਗੁਰ ਪੂਰੇ ਨਹੀਂ ਅਧਾਰ। ਬਾਬਾ ਨਾਨਕ ਆਖੈ ਏਹ ਬੀਚਾਰ।' ਪੜ੍ਹੀ ਅਤੇ ਏਸ ਤੁਕ ਦਾ ਖੋਲਕੇ ਅਰਥ ਸਮਝਾਯਾ ਤਾਂ ਭਾਈ ਬਲੋ ਗਲ ਵਿਚ ਪੱਲਾ ਪਾਕੇ ਗੁਰੂ ਜੀ ਦੇ ਅਗੇ ਜਾ ਖਲੋਤਾ ਅਤੇ ਅਰਜ ਕੀਤੀ ਕਿ ਮਹਾਰਾਜ ਜੀ, ਆਪਨੇ ਜੋ:-'ਬਿਨ ਗੁਰ ਪੂਰੇ ਨਹੀਂ ਉਧਾਰ' ਦਸਿਆ ਹੈ ਸੋ ਆਪ ਕ੍ਰਿਪਾ ਕਰਕੇ ਏਹ ਵੀ ਦਸੋ ਜੋ ਅਜੇਹਾ ਪੂਰਾ

ਗੁਰੂ ਕੌਣ ਹੈ, ਕੇਹੜਾ ਹੈ ਅਤੇ ਕਿਥੇ ਹੈ ? ਗੁਰੂ ਜੀ ਬਚਨ ਕੀਤਾ ਕਿ ਭਾਈ ਬਲੋ ਭਾਲ ਕੀਤਿਆਂ ਸਭ ਚੀਜ ਮਿਲ ਜਾਇਆ ਕਰਦੀ ਹੈ। ਜਿਸਦੀ ਲੋੜ ਹੋਵੇ ਓਸਨੂੰ ਲਭ ਲਈਦਾ ਹੈ। ਏਹ ਸੁਨਕੇ ਭਾਈ ਬਲੋ ਗੁਰੂ ਦੀ ਖੋਜ ਲਈ ਉਠ ਟੁਰਿਆ ਕਈ ਥਾਈਂ, ਸੰਤਾਂ ਮਹੰਤਾ ਕੋਲ ਗਿਆ। ਬੜੇ ਬੜੇ ਮਠਧਾਰੀ, ਸੰਨਯਾਸੀ, ਤਪੱਸੀ, ਧੂਣੀਆਂ ਰਵਾਈ ਅਖੀਂ ਮੀਟੀ ਬੈਠ ਡਿੱਠੇ ਪਰ ਮਨ ਨੂੰ ਸ਼ਾਂਤ ਨ ਆਈ। ਇਕ ਦਿਨ ਭਾਈ ਜਵੈਹਰੀ ਨਾਲ ਗੱਲ ਕੀਤੀ ਕਿ ਭਾਈ ਸਾਹਬ ਮੈਂ ਬੜੇ ਬੜੇ ਥਾਈਂ ਗਿਆ ਹਾਂ, ਬੜੀ ਭਾਲ ਕੀਤੀ ਹੈ ਪਰ ਮੈਨੂੰ ਪੂਰਾ ਗੁਰੂ ਨਹੀਂ ਲੱਭਾ। ਜੇ ਤੈਨੂੰ ਕੁਝ ਪਤਾ ਹੋਵੇ ਤਾਂ ਦੱਸ ?। ਸੁਣਕੇ ਭਾਈ ਜਵੈਹਰੀ ਕਿਹਾ ਕਿ ਭੋਲਿਆ ਤੂੰ ਕਿਥੇ ਢੂੰਡਦਾ ਰਿਹਾ ਹੈਂ, ਗੁਰੂ ਤਾਂ ਜਗਤ ਵਿਚ ਇਕੋ ਹੈ, ਓਹ ਤੇਰੇ ਆਪਣੇ ਘਰ ਵਿਚ ਹੀ ਅਰਥਾਤ ਸਤਿਗੁਰੂ ਬਾਲਕ ਸਿੰਘ ਜੀ ਹਨ। ਹੋਰ ਕੋਈ ਗੁਰੂ ਨਹੀ। ਜੋ ਕੁਝ ਲੈਣਾਂ ਹੈ ਓਹ ਏਥੋਂ ਹੀ ਮਿਲ ਜਾਸੀ। ਭਰਮ ਨ ਕਰ, ਸਤਿਗੁਰਾਂ ਦੀ ਸਰਨ ਜਾਕੇ ਪੈ, ਤੇਰਾ ਨਿਸਤਾਰਾ ਜਰੂਰ ਹੀ ਹੋ ਜਾਸੀ। ਭਾਈ ਬਲੋ ਸਤਿਗੁਰਾਂ ਦੇ ਚਰਨਾਂ ਤੇ ਜਾ ਢੱਠਾ, ਲੱਗਾ ਰੋ ਰੋ ਕੇ ਬੇਨਤੀ ਕਰਨ ਕਿ ਹੇ ਗ੍ਰੀਬ ਨਿਵਾਜ਼, ਮੈਨੂੰ ਹੋਰ ਨਾਂ ਤਰਸਾ, ਕ੍ਰਿਪਾ ਕਰਕੇ ਬਖਸ਼ ਲੈ ਅਤੇ ਆਪਣੇ ਚਰਨਾਂ ਨਾਲ ਲਾ ਲੈ। ਮੈਂ ਬੜਾ ਭਟਕਿਆ ਬੜੇ ਧੱਕੇ ਖਾਧੇ ਹਨ, ਹੁਨ ਆਪਣੇ ਚਰਨਾਂ ਦਾ ਸਦਕਾ ਰਖ ਲੈ। ਬਿਰਦ-ਪਾਲ ਸਤਿਗੁਰੂ ਜੀ ਭਾਈ ਬਲੋ ਦੀ ਬੇਨਤੀ ਤੇ ਪ੍ਰਸੰਨ ਹੋ

ਗਏ, ਨਾਮ ਦਾ ਦਾਨ ਦੇਕੇ ਸੰਸਾਰ ਸਾਗਰ ਵਿਚੋਂ ਹਥ ਫੜਕੇ ਕਢ ਲਿਆ। ਇਕ ਦਿਨ ਭਾਈ ਬਲੋ ਅਰਜ ਕਰਨ ਲਗਾ ਕਿ ਸਚੇ ਪਾਤਸ਼ਾਹ ਜੀ, ਮੈਨੂੰ ਆਪਣ ਪਿਛਲੇਰੇ ਕੀਤੇ ਹੋਏ ਕਰਮ ਯਾਦ ਕਰਕੇ ਡਰ ਲਗਦਾ ਹੈ, ਮੇਰਾ ਕੀ ਹਾਲ ਹੋਸੀ ? ਮੈਂ ਬੜਾ ਵਿਸ਼ਈ ਪਾਮਰ ਜੀਵ ਹਾਂ ਅਤੇ ਸਾਰੀ ਉਮਰਾ ਵਿਸ਼ੇ ਵਿਕਾਰਾਂ ਵਿਚ ਹੀ ਗਲਤਾਨ ਕੀਤੀ ਹੈ, ਜਿਸ ਕਰਕੇ ਮੈਨੂੰ ਹੁਨ ਦ੍ਰਗਾਹ ਦੀ ਮਾਰ ਦਾ ਬੜਾ ਡਰ ਲਗਦਾ ਹੈ । ਅੰਤ੍ਰਯਾਮੀ ਗੁਰੂ ਜੀ ਬਚਨ ਕੀਤਾ ਕਿ ਬਲੋ ਅਜ ਹਟੀ ਤੇ ਕੀ ਸੌਦਾ ਖ੍ਰੀਦ ਕੀਤਾ ਹਈ ! ਬਲੋ ਕਿਹਾ ਜੀ ਕਪੜੇ ਦੀ ਗਠ ਖ੍ਰੀਦ ਕੀਤੀ ਹੈ । ਗੁਰੂ ਜੀ ਕਿਹਾ ਬਲੋ ਓਸ ਗਠ ਵਿਚੋਂ ਕੋਈ ਥਾਂਨ ਨਰਮ ਵੀ ਹੈ ਕਿ ਸਾਰੇ ਹੀ ਖਰੇ ਹਨ ?। ਭਾਈ ਬਲੋ ਕਿਹਾ ਜੀ ਵਿਚ ਨਰਮ ਵੀ ਹਨ ਹੀ। ਗੁਰੂ ਜੀ ਕਿਹਾ ਕਿ ਤੈਂ ਨਰਮ ਕਿਉਂ ਖ੍ਰੀਦੇ ਹਨ ? ਬਲੋ ਕਿਹਾ ਦੀਨ ਦਯਾਲ ਥੋਕ ਦੇ ਸੌਦੇ ਵਿਚ ਨਰਮ ਵੀ ਲੈਣੇ ਹੀ ਪੈਂਦੇ ਹਨ । ਗੁਰੂ ਜੀ ਬਚਨ ਕੀਤਾ ਕਿ ਬਲੋ ਇਸਿਤਰਾਂ ਤੂੰ ਵੀ ਥੋਕੜੇ ਵਿਚ ਆ ਗਿਆ ਹੈਂ ਫਿਕਰ ਨਾਂ ਕਰ, ਗੁਰੂ ਤੈਨੂੰ ਸੁਟੇਗਾ ਨਹੀਂ । ਏਹ ਸੁਣਕੇ ਭਾਈ ਬਲੋ ਸਤਿਗੁਰਾਂ ਦੇ ਚਰਨਾਂ ਤੇ ਢਹਿ ਪਿਆ ਅਤੇ ਆਖੇ ਕਿ ਧੰਨ ਗੁਰੂ ਜੀ ਹਨ, ਜੇਹੜੇ ਮੇਰੇ ਜਹੇ ਪਾਪੀਆਂ ਦਾ ਵੀ ਨਿਸਤਾਰਾ ਕਰਕੇ ਆਪਣੇ ਚਰਨਾਂ ਨਾਲ ਲਾਂਦੇ ਹਨ। ਗੁਰੂ ਜੀ ਬਚਨ ਕੀਤਾ ਕਿ ਭਾਈ ਬਲੋ ਤਕੜਾ ਹੋਕੇ ਭਜਨ ਕਰਿਆ ਕਰ, ਅਤੇ ਮਾੜੇ ਕਰਮਾ ਕੋਲੋਂ ਬਚਕੇ ਰਹੀਂ

ਨਿਰੰਕਾਰ ਚੰਗੀ ਕਰਸੀ।

## ਸ੍ਰੀ ਗੁਰੂ ਬਾਲਕ ਸਿੰਘ ਜੀ ਜੋਤੀ ਜੋਤ ਸਮਾਏ!

ਸ੍ਰੀ ਗੁਰੂ ਬਾਲਕ ਸਿੰਘ ਜੀ ਹਜਰੋਂ ਵਿਚ ਰੋਜ ਦੀਵਾਨ ਲਾਂਦੇ, ਕੀਰਤਨ ਕਥਾ ਦਾ ਪ੍ਰਵਾਹ ਚਲਿਆ ਰਹਿੰਦਾ। ਦੂਰ ਦੂਰ ਦੀਆਂ ਸੰਗਤਾਂ ਦਰਸ਼ਨ ਕਰਨ ਲਈ ਔਂਦੀਆਂ, ਗੁਰੂ ਜੀ ਸਭ ਦੀ ਇਛਾ ਪੂਰਨ ਕਰਦੇ। ਇਸੇ ਉਮਾਹ ਅਤੇ ਪ੍ਰਵਾਹ ਵਿਚ ਮਘਰ ਦਾ ਮਹੀਨਾ ਚੜ੍ਹ ਆਇਆ। ਸਤਿਗੁਰੂ ਜੀ ਖੂਹੀ ਵਾਲੀ ਬਗੀਚੀ ਵਿਚ ਸੰਗਤਾਂ ਨੂੰ ਦਰਸ਼ਨ ਅਤੇ ਉਪਦੇਸ਼ ਅੰਮ੍ਰਿਤ ਨਾਲ ਨਿਹਾਲ ਕਰ ਰਹੇ ਹਨ। ਭਾਈ ਧਨੀਰਾਮ ਜੀ ਆਦਿਕ ਪ੍ਰੇਮੀ ਗੁਰੂ ਜੀ ਦੀ ਹਜੂਰੀ ਵਿਚ ਬੈਠੇ ਹੋਏ ਹਨ। ਗੁਰੂ ਜੀ ਬਚਨ ਕੀਤਾ ਕਿ ਭਾਈ ਧਨੀ ਰਾਮ ਜੀ ਸਾਡੇ ਇਕ ਫਿਮਣੀ ਜੇਹੀ ਨਿਕਲ ਆਈ ਹੈ। ਧਨੀਰਾਮ ਜੀ ਕਿਹਾ ਕਿ ਮਹਾਰਾਜ ਆਪ ਕਰਨ ਕਾਰਨ ਹੋ ਆਪ ਜੀ ਦੇ ਸਭ ਕੁਝ ਵਸ ਵਿਚ ਹੈ, ਜੋ ਚਾਹੋ ਸੋ ਕਰੋ, ਆਪ ਜੀ ਨੂੰ ਏਹ ਫਿਮਣੀ ਦਾ ਦਾਣਾਂ ਕੀ ਕਹਿ ਸਕਦਾ ਹੈ ਪਰ ਫੇਰ ਵੀ ਜੇ ਹੁਕਮ ਕਰੋ ਤਾਂ ਕੋਈ ਦੁਆਈ ਲਾਈਏ ? ਗੁਰੂ ਜੀ ਕਿਹਾ ਕਿ ਭਾਈ ਧਨੀਰਾਮ, ਹੁਨ ਕਿਸੇ ਦੁਆਈ ਦੀ ਲੋੜ ਨਹੀਂ, ਪ੍ਰਮੇਸ਼ਰ ਦੀ ਰਜਾ ਇਸੇ ਵਿਚ ਹੈ ਜੋ ਅਸੀਂ ਹੁਨ ਏਹ ਚੋਲਾ ਤਬਦੀਲ ਕਰੀਏ ਅਤੇ ਨਿਰੰਕਾਰ ਦੀ ਦਰਗਾਹ ਹਾਜਰ ਹੋਈਏ। ਨਿਰੰਕਾਰ

ਹੁਨ ਸਾਨੂੰ ਯਾਦ ਕੀਤਾ ਹੈ। ਜਿਸ ਏਹ ਫਿੰਮਣੀ ਲਾਈਏ ਹੁਣ ਓਹੀ ਜਾਣੇ।

ਅਗਲੇ ਦਿਨ ਗੁਰੂ ਜੀ ਘਰ ਹੀ ਰਹੇ ਬਾਹਰ ਨ ਗਏ, ਸਿਖ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਵਨ ਕਿਉਂਕਿ ਭਾਈ ਧਨੀਰਾਮ ਜੀ ਨੇ ਸਭ ਨੂੰ ਦਸ ਦਿਤਾ ਸੀ ਕਿ ਗੁਰੂ ਜੀ ਹੁਨ ਜੋਤੀ ਜੋਤ ਸਮਾਣ ਦਾ ਵਿਚਾਰ ਕਰਦੇ ਹਨ । ਗੁਰੂ ਜੀ ਸੰਗਤਾਂ ਨੂੰ ਧੀਰਜ ਦੇਵਨ ਅਤੇ ਭਾਈ ਧਨੀਰਾਮ ਨੂੰ ਬਚਨ ਕੀਤਾ ਕਿ ਧਨੀ ਸਾਡੀ ਕੋਠੀ ਨੂੰ ਚੰਗੀਤਰਾਂ ਲਿਪਨ ਦੇਵੋ ਜਪੁਜੀ ਦਾ ਪਾਠ ਸਾਡੇ ਕੋਲ ਕਰਦ ਰਹਿਣਾਂ ਕਿਉਂਕਿ ਸਾਡਾ ਸਮਾਂ ਹੁਨ ਨੇੜੇ ਆਇਆ ਹੋਇਆ ਹੈ। ਏਹ ਬਚਨ ਸੁਣਕੇ ਭਾਈ ਧਨੀਰਾਮ ਜੀ ਅਤੇ ਹੋਰ ਸਾਰੀ ਸੰਗਤ ਵੈਰਾਗੀ ਹੋ ਗਈ । ਗੁਰੂ ਜੀ ਨੇ ਸਭਨੂੰ ਧੀਰਜ ਦਿਤਾ ਧਨੀਰਾਮ ਕਿਹਾ ਦੀਨ ਦਯਾਲ ਸਾਡਾ ਕੀ ਹਾਲ ? ਗੁਰੂ ਜੀ ਬਚਨ ਕੀਤਾ ਕਿ ਬਚਾ ਜਿਸ ਵੇਲੇ ਯਾਦ ਕਰੋਗੇ ਅਸੀਂ ਤੁਹਾਡੇ ਕੋਲ ਆ ਜਾਵਾਂਗੇ। ਜਿਥੇ ਅਸੀਂ ਓਥੇ ਤੁਸੀਂ । ਤੁਸਾਂ ਖਾਤਰ ਜ਼ਮਾਂ ਰਖਣੀ। ਪਿਛੋਂ ਸੰਗਤ ਨੂੰ ਧੀਰਜ ਦੇਣੀ ਜੋ ਕੁਝ ਤੁਹਾਡੀ ਰਸਨਾ ਵਿਚੋਂ ਨਿਕਲਸੀ ਓਹ ਪੂਰਾ ਹੋਸੀ। ਏਹ ਬਾਰਤਾ ਕਰਕੇ ਗੁਰੂ ਜੀ ਪ੍ਰਮੇਸ਼ਰ ਨਾਲ ਜੁੜ ਗਏ। ਸਾਰੇ ਹਜਰੋਂ ਵਿਚ ਗੁਰੂ ਜੀ ਦੀ ਬੀਮਾਰੀ ਦਾ ਪਤਾ ਲਗ ਗਿਆ ਅਤੇ ਲੋਕੀਂ ਪਤਾ ਕਰਨ ਔਣ ਅਤੇ ਸੁਣ ਸੁਣਕੇ ਵੈਰਾਗ ਕਰਨ । ਗੁਰੂ ਜੀ ਸਮਾਧੀ ਵਿਚ ਲੀਨ ਹੋਏ ਹੋਏ ਕਿਸੇ ਨਾਲ ਵੀ

ਨਹੀਂ ਬੋਲਦੇ ਸਿਖਾਂ ਨੇ ਸਲਾਹ ਕੀਤੀ ਕਿ ਭਾਈ ਧਨੀਰਾਮ ਜੀ ਕੋਲੋਂ ਪੁਛੀਏ ਕਿ ਗੁਰੂ ਜੀ ਜਰੂਰ ਹੀ ਸਮਾ ਜਾਸਨ ਕਿ ਨਹੀਂ। ਏਹ ਸਲਾਹ ਕਰਕੇ ਸਿਖ ਭਾਈ ਧਨੀਰਾਮ ਜੀ ਕੋਲ ਬੈਠ ਗਏ ਅਗੇ ਭਾਈ ਜੀ ਸਮਾਧੀ ਵਿਚ ਸਨ। ਮਥਾ ਟੇਕਕੇ ਬੈਠ ਗਏ ਜਦ ਭਾਈ ਧਨੀਰਾਮ ਜੀ ਦੇਹ ਵਿਚ ਆਏ। ਤਾਂ ਸਿਖਾਂ ਕਿਹਾ ਜੀ ਕਿ ਗੁਰੂ ਜੀ ਕਿਸੇ ਨਾਲ ਬੋਲਦੇ ਨਹੀਂ ਤਾਂ ਭਾਈ ਧਨੀਰਾਮ ਕਹਿਆ ਕਿ ਗੁਰੂ ਜੀ ਹੁਨ ਸਮਾਧੀ ਵਿਚ ਹਨ ਅਤੇ ਹੁਨ ਓਹ ਨਿਰੰਕਾਰ ਦੇ ਪਾਸ ਜਾ ਰਹੇ ਹਨ। ਤੁਸੀਂ ਹੁਨ ਗੁਰੂ ਜੀ ਲਈ ਚਾਵਲ ਤਿਆਰ ਕਰੋ। ਬਚਨ ਮੰਨਕੇ ਚਾਵਲ ਤਿਆਰ ਕੀਤੇ। ਹੁਨ ਸਭੇ ਜਣੇ ਘਰ ਆ ਗਏ। ਗੁਰੂ ਜੀ ਦੇ ਕੋਲ ਆ ਬੈਠੇ। ਕੁਝ ਚਿਰ ਪਿਛੋਂ ਗੁਰੂ ਜੀ ਦੀ ਸਮਾਧੀ ਖੁਲੀ ਬਚਨ ਕੀਤਾ ਕਿ ਚਾਵਲ ਲੈ ਆਵੋ। ਚਾਵਲ ਆਏ, ਗੁਰੂ ਜੀ, ਦੋ ਗਰਾਹੀਆਂ ਛਕਕੇ ਕਿਹਾ ਕਿ ਬਸ ਹੁਨ ਸਾਡਾ ਦਾਣਾਂ ਪਾਣੀ ਮੁਕ ਗਿਆ ਹੈ। ਏਹ ਸੁਨਕੇ ਸਿਖ ਵੈਰਾਗੀ ਹੋ ਗਏ, ਗੁਰੂ ਜੀ ਨੇ ਕਿਹਾ ਭਾਈ ਧੀਰਜ ਕਰੋ ਅਤੇ ਨਾਮ ਜਪੋ, ਸਾਨੂੰ ਸਦਾ ਅੰਪਨੇ ਅੰਗ ਸੰਗ ਸਮਝੋ। ਸਤਿਗੁਰੂ ਜੀ ਪਦਮ ਆਸਨ ਕਰਕੇ ਬੈਠ ਗਏ। ਬਹੁਤ ਸਾਰੀ ਸੰਗਤ ਦਰਸਨ ਕਰਨ ਆ ਗਈ। ਜਿਸਤਰਾਂ ਦਾ ਕੋਈ ਮਨੋਰਥ ਕਰਕੇ ਆਵੇ ਓਸਦਾ ਪੂਰਾ ਹੋਵੇ। ਇਸੇ ਤਰਾਂ ਅਧੀ ਰਾਤ ਬਿਤੀਤ ਹੋ ਗਈ। ਗੁਰੂ ਜੀ ਹੁਕਮ ਕੀਤਾ ਕਿ ਹੁਨ ਸਾਡੇ ਕੋਲ ਕੋਈ ਨ ਆਵੇ

ਸਾਰੇ ਸਿਖ ਅਤੇ ਪ੍ਰਵਾਰ ਬਾਹਰ ਹੀ ਬੈਠੇ । ਜਾਂ ਇਕ ਪਹਿਰ ਰਾਤ ਬਾਕੀ ਰਹੀ ਤਾਂ ਗੁਰੂ ਜੀ ਧਿਆਨ ਵਿਚ ਲੀਨ ਹੋ ਗਏ। ਤਾਂ ਸ੍ਰੀ ਨਿਰੰਕਾਰ ਜੀ ਸਰਬ ਘਟਾਂ ਦੇ ਮਾਲਿਕ ਕੋਠੀ ਵਿਚ ਆਏ । ਬੜਾ ਪ੍ਰਕਾਸ਼ ਹੋਯਾ। ਸ੍ਰੀ ਨਿਰੰਕਾਰ ਜੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਲੈਣ ਆਏ। ਬਹੁਤ ਸਾਰੇ ਦੇਵ ਗਣ, ਭਗਤ ਰਿਸ਼ੀ ਸੁੰਦ੍ਰ ਬਿਵਾਨ ਤਿਆਰ ਕਰਕੇ ਲਿਆਏ। ਬਹੁਤ ਸਾਰੇ ਵਾਜੇ ਵਜਨ ਲਗੇ। ਗੁਰੂ ਜੀ ਨੇ ਨਿਰੰਕਾਰ ਨੂੰ ਨਮਸ਼ਕਾਰ ਕੀਤੀ ਅਤੇ ਹਥ ਜੋੜਕੇ ਬੜੀ ਉਸਤਤ ਕੀਤੀ। ਕਿ ਦੀਨਾ ਨਾਥ ਮੈ ਬਲਿਹਾਰ ਜਾਵਾਂ ਜੋ ਆਪ ਜੀ ਨੇ ਮੈ ਆਜ਼ਜ ਤੇ ਇਤਨੀ ਕਿਰਪਾ ਕੀਤੀ ਹੈ। ਸ੍ਰੀ ਠਾਕਰ ਜੀ ਕਿਹਾ ਕਿ 'ਬਾਲਕ ਸਿੰਘ ਮੈਂ ਤੇਰੀ ਭਗਤੀ ਤੇ ਬੜਾ ਖੁਸ਼ ਹਾਂ। ਮੈ ਤੇਰੇ ਸਾਰੇ ਪੰਥ ਨੂੰ ਬਖਸ਼ਿਆ ਜੇਹੜਾ ਵੀ ਤੇਰਾ ਨਾਮ ਲੇਵਾ ਹੋਵੇਗਾ ਓਸਨੂੰ ਮੈਂ ਆਪਣੇ ਲੋਕ ਲੈ ਜਾਵਾਂ ਗਾ। ਜੇਹੜਾ ਏਹ ਭਜਨ ਕਰੇਗਾ ਓਹ ਮੁਕਤੀ ਨੂੰ ਪ੍ਰਾਪਤ ਹੋ ਜਾਵੇਗਾ।

ਇਸ ਤਰਾਂ ਦੇ ਬਚਨ ਕਰਕੇ, ਸ੍ਰੀ ਨਿਰੰਕਾਰ ਜੀ ਦੀ ਆਗਯਾ ਨਾਲ, ਦੇਵਤਿਆਂ ਨੇ ਗੁਰੂ ਜੀ ਨੂੰ ਬਿਬਾਨ ਵਿਚ ਬਠਾ ਲਿਆ ਅਤੇ ਸਚਖੰਡ ਲੈ ਚਲੇ। ਇੰਵ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਮਘਰ ਸ਼ੁਦੀ ਪੂਰਨ ਮਾਸ਼ੀ ਸੰਮਤ ੧੯੧੯ ਬਿਕ੍ਰਮੀ ਪਹਿਰ ਰਾਤ ਰਹਿੰਦੀ ਅੰਮ੍ਰਿਤ ਵੇਲੇ ਸ੍ਰੀ ਪ੍ਰਮੇਸਰ ਜੀ ਦੀ ਜੋਤ ਵਿਚ, ਜੋਤੀ ਜੋਤਿ ਰਲ ਅਭੇਦ ਹੋ ਗਏ। 'ਜੋਤ ਸਮਾਣੀ ਜੋਤ ਮਾਹ' ਦੇ ਵਾਕ ਅਨੁਸਾਰ

ਜੋਤੀ ਸਰੂਪ ਹੋ ਗਏ !

## ਅੰਤਮ ਸੰਸਕਾਰ

ਜਦ ਸ੍ਰੀ ਗੁਰੂ ਜੀ ਦੇ ਜੋਤੀ ਜੋਤ ਸਮਾਣ ਦਾ ਪ੍ਰਵਾਰ ਨੂੰ ਪਤਾ ਲਗਾ ਤਾਂ ਸਾਰੇ ਅਧੀਰਜੀ ਹੋ ਗਏ। ਸਾਰੀ ਸੰਗਤ ਆ ਜੁੜੀ। ਭਾਈ ਮੰਨਾਂ ਸਿੰਘ ਜੀ ਨੂੰ ਬਹੁਤ ਸਾਰੇ ਧੀਰਜ ਦੇਨ ਲਗੇ। ਏਨੇ ਨੂੰ ਰਾਗੀਆਂ ਆਸਾ ਦੀ ਵਾਰ ਦਾ ਕੀਰਤਨ ਅਰੰਭ ਕਰ ਦਿਤਾ। ਦਿਨ ਚੜ੍ਹਦੇ ਨਾਲ ਵਾਰ ਦਾ ਭੋਗ ਪਿਆ। ਤ੍ਰਖਾਨਾਂ ਨੂੰ ਸਦਕੇ ਗੁਰੂ ਜੀ ਦੇ ਲਈ ਬਿਵਾਨ ਤਿਆਰ ਕਰਾਯਾ। ਚਿਖਾ ਵਾਸਤੇ ਬਹੁਤ ਸਾਰਾ ਚੰਨਣ ਲਿਆਂਦਾ ਗਿਆ। ਗੁਰੂ ਜੀ ਦਾ ਇਸ਼ਨਾਨ ਕਰਾਯਾ। ਖੁਸ਼ਬੋਈਆਂ ਲਾਈਆਂ। ਨਵੀਂ ਪੁਸ਼ਾਕ ਅਤੇ ਫੁਲਾਂ ਦੇ ਹਾਰ ਸਜਾਏ। ਸਿਖਾਂ ਨੇ ਗੁਰੂ ਜੀ ਦਾ ਬੇੜਾ ਚੁਕਿਆ। ਅਗੇ ਅਗੇ ਰਬਾਬੀਆਂ ਦੀਆਂ ਜੋੜੀਆਂ ਕੀਰਤਨ ਕਰਦੀਆਂ ਹੋਈਆਂ ਜਾਂਦੀਆਂ ਹਨ। ਸੰਗਤ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੀ ਹੋਈ ਨਾਲ ਜਾ ਰਹੀ ਹੈ। ਸਾਰੇ ਸ਼ਹਿਰ ਵਿਚ ਹੜਤਾਲ ਹੋ ਗਈ। ਸ਼ਹਿਰ ਦੇ ਕੁਲ ਲੋਕੀ ਸਤਿਗੁਰਾਂ ਦੀ ਹਜ਼ੂਰੀ ਵਿਚ ਹਾਜਰ ਸਨ। ਰਬਾਬੀਆਂ ਨੇ ਮਾਰੂ ਦੀ ਸੁਰ ਵਿਚ ਏਹ ਸ਼ਬਦ ਪੜ੍ਹਿਆ:—

ਪਵਨੈ ਮਹਿ ਪਵਨੁ ਸਮਾਇਆ।
ਜੋਤੀ ਮਹਿ ਜੋਤਿ ਰਲਿ ਜਾਇਆ।
ਮਾਟੀ ਮਾਟੀ ਹੋਈ ਏਕ

ਰੋਵਨ ਹਾਰੇ ਕੀ ਕਵਨ ਟੇਕ।੧।
ਕਉਨੁ ਮੂਆ ਰੇ ਕਉਨੁ ਮੂਆ।
ਬ੍ਰਹਮ ਗਿਆਨੀ ਮਿਲ ਕਰਹੁ ਬੀਚਾਰਾ:
ਇਹੁ ਤਉ ਚਲਤੁ ਭਇਆ। ੧॥ ਰਹਾਉ ॥
ਅਗਲੀ ਕਿਛੁ ਖਬਰਿ ਨ ਪਾਈ।
ਰੋਵਨ ਹਾਰੁ ਭਿ ਊਠਿ ਸਿਧਾਈ।
ਭਰਮ ਮੋਹ ਕੇ ਬਾਂਧੇ ਬੰਧ।
ਸੁਪਨੁ ਭਇਆ ਭਖਲਾਏ ਅੰਧ। ੨॥
ਇਹ ਤਉ ਰਚਨ ਰਚਿਆ ਕਰਤਾਰਿ।
ਆਵਤ ਜਾਵਤ ਹੁਕਮਿ ਅਪਾਰਿ।
ਨ ਕੋ ਮੂਆ ਨ ਮਰਣੈ ਜੋਗੁ।
ਨਹ ਬਿਨਸੈ ਅਬਿਨਾਸੀ ਹੋਗੁ। ੩॥
ਜੋ ਇਹੁ ਜਾਣਹੁ ਸੋ ਇਹੁ ਨਾਹਿ।
ਜਾਨਣ ਹਾਰੇ ਕਉ ਬਲਿ ਜਾਉ।
ਕਹੁ ਨਾਨਕ ਗੁਰਿ ਭਰਮੁ ਚੁਕਾਇਆ।
ਨਾ ਕੋਈ ਮਰੈ ਨ ਆਵੈ ਜਾਇਆ।" ੪॥

ਭਾਈ ਧਨੋਰਾਮ ਜੀ ਨੇ ਏਸ ਸ਼ਬਦ ਦੇ ਅਰਥ ਕੀਤੇ,ਸੁਣਕੇ ਸਭਨਾਂ ਸ਼ਾਂਤਿ ਧਾਰਨ ਕੀਤੀ। ਏਨੀ ਸੰਗਤ ਗੁਰੂ ਜੀ ਦੇ ਨਾਲ ਸੀ ਕਿ ਗੁਰੂ ਜੀ ਦੇ ਘਰ ਤੋਂ ਲੈਕੇ ਡੇਹਰੇ ਸਾਹਬ ਤਕ ਸੰਗਤ ਹੀ ਸੰਗਤ ਨਜਰ ਆ ਰਹੀ ਹੈ। ਬਾਗ ਵਿਚ ਪੁਜਕੇ ਗੁਰੂ ਜੀ ਦੇ ਸ੍ਰੀਰ ਨੂੰ ਖੂਹੀ ਉਤੇ ਲੈ ਜਾਕੇ ਫਿਰ

ਅਸ਼ਨਾਨ ਕਰਾਯਾ ਅਰਦਾਸ ਕਰਕੇ ਚਿਖਾ ਕੋਲ ਲੈ ਗਏ ਭਾਈ ਮੰਨਾ ਸਿੰਘ ਜੀ ਏਹ ਨਜ਼ਾਰਾ ਦੇਖ ਨ ਸਕੇ। ਸਿਖਾਂ ਨੇ ਗੁਰੂ ਜੀ ਲਈ ਚਿਖਾ ਉਤੇ ਸਿੰਘਾਸਨ ਬਨਾਇਆ। ਓਸ ਉਤੇ ਗੁਰੂ ਜੀ ਦੇ ਸਰੀਰ ਨੂੰ ਸੁਖ ਆਸਨ ਕੀਤਾ। ਅਰਦਾਸ ਕਰਕੇ ਚਿਖਾ ਨੂੰ ਅਗਨੀ ਲਾ ਦਿੱਤੀ। ਕੀਰਤਨੀ ਕੀਰਤਨ ਕਰਨ ਲਗੇ। ਸੰਗਤ ਭਜਨ ਕਰਨ ਲਗ ਗਈ ਕੀਰਤਨ ਸੋਹਿਲੇ ਦਾ ਪਾਠ ਕਰਕੇ ਸੰਗਤ ਆਪੋ ਆਪਣੇ ਘਰ ਚਲੀ ਗਈ।

## ਗੁਰਦੁਆਰਾ ਡੇਰ੍ਹੀ ਸਾਹਿਬ



ਅੰਗੀਠੇ ਦੀ ਸਾਰੀ ਰਾਖ ਕਠੀ ਕਰਕੇ ਬਾਬਾ ਮੰਨਾ ਸਿੰਘ ਜੀ ਨੇ ਇਕ ਥਾਂ ਦਬਾਕੇ ਉਤੇ ਥੜਾ ਬਣਾ ਦਿਤਾ। ਜਿਸ ਉਤੇ ਪ੍ਰੇਮੀਆਂ ਨੇ ਬੜੀ ਜਲਦੀ ਗੁਰਦਵਾਰਾ ਤਿਆਰ ਕਰਵਾ ਦਿਤਾ ਜੋ ਅਜ ਤੀਕ "ਗੁਰਦੁਆਰਾ ਡੇਰ੍ਹੀ ਸਾਹਿਬ' ਦੇ ਨਾਉਂ ਨਾਲੇ ਪ੍ਰਸਿੱਧ ਹੈ ਹਰ ਰੋਜ ਹਜਾਰੋਂ ਸ਼ਹਿਰ ਨਿਵਾਸੀ ਸੰਗਤਾਂ ਦੀ ਭੀੜ ਦਰਸ਼ਨ ਕਰਨ ਔਂਦੀ ਹੈ। ਡੇਹਰੀ ਸਾਹਿਬ ਦੇ ਮੁਤਲਕ ਓਸ ਸਮੇ ਦੇ ਕਵੀ ਸ਼ੋਕਾਰਾਮ ਜੀ ਇਉਂ ਲਿਖਦੇ ਹਨ:—

ਜਿਥੇ ਗੁਰੂ ਜੀ ਅਗਨ ਪ੍ਰਵਾਹ ਹੋਏ,
ਓਥੇ ਤੁਰਤ ਸਮਾਧ ਤਿਆਰ ਹੋਈ।
ਚੰਗੇ ਚੰਗੇ ਰੁਮਾਲ ਚੜ੍ਹਾਇ ਦਿਤੇ,
ਡੇਹਰੀ ਸਾਹਿਬ ਦੀ ਖੂਬ ਬਹਾਰ ਹੋਈ।
ਮਥਾ ਟੇਕਦਾ ਈ ਸਾਰਾ ਲੋਕ ਆਕੇ,
ਮੰਨਤ ਮੰਨ ਜਾਂਦੇ ਮੰਨਤ ਵਾਰ ਕੋਈ।
ਸ਼ੋਕਾਰਾਮ ਜੋ ਡੇਹਰੀ ਤੇ ਨਿਤ ਜਾਵੇ,
ਓਹ ਗਮ ਦੀ ਨਦੀਓਂ ਪਾਰ ਹੋਈ।

ਦਿਲੀ ਦੁਖ ਨਾਲ ਕਹਿਣਾਂ ਪੈਂਦਾ ਹੈ ਕਿ ਅਜ ਕਲ ਡੇਹਰੀ ਸਾਹਬ ਦੀ ਅਵਸਥਾ ਚੰਗੀ ਨਹੀਂ। ਪ੍ਰਬੰਧਕਾਂ ਦੇ ਘਰੇਲੂ ਝਗੜੇ ਡੇਹਰੀ ਸਾਹਬ ਦੀ ਉਨਤੀ ਵਿਚ ਵਾਧਿਕ ਹਨ। ਪੰਥ ਨੂੰ ਏਸ ਪਾਸੇ ਧਿਆਨ ਦੇਣਾ ਚਾਹੀਦਾ ਹੈ।



# ਨਾਮਧਾਰੀ ਪੰਥ ਦੇ ਬਾਲਮੀਕ

## ਸ੍ਰੀਮਾਨ ਬਾਬਾ ਬੈਂਕਾ ਜੀ ਲਬਾ-ਲਬ

ਸਵਰਗਵਾਸੀ ਸ੍ਰੀਮਾਨ ਸੰਤ ਨਿਧਾਨ ਸਿੰਘ ਜੀ,
'ਆਲਿਮ'

ਸ੍ਰੀ ਸਤਿਗੁਰੂ ਬਾਬਾ ਬਾਲਕ ਸਿੰਘ ਜੀ ਮਹਾਰਾਜ ਯਾਹੂਵੇਂ ਸਤਿਗੁਰ ਨੇ ਸ੍ਰੀ ਹਜਰੋਂ ਸਾਹਿਬ ਵਿਖੇ ਜੋ ਗੁਰ ਸਿਖੀ ਦਾ ਮਾਨਸਰੋਵਰ ਰਚਿਆ, ਉਸ ਵਿਚੋਂ ਨਾਮ ਦਾਨ ਇਸ਼ਨਾਨ, ਸਤਿ-ਸੰਤੋਖ ਦਇਆ, ਜਪ ਤਪ ਵੈਰਾਗ ਅਤੇ ਵਿਵੇਕ ਆਦੀ ਮੋਤੀਆਂ ਤੇ ਹੀਰਿਆਂ ਨੂੰ ਚੁਗਣ ਵਾਸਤੇ ਅਨੇਕ ਹੰਸਾਂ ਦੀ ਭੀੜ ਲਗੀ ਰਹਿੰਦੀ। ਉਹਨਾਂ ਸੰਤ ਸਰੂਪ ਹੰਸਾਂ ਵਿਚੋਂ ਜਿਨਾਂ ਨੂੰ ਪਰਮ ਹੰਸ ਹੋਣ ਦੀ ਪਦਵੀ ਪ੍ਰਾਪਤ ਹੋਈ, ਜਿਨਿਆਂ ਦੇ ਜੀਵਨ ਸਾਨੂੰ ਪ੍ਰਾਪਤ ਹੋ ਸਕੇ ਹਨ, ਉਹ ਇਸ ਪੁਸਤਕ ਵਿਚ ਪ੍ਰਕਾਸ਼ਿਤ ਕਰਕੇ ਆਪਣੇ ਪ੍ਰੇਮੀ ਪਾਠਕਾਂ ਦੀ ਭੇਟਾ ਕਰਦੇ ਹਾਂ। ਸ੍ਰੀਮਾਨ ਬਾਬਾ ਬੈਂਕਾ ਜੀ ਦਾ ਅਤਯੰਤ ਹੀ ਸੰਖਾਸ਼ਪਤ ਜੀਵਨ ਮਿਲਿਆ ਹੈ। ਪੂਜਨੀਯ ਸ੍ਰੀਮਾਨ ਬਾਬਾ ਵਜ਼ੀਰ ਸਿੰਘ ਜੀ ਹਜ਼ਰੋਂ,ਨੇ ਸਾਡੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਹੋਇਆਂ ਜੋ ਸਤਰਾਂ ਬਾਬਾ ਬੈਂਕਾ ਜੀ ਸਬੰਧੀ ਲਿਖਕੇ ਭੇਜੀਆਂ ਹਨ, ਉਹਨਾਂ ਸਬੰਧੀ ਅਸੀਂ ਸਾਰੇ ਆਪ ਜੀ ਦਾ ਧੰਨਵਾਦ ਕਰਦੇ ਹਾਂ।

'ਆਲਿਮ'

ਸ੍ਰੀਮਾਨ ਬਾਬਾ ਬੈਂਕਾ ਸਾਹਿਬ ਅਲਮਸਤ ਸਾਧੂ ਹੋਏ ਹਨ। ਆਪ ਭਜਨ ਪੁਛਦਿਆਂ ਸਾਰ ਹੀ ਅਜੇਹੇ ਅਲਮਸਤ ਹੋਏ ਕਿ—"ਲਬਾ-ਲਬਾ—ਲਬਾ-ਲਬ" ਹੀ ਕਰਦੇ ਰਹਿੰਦੇ ਸਨ। ਆਪ ਜੀ ਦਾ ਜਨਮ ਹਜਰੋਂ ਸਾਹਿਬ ਤੋਂ ੮ ਮੀਲ ਦੇ ਫਾਸਲੇ ਤੇ ਪਿੰਡ ਮਲਾਹ ਵਿਚ ਸੰਮਤ ੧੯੫੧ ਬਿਕ੍ਰਮੀ ਨੂੰ ਹੋਇਆ ਸੀ। ਏਸੇ ਪਿੰਡ ਵਿਚ ਸ੍ਰੀਮਾਨ ਬਾਬਾ ਕਾਹਨ ਸਿੰਘ ਜੀ (ਜੋ ਕਿ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਭਾਈ ਦੇ ਪੁਤ੍ਰ ਅਤੇ ਬਾਦ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਸੂਬੇ ਹੋਏ) ਦੀ ਪੁਤਰੀ ਬੀਬੀ ਧੁਲੀ ਲਾਲਾ ਹਰੀਚੰਦ ਦੇ ਘਰ ਵਿਆਹੀ ਹੋਈ ਸੀ। ਭਾਈ ਹਰੀਚੰਦ ਕੋਲੋਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਮਹਿਮਾਂ ਤੇ ਵਡਿਆਈ ਸੁਣਕੇ ਬਾਬੇ ਬੈਂਕੇ ਨੂੰ ਦਰਸ਼ਨ ਕਰਨ ਦੀ ਖਿੱਚ ਲਗੀ। ਭਾਈ ਹਰੀਚੰਦ ਨੂੰ ਰੋਜ ਆਖਿਆ ਕਰਦੇ ਕਿ ਮੈਨੂੰ ਨਾਲ ਲੈ ਚਲ ਕੇ ਸਤਿਗੁਰਾਂ ਦੇ ਦਰਸ਼ਨ ਕਰਵਾਓ, ਆਪ ਉਪਕਾਰੀ ਹੋ। ਮੈਂ ਬੜਾ ਔਗਣਹਾਰ ਹਾਂ ਭਲਾ ਜੇ ਉਹਨਾਂ ਦੀ ਚਰਨ ਛੋਹ ਨਾਲ ਮੈਂ ਵੀ ਸਿਧਾ ਹੋ ਜਾਵਾਂ। ਭਾਈ ਸਾਹਿਬ ਕਹਿੰਦੇ ਕਿ:--

ਅਨਿਕ ਬੀਂਗ ਦਾਸ ਕੇ ਪਰਹਰਿਆ।

ਉਨ੍ਹਾਂ ਨੇ ਕਈਆਂ ਨੂੰ ਸਿਧਿਆਂ ਕਰ ਛੋੜਿਆ ਹੈ, ਆਪ ਦਾ ਉਧਾਰ ਭਲਾ ਕਿਉਂ ਨਾਂ ਹੋਸੀ, ਬੈਂਕਾਂ ਜੀ ਕਹਿਣ ਮੈਂ ਤਾਂ ਤਦ ਹੀ ਜਾਣਾਂ ਜੇ ਮੇਰੇ ਜੈਸੇ ਮਹਾਪਾਮਰ ਨੂੰ ਠੀਕ ਕਰਨ। ਏਸ਼ਤ੍ਰਾਂ ਦੇ ਬਚਨ ਬਾਬਾ ਬੈਂਕਾ ਜੀ ਅਤੇ ਭਾਈ

ਸ੍ਰੀ ਮਾਨ ਭਾਈ ਬੈਂਕਾ ਜੀ ਲਬਾਲਬ ।




ਸਤਿਗੁਰ ਬਾਲਕ ਸਿੰਘ ਹੁਰਾਂ ਦੇ, ਸਿਖ ਪ੍ਰੇਮੀ ਬਾਂਕੇ ॥<br>
ਮਸਤੀ ਦੇ ਵਿਚ ਕਹਿਣ ਲਬਾਲਬ, ਆਸਣ ਤਿੰਨ ਵਿਛਾਕੇ ॥

ਬਾਲਕ ਸਿੰਘ ਗੁਰੂ ਰਾਮ ਸਿੰਘ ਜੀ, ਬਾਬਾ ਬੁੱਧ ਸਿੰਘ ਆਕੇ ।<br>
ਬੈਠੇ ਤਿੰਨੇ, ਵੇਖੋ "ਆਲਮ", ਜਗਮਗ ਜੋਤ ਜਗਾਕੇ ॥

ਹਰੀਚੰਦ ਦੇ ਆਪ ਵਿਚ ਦੀ ਕਈ ਵਾਰ ਹੁੰਦੇ। ਭਾਈ ਬੈਂਕਾ ਜੀ ਦੀ ਖਿੱਚ ਦਿਨੋਂ ਦਿਨ ਵਧਦੀ ਹੀ ਗਈ। ਆਖਿਰਕਾਰ ਭਾਈ ਹਰੀਚੰਦ ਜੀ ਨੂੰ ਨਾਲ ਲੈਕੇ ਸਤਿਗੁਰ ਸਚੇ ਪਾਤਿਸਾਹ ਦੇ ਚਰਨ ਵਿਚ ਹਜ਼ਰੋਂ ਪੁਜੇ। ਦਰਸ਼ਨ ਕਰਦਿਆਂ ਸਾਰ ਹੀ ਮਨ ਕੁਛ ਸ਼ਾਂਤ ਜੇਹਾ ਹੋ ਗਿਆ। ਦਿਲ ਵਿਚ ਆਇਆ-ਮਲੂਮ ਹੁੰਦਾ ਹੈ, ਕਿ ਘਰ ਪੂਰਾ ਹੋਸੀ। ਨਮਸਕਾਰ ਕਰਕੇ ਅਦਬ ਨਾਲ ਚਰਨਾਂ ਵਿਚ ਬੈਠ ਗਏ। ਭਾਈ ਹਰੀਚੰਦ ਜੀ ਨੇ ਆਪਦੇ ਪਰੇਮ ਬਾਬਤ ਸਤਿਗੁਰਾਂ ਨਾਲ ਬਚਨ ਕੀਤੇ ਤੇ ਦਸਿਆ ਕਿ ਏਸ ਜਣੇਂ ਨੂੰ ਕਈ ਚਿਰਾਂ ਤੋਂ ਆਪਦੇ ਦਰਸ਼ਨ ਦੀ ਲਾਲਸਾ ਲਗੀ ਹੋਈ ਸੀ। ਸਤਿਗੁਰਾਂ ਬਚਨ ਕੀਤਾ 'ਕਹੁ ਭਾਈ ਕੇਹ ਲੋੜਨਾਂਏਂ?' ਦੋਵੇਂ ਹਥ ਜੋੜ ਗਲ ਵਿਚ ਪਲੂ ਪਾ ਅਰਜ ਕੀਤੀ ਬਾਬਾ! ਨਾਮ ਚਾਹੀਨਾਂ--ਬਸ਼ਕ-ਕਰ ਦੇਹ ਮੇਹਰ ਮੈਂ ਤੇਰਾ ਹਾਂ। ਤੇਰੇ ਦਰ ਤੇ ਆਣ ਢੱਠਾ ਹਾਂ ਬੰਦਗੀ ਦਾ ਖੈਰ-ਪਾਦੇ ਮੇਰੀ ਝੋਲੀ ਵਿਚ। ਸਤਿਗੁਰਾਂ ਵੇਖਿਆ, ਕਿ ਭਾਂਡਾ ਸੁਧ ਹੈ, ਨਾਮ ਦੀ ਵਥ ਰਖਣੇ ਯੋਗ ਹੈ। ਆਏ ਮੇਹਰ ਦੇ ਘਰ ਵਿਚ ਤੇ ਬਖਸ਼ ਦਿਤਾ ਸਰਬ-'ਰੋਗ ਕਾ ਅਉਖਧ ਨਾਮ।' ਉਹ ਨਾਮ, ਜਿਸ ਬਾਬਤ ਗੁਰੂ ਅਰਜਣ ਦੇਵ ਜੀ ਨੇ ਕਿਹਾ ਹੈ:-

'ਮਨਹਿ ਪ੍ਰਗਾਸ ਭਇਆ ਭਰਮ ਨਾਸਿਆ ਮੰਤ੍ਰ ਦੀਓ ਗੁਰ ਕਾਨ।' ਗੁਰਮੰਤਰ ਸੁਣਨ ਦੀ ਹੀ ਦੇਰ ਸੀ ਕਿ ਦਿਲ ਦਰਯਾ ਵਿਚ ਪ੍ਰੇਮ ਦੀ ਕਾਂਗ ਆ ਗਈ। ਲਗੇ

ਉਛਾਲੇ ਵਜਣ। ਜਦੋਂ ਪਹਾੜਾਂ ਵਿਚ ਬਰਖਾ ਹੁੰਦੀ ਹੈ, ਅਰ ਜ਼ੋਰ ਦੀ ਬਰਖਾ ਹੁੰਦੀ ਹੈ, ਤਾਂ ਨਦੀਆਂ ਨਾਲਿਆਂ ਤੇ ਦਰਯਾਵਾਂ ਵਿਚ ਹੜ੍ਹ ਆ ਜਾਂਦਾ ਹੈ, ਅਤੇ ਬੜੇ ਗੰਭੀਰ ਤੋਂ ਗੰਭੀਰ ਦਰਯਾ ਵੀ ਕੰਢਿਆਂ ਤੋਂ ਉਛਲ ਜਾਂਦੇ ਹਨ, ਜਿਸ ਵੇਲੇ ਸਤਿਗੁਰੂ ਰੂਪ ਮੇਘ ਨੇ ਨਾਮ ਰੂਪੀ ਬਰਖਾ ਕੀਤੀ, ਓਸੇ ਵੇਲੇ ਬੈਂਕੇ ਦਾ ਦਿਲ ਦਰਯਾ ਠਾਠਾਂ ਮਾਰਨ ਲਗ ਪਿਆ। 'ਲਬਾ ਲਬ-ਲਬਾ ਲਬ' ਦਾ ਸ਼ਬਦ ਹੋਨ ਲਗ ਪਿਆ ਚੇਹਰੇ ਦਾ ਰੰਗ ਬਦਲ ਗਿਆ। ਹੋਰ ਦੇ ਹੋਰ ਹੋ ਗਏ। ਵੇਖਣ ਵਾਲੇ ਹੈਰਾਨ ਹੋ ਗਏ। ਕਈ ਕਹਿਣ ਇਸਨੂੰ ਕੁਛ ਚੰਬੜ ਗਿਆ ਤੇ ਕੋਈ ਕਹਿਣ ਬਾਬੇ ਬਾਲਕ ਸਿੰਘ ਨੇ ਕੋਈ ਮੰਤ੍ਰ ਮਾਰਕੇ ਏਸਨੂੰ ਕਮਲਾ ਕਰ ਦਿਤਾ ਹੈ।

ਗੁਰੂ ਬਾਬੇ ਨੇ ਕਿਹਾ ਕੀ ਸੂਤਰ ਹੋ ਗਿਆ ਹੈ। ਇਕ ਸਿਖ ਨੇ ਪੁਛਿਆ, ਸਚੇ ਪਾਤਸ਼ਾਹ! ਸੂਤਰ ਕੇਹਾ ਹੁੰਦਾ ਹੈ? ਗੁਰੂ ਜੀ ਨੇ ਕਿਹਾ, ਭਾਈ ਜਿਸ ਹਿਰਦੇ ਵਿਚ ਨਾਮ ਪ੍ਰਵੇਸ਼ ਕਰਦਾ ਹੈ ਉਹ ਉੱਜਲ ਹੋ ਜਾਂਦਾ ਹੈ। ਉਹ ਮਨ ਜੋ ਆਪਣੇ ਕੋਝੇ ਸੁਭਾ ਅਨੁਸਾਰ ਡਿੰਗਾ ਹੁੰਦਾ ਹੈ, ਸਤਿਗੁਰ ਦੀ ਕ੍ਰਿਪਾ ਨਾਲ ਸਿੱਧਾ ਹੋ ਜਾਂਦਾ ਹੈ। ਜਗਤ ਦੀ ਕਾਣ, ਲੋਕਾਂ ਦੀ ਉਸਤਤ ਨਿੰਦਯਾ ਦੇ ਅਸਰ ਹੇਠ ਆਕੇ ਜੋ ਕਈ ਤਰਾਂ ਦੇ ਵਲ ਛਲ ਕਪਟ ਤੇ ਫਰੇਬ ਹੁੰਦੇ ਹਨ, ਉਸ ਵੇਲੇ ਨਿਕਲ ਜਾਂਦੇ ਹਨ। ਅਜੇਹੀ ਦਸ਼ਾ ਵਾਲੇ ਪੁਰਸ਼ ਨੂੰ ਆਖਦੇ ਹਨ ਕਿ ਅਮੁਕੇ ਨੂੰ ਤਾਂ ਸੂਤਰ ਹੋ ਗਿਆ ਹੈ। ਦੂਜਾ

ਸੂਤਰ ਨਾਮ ਧਾਗੇ ਦਾ ਹੈ, ਜਿਸ ਨਾਲ ਕਾਰੀਗਰ ਲੋਕ ਲਕੜੀ ਦਾ ਵਿੰਗ ਕਢਣ ਵਾਸਤੇ ਨਿਸ਼ਾਨ ਕਰਦੇ ਹਨ, ਸੋ ਇਹ ਨਿਸ਼ਾਨੀ ਵੀ ਮਨ ਰੂਪੀ ਲਕੜੀ ਦੇ ਵਲ ਛਲ ਰੂਪ ਵਿੰਗ ਨਿਕਲ ਕੇ ਸਿਧਿਆਂ ਹੋ ਜਾਂਣਦੀ ਹੈ। ਸ੍ਰੀਮਾਨ ਬਾਬਾ ਬੈਂਕਾ ਜੀ ਤੇ ਦਿਨੋ ਦਿਨ ਚੜ੍ਹਦੇ ਤੋਂ ਚੜ੍ਹਦਾ ਰੰਗ ਆਉਂਦਾ ਹੈ। ਇਕ ਦਿਨ ਜਦ ਆਪ ਬਹੁਤੇ ਹੀ ਰੰਗੇ ਹੋਏ ਸਨ, ਆਪ ਨੇ ਤਿੰਨ ਆਸਣ ਕੋਲੋ ਕੋਲ ਵਿਛਾਕੇ ਏਹ ਕਹਿਣਾ ਸ਼ੁਰੂ ਕਰ ਦਿਤਾ ਕਿ:---**'ਆਓ ਬਾਬਾ ਬਾਲਕ ਸਿੰਘ ਜੀ ਬੈਠੋ, ਆਓ ਬਾਬਾ ਰਾਮ ਸਿੰਘ ਜੀ ਬੈਠੋ, ਆਓ ਬਾਬਾ ਬੁਧ ਸਿੰਘ ਜੀ ਬੈਠੋ !'** ਵੇਖਣ ਵਾਲੀਆਂ ਸੰਗਤਾਂ ਨੇ ਏਹ ਬਚਨ ਏਸੇਤਰਾਂ ਦ੍ਰਿਸ਼ਟੀ ਅਗੋਚਰ ਕਰ ਛਡਿਆ, ਜਿਸਤ੍ਰਾਂ ਕਿ ਕਮਲੇ ਲੋਕਾਂ ਦੀਆਂ ਗਲਾਂ ਸੁਣਨ ਵਲੋਂ ਬੇ-ਪ੍ਰਵਾਹੀ ਹੁੰਦੀ ਹੈ।

ਸਚੇ ਪਾਤਸ਼ਾਹ ਜੀ ਤੋਂ ਬਿਨਾ ਕਿਸੇ ਨੂੰ ਓਦੋਂ ਕੀ ਪਤਾ ਸੀ, ਕਿ ਮਸਤਾਨਾ ਭਵਿਖਤ ਸਬੰਧੀ ਪੇਸ਼ੀਨਗੋਈ ਕਰ ਰਿਹਾ ਹੈ। ਫੇਰ ਇਕ ਵਾਰ ਨਹੀਂ, ਕਈ ਵਾਰ ਬਾਬਾ ਬੈਂਕਾ ਤਿੰਨ ਆਸਣ ਵਿਛਾਕੇ ਤਿੰਨਾਂ ਹੀ ਸਾਹਿਬਾਂ ਦੇ ਨਾਮ ਉਤੇ ਲਿਖੀ ਲਿਖੀ ਤਰਤੀਬ ਅਨੁਸਾਰ ਲੈਕੇ ਆਸਣਾਂ ਤੇ ਬੈਠ ਜਾਣ ਵਾਸਤੇ ਪੁਕਾਰਦਾ। ਏਹ ਗੱਲ ਓਦੋਂ ਦੀ ਹੈ ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਹਜ਼ਰੋਂ ਵਿਖੇ ਗਏ ਵੀ ਨਹੀਂ ਸਨ, ਅਤੇ ਉਨ੍ਹਾਂ ਬਾਬਤ

ਕਿਸੇ ਨੂੰ ਕੁਛ ਪਤਾ ਵੀ ਨਹੀਂ ਸੀ। ਏਸ ਬਚਨ ਦਾ ਰਾਜ਼ ਓਦੋਂ ਖੁਲ੍ਹਿਆ, ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਹਜ਼ਰੋਂ ਵਿਖੇ ਸਤਿਗੁਰੂ ਬਾਲਕ ਸਿੰਘ ਜੀ ਨੇ ਗੁਰ ਗਦੀ ਅਰਪਨ ਕੀਤੀ ਅਤੇ ਪਤਾ ਲਗਾ ਕਿ ਬਾਬਾ ਬੁਧ ਸਿੰਘ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਦਾ ਨਾਮ ਹੈ) ਜੋ ਕਿ ਆਪ ਦੇ ਪ੍ਰਦੇਸ਼ ਗਮਨ ਕਰਨ ਦੇ ਸਮੇ ਹੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਮ ਤੋਂ ਪ੍ਰਸਿਧ ਹੋਏ। ਸਤਿਗੁਰਾਂ ਨੇ ਤੁਰਨ ਲਗਿਆਂ ਸੰਗਤਾਂ ਨੂੰ ਆਗਯਾ ਕੀਤੀ ਸੀ ਕਿ ਮੇਰੇ ਪਿਛੋਂ ਇਹ (ਬਾਬਾ ਬੁਧ ਸਿੰਘ ਜੀ) ਸੰਗਤਾਂ ਹਰੀਆਂ ਰਖਣਗੇ। ਸੰਗਤਾਂ ਨੂੰ ਹੁਣ ਪਤਾ ਲਗਾ ਕਿ ਆ ਤਾਂ ਗੁਰੂ ਘਰ ਦੇ ਬਾਲਮੀਕ ਰਿਸ਼ੀ ਹਨ। ਬਾਲਮੀਕ ਜੀ ਨਾਮ ਦੇ ਪ੍ਰਤਾਪ ਨਾਲ ਸ੍ਰੀ ਰਾਮਚੰਦ੍ਰ ਜੀ ਦੇ ਅਵਤਾਰ ਧਾਰਨ ਤੋਂ ਦਸ ਹਜਾਰ ਬਰਸ ਪਹਿਲੋਂ ਰਾਮਾਯਣ ਉਚਾਰਨ ਕਰ ਦਿਤੀ ਸੀ ਜੋ ਕਿ ਆਪ ਦੀ ਰਚਨਾ ਹੋਣ ਦੇ ਕਾਰਨ ਬਾਲਮੀਕੀ ਰਾਮਾਇਣ ਦੇ ਨਾਮ ਨਾਲ ਪ੍ਰਸਿਧ ਹੈ। ਸਤਿਗੁਰੂ ਜੀ ਦੀ ਜਿੰਨਾਂ ਤੇ ਪੂਰਣ ਕ੍ਰਿਪਾ ਹੁੰਦੀ ਹੈ ਉਨਾਂ ਨੂੰ ਉਹ ਦਿਬਯ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਜਿ ਨਾਲ ਉਹ ਭੂਤ ਭਵਿਖਤ ਤੇ ਵਰਤਮਾਨ ਦੇ ਹਾਲ ਜਾ ਲੈਂਦੇ ਹਨ। ਏਹ ਗਲ ਵਖਰੀ ਹੈ ਕਿ ਉਹ ਪਰਗਟ ਕਰਨ ਕਿਉਂਕਿ ਮੌਜ ਦੇ ਮਾਲਕ ਹਨ। ਜੀ ਚਾਹੇ ਆਪ ਹੀ ਭੇਤ ਖੋਲ ਦੇਣ, ਜੇ ਨਾ ਚਾਹੇ ਤਾਂ ਭਾਵੇਂ ਕੋਈ ਕਿੰਨਾਂ ਕਹੇ ਬੋਲਣ ਹੀ ਨਾਂ। ਕਿਉਂਕਿ ਉਹਨਾਂ ਨੂੰ ਕਿਸੇ

ਦੀ ਕਾਣ ਨਹੀਂ ਹੁੰਦੀ 'ਉਹ ਬੇ ਪ੍ਰਵਾਹ ਨ ਬੋਲ ਨੀ।' ਉਹ ਰੰਗ ਵਿਚ ਹਸਦੇ, ਰੰਗ ਵਿਚ ਰੋਂਦੇ ਤੇ ਰੰਗ ਵਿਚ ਹੀ ਚੁਪ ਕਰ ਰਹਿੰਦੇ ਹਨ। ਬਾਬਾ ਬੈਂਕਾ ਜੀ ਦੀ ਆਯੂ ਦੀ ਹਾਲਿਤ ਵਿਚ ਹੀ ਗੁਜਰੀ। ਆਪ ਸ੍ਰੀ ਸਤਿ-ਗੁਰੂ ਬਾਲਕ ਸਿੰਘ ਜੀ ਦੇ ਚਰਨ ਕਮਲਾਂ ਵਿਚ ਭੌਰੇ ਵਾਂਗ ਮੌਜਾਂ ਮਾਣਦੇ ਰਹੇ ਆਪਦਾ ਦੇਹਾਂਤ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਜੋਤੀ ਜੋਤ ਸਮਾਣ ਤੋਂ ੨੯ ਸਾਲ ਪਿਛੋਂ ਸੰਮਤ ੧੯੪੮ ਬਿਕ੍ਰਮੀ ਵਿਚ ਹੋਇਆ।

(ਆਲਿਮ)



